ਤਊ ਦਿਵਾਨਾ ਜਾਨੀਅ ਜਾ ਭੈ ਦੇਵਾਨਾ ਹੋਇ। ਸਾਹਿਬ ਏਕਾ ਬਾਹਰੀ, ਦੂਜਾ ਅਵਰ ਨ ਜਾਣੈ ਕੋਇ ॥ ੨ ॥

ਤੌ ਦੇਵਾਨਾ ਜਾਨੀਐ ਜਾ ਏਕਾ ਕਾਰ ਕਮਾਇ। ਹੁਕਮ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩ ॥

ਤੋ ਦਿਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ। ਮੰਦਾ ਜਾਣੇ ਆਪਕੋ ਅਵਰ ਭਲਾ ਸੰਸਾਰ ॥ ੪ ॥

### ਦੋਹਰਾ

ਪੁਨ ਨਾਨਕ ਜੀ ਚੁਪ ਕਰ ਰਹੇ, ਬਿਸਮ ਭਏ ਸਭ ਲੋਗ।
ਕੁਛ ਕਾਮ ਅਕਲ ਸੋਂ ਨਾ ਚਲੇ, ਜੋ ਹਰਿ ਕਰੇ ਸੋ ਹੋਗ ॥ ੧੧ ॥

### ਚੌਪਈ

ਜਬ ਬੋਲੇ ਤਬ ਇਹੀ ਖਿਖਾਨ। ਨਹੀਂ ਕੋਈ ਹਿੰਦੂ, ਨਹੀਂ ਮੁਸਲਮਾਨ।
ਦੌਲਤ ਖਾਨ ਸੁਨ ਬਹੁ ਸੁਖ ਪਾਇਆ। ਨਿਕਸ ਸਲਾਮਤ ਨਾਨਕ ਆਇਆ ॥ ੧੨ ॥
ਖਾਨ ਨਿਜ ਆਦਮੀ ਦੀਆ ਪਠਾਇ[1]। "ਹੇ ਨਾਨਕ ਜੀ ! ਹਮ ਪਹਿ[2] ਤੂ ਆਇ।"
ਇਮ ਬੋਲੇ ਪ੍ਰਭ ਸਹਜ ਸੁਭਾਇ। "ਮੋਹਿ ਤੇਰੇ ਖਾਨ ਕੀ ਕਿਆ ਪਰਵਾਹ ॥ ੧੩ ॥
ਤਿਸ ਆਦਮੀ ਖਾਨ ਕੋ ਕਹਾ ਸੁਨਾਈ। ਸੁਨ ਕਹਾ ਖਾਨ ਵੈ ਵਲੀ ਖੁਦਾਈ।
ਪੁਨਿ ਪਠਿਓ ਕੋਊ ਦੇ ਵਾਸਤਾ ਰੱਬ। ਸੁਨ ਬੋਲੇ ਨਾਨਕ ਜੀ ਬਨਿਓ ਸਬੱਬ ॥ ੧੪ ॥

ਅਬ ਚਲੋ ਸਾਹਿਬ ਸੱਦਾ ਆਇਆ। ਉਠਿ ਚਲੇ ਦਿਆਲ ਖਾਨ ਪਹਿ ਧਾਇਆ।
ਦੇਖ ਖਾਨ ਕੀਨਾ ਤਾਜੀਮ[3]। ਪਾਸ ਬੈਠਾਇਆ ਫਕਰ[4] ਅਜ਼ੀਮ[5] ॥ ੧੫ ॥

### ਦੋਹਰਾ

ਕਾਜੀ ਆਏ ਥੇ ਤਹਾਂ, ਬੈਠੇ ਖਾਨ ਕੇ ਪਾਸ।
"ਨਹੀਂ ਹਿੰਦੂ ਕੋਈ ਨ ਮੁਸਲਮਾਨ", ਪ੍ਰਭ ਬੋਲੇ ਬਾਕ ਬਿਲਾਸ ॥ ੧੬ ॥

### ਬੈਂਤ

ਕਹਾ ਖਾਨ ਸੋਂ, "ਸੁਨ, ਸਰੀਅਤ[6] ਪਨਾਹ[7] ! ਕਹੇ ਕੁਫਰ ਨਾਨਕ, ਏ ਸੁਨਨਾ ਗੁਨਾਹ ॥ ੧੭ ॥
ਕਹਾ ਖਾਨ ਨੇ, "ਆਪ ਪੁੱਛੋ ਤਿਸੇ। ਹੈ ਦਰਵੇਸ ਕਾਮਲ ਕਹੇਗਾ ਬਸੇ[8] ॥ ੧੮ ॥
ਮੇਰੇ ਰੋਬਰੋ[9] ਪੂਛ ਲੀਜੈ ਜਵਾਬ। ਦਿਗਰ[10] ਬਾਤ ਕਰਨਾ ਹੈ, ਇਨ ਸੋਂ ਅਜਾਬ" ॥ ੧੯ ॥
"ਹੇ ਨਾਨਕ ! ਕਹੋ ਕਵਨ ਬੂਝਾ ਗਿਆਨ ? ਕਹੋਂ ਨਾਹੀ ਹਿੰਦੂ ਨਹੀਂ ਮੁਸਲਮਾਨ ॥ ੨੦ ॥
ਕਵਨ ਬਾਤ ਪਾਈ ਜੁ ਐਸੀ ਕਹੋ। ਨਿਸਾ ਨਾਹਿ ਕੀਜੈ ਤੋ ਤੋਬਾ (ਕ)ਰੋ"। ੨੧ ॥
ਤਬੀ ਦਿਆਲ ਬੋਲੇ, "ਸੁਨੀਜੈ ਜਵਾਬ। ਕਹੋਂ ਬਾਤ ਸਾਚੀ ਜੁ ਮੂਜਬ ਕਿਤਾਬ[11] ॥ ੨੨ ॥

1. ਪਠਾਇ ਦਿੱਤਾ, ਭੇਜ ਦਿੱਤਾ 2. ਪਾਸ, ਕੋਲ। 3. ਨਿਮ੍ਰਤਾ ਭਰਿਆ ਆਦਰ-ਸਨਮਾਨ। 4 ਫਕੀਰ, ਸਾਧੂ। 5. ਵੱਡਾ। 6 ਇਸਲਾਮੀ ਸਰਹ। 7. ਆਸਰਾ, ਸਹਾਰਾ। 8. ਬਹੁਤ ਕੁਝ। 9. ਸਾਮ੍ਹਣੇ। 10. ਦੂਜੀ। 11 ਭਾਵ-ਕੁਰਾਨ।

## ਇਹ ਸਲੋਕ ਉਚਾਰ ਕੀਆ

"ਮੁਸਲਮਾਨ ਕਹਾਵਨ ਮੁਸਕਲ, ਜਾ ਹੋਇ ਤ ਮੁਸਲਮਾਨ ਕਹਾਵੈ ।
ਅਵਲ ਅਉਲ ਦੀਨ ਕਰਿ ਮਿਠਾ, ਮੁਸਕਲਮਾਨਾ ਮਾਲ ਮੁਸਾਵੈ ॥
ਹੋਇ ਮੁਸਲਮੁ ਦੀਨ ਮੁਹਾਣੈ, ਮਰਨ ਜੀਵਨ ਕਾ ਭਰਮ ਚੁਕਾਵੈ ।
ਰਬ ਕੀ ਰਜਾਇ ਮੰਨੈ ਸਿਰ ਉਪਰ, ਕਰਤਾ ਮੰਨੇ, ਆਪੁ ਗਵਾਵੈ ।
ਨਾਨਕ ਸਰਬ ਜੀਆ ਮਿਹਰਮਤ, ਹੋਵੈ ਤਾ ਮੁਸਲਮਾਨ ਕਹਾਵੈ" ॥ ੧ ॥
ਕਿਹਾ ਜਬ ਪ੍ਰਭੁ ਦਿਆਲ ਕਲਾਮ । ਸੁਨਤ ਬਾਤ ਹਜਰਤ ਖਮੋਸੀ ਮੁਕਾਮ ॥ ੨੩ ॥
ਕਹਾ ਖਾਨ ਨੇ, "ਯਹ ਵਲੀ ਹੈ ਖੁਦਾਈ । ਇਨੋ ਸੋ ਕਛੂ ਬਾਤ ਕਰਨੀ ਮਨਾਹੀ" ॥ ੨੪ ॥
ਭਇਆ ਵਖਤ ਪੇਸੀ[1] ਕੀ ਨਿਮਾਜ ਕਾ । ਚਲੇ ਖਾਨ ਕਾਜੀ ਜੀ ਮਸਜਿਦ ਜਹਾਂ ॥ ੨੫ ॥
ਗਏ ਸੰਗ ਬਾਬਾ ਜੀ ਗੋਸੇ[2] ਲਗੇ । ਖਲੇ ਹੋਇ ਮੋਮਨਿ ਨਿਮਾਜੋ ਪਗੇ ॥ ੨੬ ॥
ਹਸੇ ਦੇਖ ਬਾਬਾ ਜੀ ਦੇਖ ਕਾਜੀ ਤਰਫ । ਜੋ ਬੂਝੀ ਵਲੀ ਲੋਗ ਸਭ ਕਾਜ ਰਫ ॥ ੨੭ ॥
ਫਰਾਕਤ[3] ਕਰੀ ਸਭ ਜੋ ਬੈਠੇ ਉਹਾ[4] । ਕਹਾ ਖਾਨ ਸੋਂ ਆਪ ਕਾਜੀ ਤਹਾ ॥ ੨੮ ॥
"ਦੇਖੋ ਜੀ, ਨਾਨਕ ਜੁ ਹਸਤ ਹੈ ਨਿਮਾਜ । ਕੁਫਰੁ ਬਾਤ ਕੋ ਦੇਖ ਸੁਨਨਾ ਅਜਾਬ" ॥ ੨੯ ॥
ਕਹਾ ਖਾਨ ਕਾਜੀ ਸੋਂ, "ਪੂਛੋ ਇਨੇ । ਕਵਨ ਬਾਤ ਦੇਖਾ ਹਸੇ ਹੈ ਘਨੇ" ॥ ੩੦ ॥
ਕਹਾ ਬਾਤ ਕਾਜੀ, "ਹਸੇ ਤੁਮ ਕਿਸੇ ? ਨਿਮਾਜੀ ਕੋ ਹਸਨਾ ਗੁਨਾਹ ਹੈ ਬਸੈ" ॥ ੩੧ ।
"ਹਸੇ ਹਮ ਸਚੀ, ਪਰ ਨ ਬੋਲੈ ਫਜੂਲ । ਪੜੀਂ ਤੁਮ ਨਿਮਾਜੈ ਪੜੀ ਨਾ ਕਬੂਲ ॥ ੩੨ ॥
ਕਹਾ ਖਾਨ, "ਤਕਸੀਰ ਕਯਾ ਯਹ ਭਈ ? ਕਹੋ ਤਮ ਸਚੀ ਜੋ ਪਛਾਨੀ ਸਹੀ" ॥ ੩੩ ॥
ਬੋਲੇ ਦਿਆਲ ਜੀ, "ਬਾਤ ਸਾਚੀ ਸੁਨਾਈ । ਕਾਜੀ ਜੀ ਕੇ ਘਰ ਮਾਹ ਘੋੜੀ ਬਿਆਈ[5] ॥ ੩੪ ॥
ਬਛੇਰੀ ਅੰਗਨ[6] ਮਾਹਿ ਦੌੜੀ ਫਿਰੈ । ਅੰਗਨ ਮਾਹ ਕੂਆ[7] ਨ ਤਾ ਮੋ ਪਰੈ ॥ ੩੫ ॥
ਯਹ ਖਤਰੇ ਮੋ ਕਾਜੀ ਪੜੀ ਹੈ ਨਿਮਾਜ । ਨਹੀਂ ਈਮਾਨ ਥਾ ਠੌਰ, ਏਹੀ ਅਜਾਬ" ॥ ੩੬ ॥
ਸੁਨੀ ਬਾਤ ਕਾਜੀ ਜੀ ਬਿਸਮੈ[8] ਭਏ । ਬੂਝੀ ਬਾਤ ਸਾਚੀ ਜੁ ਨਾਨਕ ਕਹੇ ॥ ੩੭ ॥
ਕਹਾ ਖਾਨ, "ਮੇਰਾ ਕਹਾਂ ਥਾ ਇਮਾਨ ? ਕਹੋਗੇ ਸਚੀ ਬਾਤ ਸਾਹਿਬ ਸੁਜਾਨ" ॥ ੩੮ ॥
ਕਹਾ ਦਿਆਲ ਜੀ, "ਤੁਮ ਗਏ ਥੇ ਕੰਧਾਰ । ਖਰੀਦਾਰ ਅਸਪੋਂ[9] ਕੇ ਫਿਰਤੇ ਬਜਾਰ ॥ ੩੯ ॥
ਤੁਮਾਰੀ ਭੀ ਨਿਮਾਜ ਨਾਹੀ ਕਬੂਲ । ਨਹੀਂ ਠੌਰ ਈਮਾਨ ਬਿਨ ਸਭ ਫਜੂਲ" ॥ ੪੦ ॥

### ਦੋਹਰਾ

ਕੁਦਰਤ ਦੇਖੀ ਖਾਨ ਜਬ, ਲਾਗਾ ਕਦਮਨ[10] ਧਾਇ ।
"ਮਦਤ ਹਮਾਰੀ ਕੀਜੀਏ, ਸਾਹਿਬ ਵਲੀ ਖੁਦਾਇ" ॥ ੪੧ ॥
ਤਬ ਬਾਬਾ ਜੀ ਖਾਨ ਕੇ ਪਰਥਾਇ ਸਲੋਕ ਆਖਿਆ—
ਜਿਨਾ ਭੌ[11] ਉਨ੍ਹਾਂ ਨਾਹ ਭੌ, ਮੁਚ[12] ਭੌ ਨਿਭਾਇਆ[13]
ਨਾਨਕ ਏਹ ਪਟੰਤਰਾ[14], ਦਿਸੇ ਦੀਬਾਨ[15] ਗਇਆ ॥ ੧ ॥

---

1. ਤ੍ਰਿਕਾਲਾਂ । 2. ਕਿਨਾਰੇ, ਨੁਕਰ ਵਿਚ । 3. ਫਰਾਗ਼ਤ, ਫਾਰਿਗ਼ ਹੋਣਾ । 4. ਵਹਾਂ, ਉਥੇ । 5. ਸੂਈ । 6. ਵਿਹੜਾ । 7, ਖੂਹ । 8. ਅਸਚਰਜ, ਹੈਰਾਨ । 9, ਅਸ੍ਵ, ਘੋੜੇ । 10 ਕਦਮਾਂ (ਪੈਰਾਂ) ਵਿਚ । 11. ਭੈ, ਡਰ । 12. ਛੱਡ ਕੇ । 13. ਨਿ (ਨਹੀਂ) ਹੈ ਭਉ (ਭੈ) ਜਿਨ੍ਹਾਂ ਨੂੰ, ਅਰਥਾਤ—ਨਿਰਭੈ । 14 ਪਟ [illegible] ਦਰਗਾਹ

(ਤਿਸਕਾ ਅਰਥ।) "ਹੇ ਖਾਨ ਜੀ ! ਜਿਨ ਰੱਬ ਕਾ ਭਉ ਹੈ ਤਿਨ ਕਉ ਕਿਸੀ ਕਾ ਭੈ ਨਾਹੀ, ਅਰੁ ਜਿਨ ਕਉ ਰੱਬ ਕਾ ਭਉ ਨਾਹੀ ਤਿਨ ਕੋ ਸਭ ਕਾ ਭਉ ਹੈ। ਜਬ ਪਰਮੇਸਰ ਕੀ ਦਰਗਾਹ ਜਾਇਗਾ ਤਬ ਇਸ ਪਟੰਤਰੇ ਕੋ ਜਾਨੈਗਾ।"

**ਦੋਹਰਾ**

ਕਹੇ ਖਾਨ, "ਨਾਨਕ ਵਲੀ ! ਕਰੋ ਮਾਫ ਤੁਕਸੀਰ।
ਕਿਤ ਬਿਧ ਮੋ ਮਨ ਪਾਕ ਹੋਇ, ਫਿਰ ਹੋਇ ਨ ਮਰੇ ਜ਼ਹੀਰ[1] ॥ ੪੨ ॥

**ਤਬ ਬਾਬੇ ਜੀ ਸਲੋਕ ਕਹਿਆ—**

ਮਿਹਰ ਮਸੀਤ ਸਿਦਕ ਮੁਸਲਾ, ਹਕ ਹਲਾਲ ਕੁਰਾਨ।
ਸਰਮ ਸੁੰਨਤ ਸੀਲ ਰੋਜਾ, ਹੋਇ ਮੁਸਲਮਾਨ।
ਕਰਣੀ ਕਾਬਾ ਸਚ ਪੀਰ, ਕਲਮਾ ਕਰੇ ਨਿਮਾਜ ॥
ਤਸਬੀ ਸਾ ਤਿ(ਸ) ਭਾਵਸੀ, ਨਾਨਕ ਰਖੈ ਲਾਜ ॥ ੧ ॥

ਤਿਸ ਕਾ ਅਰਥ। "ਹੇ ਕਾਜੀ ਜੀ ! ਮਿਹਰ ਮਸੀਤ ਮੇਂ ਸਿਦਕ ਕਾ ਮੁਸਲਾ ਬਿਛਾਵੈ ਅਰੁ ਹਕ ਹਲਾਲ ਬੂਝਨਾ ਹੁਕਮੁ ਕੁਰਾਨ ਹੈ। ਅਰੁ ਸਰਮ ਸੁੰਨਤ ਅਰੁ ਸੀਲ ਰਖਨਾ ਯੇਹੀ ਰੋਜਾ ਹੈ। ਐਸਾ ਕਿਰਦਾਰ ਸੋਂ ਪਾਕ ਮੁਸਲਮਾਨ ਹੋਇ। ਕਰਨੀ ਭਲੀ ਕਾਬਾ ਹੈ. ਸਚੁ ਮੁਰਸਦੁ[2] ਹੈ। ਅਰੁ ਦਿਲ ਕੇ ਪਾਕ ਰਖ ਨਾ ਕਲਮਾ ਹੈ। ਅਰੁ ਤਸਲੀਮ[3] ਰਜਾਇ ਮੇਂ ਰਹਨਾ ਯਹ ਤਸਬੀ[4] ਹੈ। ਜੋ ਐਸੇ ਕਿਰਦਾਰ ਕਰ ਪਾਕ ਹੋਇ ਤਿਨ ਕੋ ਬਿਹਸਤ[5] ਨਸੀਬ ਹਇ। ਸਾਹਿਬ ਤਿਸ ਕੀ ਲਜਿਆ ਰਾਖੈਗਾ" ॥

**ਸਰਠਾ**

ਪੁਨ ਕਾਜੀ ਜੀ ਕੀਆ ਸਵਾਲ, ਜੋ ਹਕ ਪਰਾਇਆ ਛੀਨ ਖਾਹ।
ਤਾਕਾ ਕਵਨ ਹਵਾਲ, ਦੇਹੁ ਬਿਆਨ ਨਾਨਕ ਵਲੀ ॥ ੪੩ ॥

**ਤਬ ਬਾਬੇ ਜੀ ਸਲੋਕ ਬੋਲਿਆ—**

ਹਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ।
ਗੁਰ ਪੀਰ ਹਾਮਾ ਤਾ ਭਰੇ, ਜੁ ਮੁਰਦਾਰ ਨ ਖਾਇ।
ਗਲੀ ਭਿਸਤ ਨ ਜਾਈਐ, ਛੁਟੇ ਸਚ ਕਮਾਇ।
ਮਾਰਨ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ।
ਨਾਨਕ ਗਲਾ ਕੂੜੀਆ, ਕੂੜੋ ਪਲੈ ਪਾਇ ॥

(ਅਰਥਾਤ) ਹੇ ਕਾਜੀ ਜੀ ! ਹਕ ਪਰਾਇਆ ਮੁਸਲਮਾਨ ਕੋ ਸੂਰ, ਹਿੰਦੂ ਕੋ ਗਾਇ ਹੈ, ਮੁਰਸਦ ਹਾਮੀ ਹਲਾਲ ਕਾ ਹੈ। ਜੋਰ ਸੇ ਮਾਰ ਖਾਨਾ ਹਰਾਮ ਹੈ ਖੁਸੀ ਸੇ ਹਲਾਲ ਹੈ। ਹੋਰ ਬਾਤ ਸਭ ਕੂੜ ਹੈ। ਕੂੜ ਸੇ ਕੂੜ ਹੀ ਪਲੈ ਪੜਤਾ ਹੈ।

**ਦੋਹਰਾ**

ਹੇ ਨਾਨਕ ਵਲੀ। ਨਿਮਾਜ ਪੰਜ, ਕਿਉ ਕਰਿ ਪੜੇ ਕਬੂਲ।
ਦੀਜੈ ਸਚ ਬਿਆਨ ਦਿਹੁ, ਮੌਲਾ ਕੇ ਮਕਬੂਲ ॥ ੪੪ ॥

1. ਖ਼ੱਜਲ, ਖੁਆਰ। 2 ਪੀਰ। 3. ਮੰਨਣਾ। 4 ਮਾਲਾ। 5 ਸੁਰਗ।

**ਭਬ ਬਾਬਾ ਜੀ ਸਲੋਕ ਕਹਾ—**

ਪੰਜ ਨਿਮਾਜਾ ਵਖਤ ਪੰਜ, ਪੰਜਾ ਪੰਜੇ ਨਾਉ ।
ਪਹਲੇ ਸਚ ਹਲਾਲ ਦੁਇ, ਤੀਜੈ ਖੈਰ ਖੁਦਾਇ ।
ਚੌਥੀ ਨੀਅਤ ਰਾਸ ਕਰ, ਪੰਜਵੀ ਸਿਫਤ ਸਨਾਇ ।
ਕਰਨੀ ਕਲਮਾ ਆਖ ਕੇ, ਤਾ ਮੁਸਲਮਾਨ ਸਦਾਇ ।
ਨਾਨਕ ਜੇਤੇ ਕੂੜਆਰ, ਕੂੜੋ ਪਲੈ ਪਾਇ ॥ ੧ ॥

(ਅਰਥਾਤ) 'ਹੇ ਕਾਜੀ ਜੀ ! ਇਹੁ ਪੰਜ ਨਿਮਾਜ ਕੋਈ ਕਰ ਜਾਨਤਾ ਹੈ । ਤਿਸ ਕੋ ਬਹਿਸਤ ਨਸੀਬ ਹੈ । ਪਾਕ ਬੰਦਾ ਹੈ ।'

**ਦੋਹਰਾ**

ਜਬ ਇਹ ਸਲੋਕ ਸਤਿਗੁਰ ਕਹਾ, ਕਾਜੀ ਸੁਨ ਮਗਨਾਨ ॥
ਸਭੀ ਲੋਗ ਕਦਮੀ ਪੜੇ, ਪੁਨਿ ਹੋਇ ਰਹੇ ਹੈਰਾਨਿ ॥ ੪੫ ॥

**ਚੌਪਈ**

ਸਭ ਮਿਲ ਖਾਨ ਸੋ ਮਸਲਤ[1] ਕਰੀ । "ਨਾਨਕ ਕੋ ਰਾਖੋ ਇਹ ਘਰੀ ।
ਹਮ ਸਭ ਇਨ ਕੀ ਸੇਵਾ ਕਰੇਂ । ਜੋ ਕਹੈ ਸੋਈ ਆਗਿਆ ਅਨੁਸਰੇ" । ੪੬ ॥
ਤਬ ਦੌਲਤ ਖਾਂਨ ਬਹੁ ਬਿਨਤੀ ਕੀਨਾ । "ਰਹੀਐ ਸਾਹਿਬ ਸੰਤ ਪਰਬੀਨਾ ।
ਜੋ ਫਰਮਾਵੋ ਸੋਈ ਕਰੇਂ । ਦੀਨ ਦੁਨੀ ਕਾ ਕਾਜ ਸਭ ਸਰੇਂ" ॥ ੪੭ ॥
ਬੋਲੇ ਸਤਗੁਰ ਬਚਨ ਬਿਲਾਸ । "ਅਬ ਹਮਰੋ ਹੈ ਚਿਤ ਉਦਾਸ ॥
ਕਛੁ ਚਿੰਤਾ ਮਨ ਮੋ ਮਤ ਕਰੋ । ਯਾਦ ਰਬ ਕੀ ਮਨ ਮੋ ਧਰੋ" ॥ ੪੮ ॥
ਤਬ ਦੌਲਤ ਖਾਂਨ ਕਦਮਨ ਪਰ ਪੜੇ । ਪ੍ਰੇ[2] ਹੇਤ[3] ਬਾਬਾ ਰਹੇ ਖੜੇ ।
ਤੁਮ ਮਿਹਰ ਕਰੋ ਤਬ ਰਬ ਹੋਇ ਯਾਦ । ਨਹੀ ਜਨਮ ਜਾਇ ਬਿਰਥਾ ਸਭ ਬਾਦਿ" ॥ ੪੯ ॥
ਦੇਖਾ ਦਿਆਲ ਖਾਨ ਰੰਗੁ ਲਾਗਾ । ਉਪਜਿਓ ਵੈਰਾਗ ਪ੍ਰੇਮ ਰਸ ਪਾਗਾ ।
ਕਰੀ ਮਿਹਰ ਮੁਖ ਸਬਦ ਬਖਾਨਾ । ਦੌਲਤ ਖਾਨ ਸੁਨਤ ਮਨੁ ਮਾਨਾ ॥ ੫੦ ॥

ਸਬਦ ਸ੍ਰੀ ਮੁਖ ਵਾਕ ਸਿਰੀ ਰਾਗੁ ਮਃ ੧

ਅਮਲ ਕਰ ਧਰਤੀ ਬੀਜ ਸਬਦੋ ਕਰੈ ਸਚ ਕੀ ਆਬ ਨਿਤ ਦੇਹ ਪਾਣੀ ।
ਹੋਇ ਕਿਰਸਾਨ ਈਮਾਨ ਜਮਾਇ ਲੇ, ਭਿਸਤ ਦੋਜਕ ਮੂੜੇ ਏਵ ਜਾਣੀ ॥ ੧ ॥
ਮਤ ਜਾਨ ਸਹ ਗਲੀ ਪਾਇਆ । ਮਾਲ ਕੇ ਮਾਣੈ ਰੂਪ ਕੀ ਸੋਭਾ ਇਤ ਬਿਧੀ ਜਨਮ ਗਵਾਇਆ ॥ ੧ ॥ ਰਹਾਉ ॥

ਪਰਮਾਰਥੁ । 'ਹੇ ਖਾਨ ਜੀ ! ਅਮਲ ਰੂਪੀ ਧਰਤੀ ਮੇ ਗੁਰ ਕਾ ਬਚਨ ਬੀਜ ਬੋਏ ਅਰ ਸਚ ਜਾਨਨਾ ਇਹੁ ਪਾਨੀ ਦੇਵੈ । ਐਸੀ ਕਿਰਸਾਨੀ ਕਰੇ, ਤਿਸ ਕੇ ਖੇਤ ਮੇ ਈਮਾਨ ਪੈਦਾ ਹੋਇ, ਅਵਰ ਬਾਤਾ ਮੋ ਪਾਇਆ ਨਹੀਂ ਜਾਤਾ । ਮਾਲ ਕੇ ਮਦ ਮੋ ਅਰੁ ਰੂਪ ਕੀ ਸੋਭਾ ਮੋ ਜਨਮੁ ਬਿਰਥਾ ਜਾਤਾ ਹੈ ।'

---

1. ਸਲਾਹ । 2. ਪ੍ਰਿਯ, ਪਿਆਰੇ । 3. ਖਾਤਰ, ਵਾਸਤੇ ।

ਪਉੜੀ ਦੂਜੀ ਕਹੀ

ਐਬਤਨ ਚਿਕੜੋਂ, ਇਹ ਮਨ ਮੀਡਕੋਂ, ਕਮਲ ਕੀ ਸਾਰ ਨਹੀ ਮੂਲ ਪਾਈ ।
ਭਵਰ ਉਸਤਾਦ ਨਿਤ ਭਾਖਿਆ ਬੋਲੇ, ਕਿਉ ਬੂਝੈ ਜਾਨਹਿ ਬੁਝਾਈ ।। ੨ ।।

(ਅਰਥਾਤ) ਹੇ ਖਾਨ ਜੀ ! ਐਬ ਜੋ ਤਨ ਮੋ ਚਿਹਲਾ[1] ਹੈ, ਮਨ ਮੀਡਕ[2] ਐਬੋ ਕੇ ਚਿਹਲੇ ਮੋ ਫਾਸਾ ਹੈ । ਕਮਲ ਜੁ ਹੈ ਨਾਮ ਰਬ ਕਾ, ਤਿਸ ਕੀ ਖਬਰ ਮਨ ਮੀਡਕ ਕੋ ਨਹੀਂ । 'ਅਰੁ ਭਵਰ ਜੋ ਪੀਰ ਮੁਰਸਦ ਹੈ, ਉਪਦੇਸ ਕਰਤਾ ਹੈ, ਮਨ ਮੀਡਕ ਬੂਝਤਾ ਨਾਹੀਂ ।' ਤਬ ਖਾਨ ਕਹਿਆ, "ਹੇ ਨਾਨਕ ਜੀ ! ਇਹੁ ਮਨੁ ਕੈਸੇ ਬੂਝੇ ?"

ਤੀਜੀ ਪਉੜੀ ਕਹੀ

ਆਖਣ ਸੁਨਨਾ ਪਉਣ ਕੀ ਬਾਣੀ, ਇਹ ਮਨ ਰਤਾ ਮਾਇਆ ।
ਖਸਮ ਕੀ ਨਜਰਿ ਦਿਲ ਮਾਹਿ ਪਸੰਦੇ, ਜਿਨੀ ਕਰ ਇਕ ਧਿਆਇਆ ।। ੩ ।।

(ਅਰਥਾਤ) 'ਹੇ ਖਾਨ ਜੀ ! ਆਖਨਾ ਅਰੁ ਸੁਨਨਾ ਪੌਨ ਹੈ, ਮਨ ਤੋ ਮਾਇਆ ਲਗਾ ਹੈ ! ਜਬ ਰਬ ਕੀ ਮਿਹਰ ਹੋਇ ਤਬ ਮੁਹਬਤ ਖੁਦਾਇ ਕੀ ਪੈਦਾ ਹੋਇ ।'

ਫੇਰ ਬਚਨ ਹੂਆ, ਚੋਥੀ ਪਉੜੀ ਕਹੀ

ਤੀਹ ਕਰ ਰਾਖੇ ਪੰਜ ਕਰ ਸਾਥੀ, ਨਾਉ ਸੈਤਾਨ ਮਤ ਕਟਿ ਜਾਈ ।
ਨਾਨਕ ਆਖੈ ਰਾਹ ਪੈ ਚਲਨਾ, ਮਾਲ ਧਨ ਕਿਤ ਕੂ ਸੰਜਿਆਈ ।। ੪ ।।

(ਅਰਥਾਤ) 'ਹੇ ਖਾਨ ਜੀ ! ਤੀਸ ਰੋਜਾ ਅਰ ਪੰਜ ਵਖਤ ਕੀ ਨਿਮਾਜ, ਏਹ ਸਾਥੀ ਹੈ— ਇਨ ਸੋ ਸੈਤਾਨ ਕਾ ਬਿਰੋਧ ਹੈ । ਖਬਰਦਾਰੀ ਕਰਨਾ ਮਤ ਸੈਤਾਨ ਕੀ, ਇਬਾਦਤ ਕੀ ਨਾਉ ਕੋ ਕਾਟ ਕਰ ਬਹਾਇ ਦੇਵੈ ਨਾਹੀ । ਹੇ ਖਾਨ ਜੀ ! ਤਾ ਤੇ ਤੂੰ ਮਾਲ ਧਨ ਕੋ ਮੁਹਬਤ ਬਢਾਉ । ਦੋਜਖ[3] ਬਹਿਸਤ ਦੁਖ ਸੁਖ ਸੋ ਖਲਾਸ ਹੋਵੈਗਾ । ਐਨ ਖੁਸੀ ਦੀਦਾਰ[4] ਮੌਲਾ ਕਾ ਨਸੀਬ ਹੋਗਾ ।'

**ਸੋਰਠਾ**

ਸਬਦ ਸੁਨਾ ਜਬ ਖਾਨ, ਸੋਇਆ ਮਨ ਜਾਗਾ ਤਬੀ ।
ਹੋਇ ਰਹਾ ਹੈਰਾਨ, ਭਈ ਮੁਹਬਤ ਰੱਬ ਕੀ ।। ੫੧ ।।

**ਸੋਰਠਾ**

ਮਨ ਮੋ ਉਪਜਿਓ ਗਿਆਨ, ਸ੍ਰੀ ਬਾਬਾ ਕੇ ਬੈਨ ਸੁਨ ।
ਭਇਆ ਤਬੀ ਕਲਿਆਣ, ਜਬ ਪ੍ਰਭੁ ਕਾ ਦਰਸਨ ਭਇਆ ।। ੫੨ ।।

**ਦੋਹਰਾ**

ਇਹ ਪਰਮ ਚਲਿਤ੍ਰ ਦਿਆਲ ਕੇ, ਸੁਨੇ ਸਿਖ ਮਨ ਭਾਇ ।
ਗੁਰ ਨਿਸਚਾ ਮਨ ਮੋ ਬਢੇ, ਸਤਿਗੁਰ ਹੋਇ ਸਹਾਇ ।। ੫੩ ।।

ਸਾਖੀ ਪੂਰਨ ਹੋਈ । ੧੬

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।।

---

1. ਚਲ੍ਹਾ । 2. ਮੇਂਡਕ, ਡੱਡੂ । 3. ਨਰਕ । 4. ਦਰਸ਼ਨ ।

## ਆਗੇ ਸਾਖੀ ਬਾਬੇ ਜੀ ਕੀ ਪਹਿਲੀ ਉਦਾਸੀ ਕੀ ਕਥਾ ਨਿਰੂਪਨ ਹੋਇਗੀ

**ਦੋਹਰਾ**

ਦੌਲਤ ਖਾਨ ਬਿਨਤੀ ਕਰੀ, ਲੇ ਜੈਰਾਮ ਕੋ ਨਾਲ ।
"ਬਸਤ੍ਰ ਪਹਿਰ ਈਹਾ ਰਹੋ, ਹਮ ਕੋ ਕਰੋ ਨਿਹਾਲ" ॥ ੧ ॥

**ਸੋਰਠਾ**

ਲਿਆਇ ਬਸਤ੍ਰ ਜੈ ਰਾਮ, ਬਾਬੇ ਜੀ ਆਗੇ ਧਰਾ !
ਕਹਾ ਪ੍ਰਭੂ, "ਨਹੀ ਕਾਮ, ਹਮਰੋ ਚਿੱਤ ਉਦਾਸ ਅਤ" ॥ ੨ ॥

**ਚੌਪਈ**

ਦੌਲਤ ਖਾਨ ਤਬ ਬਿਨਤੀ ਕੀਨਾ "ਹੇ ਨਾਨਕ ਵਲੀ ! ਸਾਹਿਬ ਪਰਬੀਨਾ ।
ਵਡੇ ਭਾਗ ਮੈ ਕਦਮਨ ਦੇਖਾ । ਬੀਤੀ ਉਮਰ ਸੁਫਲ ਕਰ ਲੇਖਾ ॥ ੩ ॥
ਅੰਤ ਸਮੈ ਮੋਹਿ ਮਿਲੀ ਨਿਆਮਤ । ਚਲੋ ਸਾਹਿਬ ਮੇਰੀ ਹੈ ਸਾਮਤ ।
ਰਹੀ ਥੋਰੀ ਬਹੁਤੀ ਹੈ ਬੀਤੀ । ਤੁਮ ਰਹਤੇ ਤਬ ਨਿਜਾਤ[1] ਮਮ ਹੋਤੀ" ॥ ੪ ॥
ਹੋਇ ਖਾਨ ਬਿਆਕਲ ਕਦਮਨ ਪਰ ਪੜਾ । ਨਿਜ ਹਾਥ ਉਠਾਇ ਕੀਆ ਪ੍ਰਭ ਖੜਾ
ਦੇਖ ਪ੍ਰੇਮ ਭਏ ਸਤਿਗੁਰ ਦਿਆਲ । ਦੇ ਬਰ ਬਚਨ ਤਿਸ ਕੀਆ ਨਿਹਾਲ ॥ ੪ ॥
"ਨਿਭੀ ਖਾਨ ਯਹ ਖੇਪ[2] ਤੁਮਾਰੀ । ਮੌਲਾ ਸੌਂ ਭਈ ਤੁਮਰੀ ਯਾਰੀ ।
ਤੂੰ ਤੋ ਜਿੰਦ ਪੀਰ ਅਬ ਭਇਆ । ਮਰਨ ਜੀਵਨ ਕਾ ਦੁਖ ਮਿਟ ਗਇਆ ॥ ੬ ॥

**ਦੋਹਰਾ**

ਕ੍ਰਿਪਾ ਦ੍ਰਿਸ਼ਟਿ ਭਈ ਖਾਨ ਪਰ ਤਾ ਕੋ ਕੀਆ ਸਨਾਥ ।
ਤਾ ਸੇ ਬਿਦਿਆ ਹੋਇ ਕਰ, ਗ੍ਰਹ ਗਏ ਜੈ ਰਾਮ ਕੇ ਸਾਥ ॥ ੭ ॥

**ਚੌਪਈ**

ਦੇਖ ਨਾਨਕੀ ਭਈ ਅਨੰਦ । ਤ੍ਰਿਪਤੇ ਚਕੋਰ ਨਿਰਖ[3] ਜਿਉ ਚੰਦ ।
ਦੇਖੇ ਨਾਨਕ ਜੀ ਬਹੁਤ ਉਦਾਸ । ਜੈਰਾਮ ਬਹੁਤ ਬਿਧ ਕਰੀ ਸੁਪਾਸ[4] ॥ ੮ ॥
ਤਬ ਕਹਾ ਦਿਆਲ, "ਮਮਚਿਤ ਉਦਾਸ । ਫਿਰ ਆਵੇਂਗਾ ਤੁਮਰੇ ਖਾਸ ।
ਕਛੁ ਚਿੰਤਾ ਮਨ ਮੋ ਨਹੀਂ ਕੀਜੈ । ਮਮ ਬਚਨ ਮਾਨ ਸੰਤੋਖ ਕਰੀਜੈ" ॥ ੯ ॥
ਮਰਦਾਨਾ ਦਾੜੀ ਲੀਆ ਸੰਗ । ਸੰਜੋਗ ਪੁਰਾਤਨ ਮਿਲਓ ਅਭੰਗ ।
ਤਬ ਸਤਿਗੁਰ ਜੀ ਕੀਆ ਪਇਆਨਾ । ਆਗੇ ਪ੍ਰਭ ਪੀਛੇ ਮਰਦਾਨਾ ॥ ੧੦ ॥
ਚਲੇ ਚਲੇ ਜੰਗਲ ਮੋ ਗਏ । ਨਹੀ ਤਹਾ ਮਨੁਖਨ ਬਸਤੀ ਅਹੇ ।
ਦੇਖ ਮਰਦਾਨੇ ਕਉ ਭੈ ਲਾਗਾ । ਬਾਬੇ ਜੀ ਸੋ ਕਹੈ ਬਡ ਭਾਗਾ ॥ ੧੧ ॥
"ਹੇ ਮਹਾਰਾਜ ! ਤੂੰ ਸਿਧ ਵਡਜੋਗੀ । ਹਮ ਦਾੜੀ ਜਾਤ[5] ਹੈਂ ਪੇਟ ਸੰਜੋਗੀ ।
ਐਸੀ ਉਜਾੜ ਕਬਹੂ ਨਹੀਂ ਦੇਖਾ । ਈਹਾ ਨਹੀ ਜਲ ਅੰਨੁ ਨ ਆਦਮ ਭੇਖਾ ॥ ੧੨ ॥

---

1. ਮੁਕਤੀ । 2 ਸਾਮ੍ਰਗੀ । 3, ਦੇਖ ਕੇ । 4. ਸਿਪਾਸ, ਸਿਫਤ । 5 ਢਾਡੀਆਂ ਦੀ ਜਾਤ, ਭਾਵ – ਮਿਰਾਸੀ ।

### ਦੋਹਰਾ

ਮੰਗ ਖਾਤੇ ਥੇ ਜਿਜਮਾਨ ਘਰ, ਰਬ ਦੀਆ ਉਜਾੜ ਮੋ ਪਾਇ ।
ਕੁਛ ਜੀਵਨ ਆਸਾ ਨਹੀਂ, ਮਰਨ ਭਇਆ ਹੈ ਆਇ" ॥ ੧੩ ॥

### ਤੋਮਰ ਛੰਦ

ਹਸ ਬਚਨ ਸਤਿਗੁਰ ਕੀਤ । "ਸੁਨਿ ਹੋ, ਮਰਦਾਨ' ਮੀਤ !
ਜਹਾ ਚਿਤ ਆਵੈ ਰਾਮ । ਬਸਤੀ ਵਹੀ ਸੁਖ ਗ੍ਰਾਮ ॥ ੧੪ ॥
ਜਸਾ ਭੁਲੀਏ ਕਰਤਾਰ । ਬਸਤੀ ਸਮਾਨ ਉਜਾੜ ।
ਸਮ ਘਾਮ[1] ਛਾਇਆ ਸੀਤ । ਇਹ ਸੰਤਨਾ ਕੀ ਰੀਤ ॥ ੧੫ ॥
ਤੋ ਕੋ ਨ ਮਰਨੇ ਦੇਹ । ਪੁਨਿ ਰਾਖਹੇ ਹਮ ਕੇਹ ?
ਉਠਿ ਚਲੋ ਦ੍ਰਿੜ ਕਰ ਚੀਤ । ਸੁਖ ਹੋਇ ਦ੍ਰਿੜ ਪਰਤੀਤ" ॥ ੧੬ ॥
ਆਗੇ ਚਲੇ ਪ੍ਰਭੁ ਦਿਆਲ । ਚਾਲੇ ਮਰਦਾਨਾ ਨਾਲਿ ।
ਗਏ ਬਡੇ ਜੰਗਲ ਮਾਹਿ । ਮਾਨੁਖ ਨ ਦੀਸੇ ਤਾਹਿ ।। ੧੭ ।

### ਦੋਹਰਾ

ਮਰਦਾਨੇ ਕੋ ਪੂਛਾ ਪ੍ਰਭੂ, "ਤੁਹਿ ਲਾਗੀ ਭੂਖ ਪਿਆਸ ?"
"ਤੂੰ ਅੰਤਰਿ ਜਾਮੀ ਹੈ ਪ੍ਰਭੂ ! ਕਿਆ ਮੈਂ ਕਹੋਂ ਅਰਦਾਸ" ॥ ੧੮ ॥

### ਚੌਪਈ

ਮਰਦਾਨੇ ਕੋ ਬਾਬਾ ਜੀ ਕਹਾ ॥ "ਨਿਕਟਿ ਈਹਾ ਬਸਤੀ ਹੈ ਰਹਾ ।
ਖਤ੍ਰੀ ਉਪਲ ਰਹੈ ਤਿਹ ਮਾਹਿ । ਚਲੇ ਚਲੇ ਊਹਾ ਤੁਮ ਜਾਹਿ ॥ ੧੯ ॥
ਸੇਵ ਟਹਲ ਤੁਮਰੀ ਬਹੁ ਕਰੈ । ਭੋਜਨ ਜਲ ਆਗੇ ਤੁਮ ਧਰੈ ।
ਬਸਤ੍ਰ ਧਨ ਆਗੇ ਤੁਮ ਰਾਖੇ । ਪ੍ਰੀਤ ਭਾਉ ਕਰਿ ਤੁਮ ਸੋਂ ਭਾਖੇ ॥ ੨੦ ॥
ਕੋਊ ਨਾਮ ਜਾਤ ਨਹੀਂ ਪੂਛੈ ਤੁਮਾਰੀ । ਸੇਵੈਂ ਜਿਉਂ ਸਾਧਨ ਅਧਿਕਾਰੀ ।"
ਅਤ ਛੁਧਵੰਤ ਲੇ ਬਚਨ ਮਰਦਾਨਾ । ਉਸੀ ਗਾਉ ਕੋ ਕੀਆ ਪਿਆਨਾ ॥ ੨੧ ॥
ਤਿਸ ਬਸਤੀ ਜਾਇ ਪ੍ਰਾਪਤ ਭਇਆ । ਭਾਉ ਭਗਤ ਲੋਕ ਬਹੁ ਕੀਆ ।
ਸਭ ਰਸ ਖਾਨ ਪਾਨ ਲੇ ਆਏ । ਧਨ ਬਸਤ੍ਰ ਤਿਨ ਪੂਜ ਚੜ੍ਹਾਏ ॥ ੨੨ ॥

### ਦੋਹਰਾ

ਮਰਦਾਨੇ ਭੋਜਨ ਖਾਇ ਕੈ, ਬਸਤ੍ਰ ਧਨ ਲੀਆ ਉਠਾਇ ।
ਚਲ ਆਇਆ ਬਾਬਾ ਜੀ ਜਹਾਂ, ਆਗੇ ਰਾਖਿਆ ਜਾਇ ॥ ੨੩ ॥

### ਤੋਮਰ ਛੰਦ

ਬੇਨਤੀ ਮਰਦਾਨਾ ਕਰੇ । ਧਨ ਬਸਤ੍ਰ ਆਗੇ ਧਰੇ "ਪ੍ਰਭੂ ! ਲੀਜੀਏ ਜੋ ਚਾਹ । ਪਰਤਾਪ ਤੁਮਰੇ ਆਹ" ॥ ੨੪ ॥
ਸੁਨ ਹਸੇ ਪ੍ਰਭੁ ਸੁਖਧਾਮ[2] । "ਹਮਰੇ ਨਹੀਂ ਕੁਛ ਕਾਮ । ਤੂੰ ਕਿਆ ਲੇ ਆਇਆ ਮੀਤ ! ਤੁਹ ਗ੍ਰਸਿਓ ਲੋਭ ਅਨੀਤਿ ॥ ੨੫ ॥

1. ਧੁਪ । 2. ਸੁਖ ਦਾ ਧਾਮ (ਘਰ) ।

ਇਹ ਬਸਤ੍ਰ ਧਨ ਦੇਹੁ ਡਾਲ । ਉਠਿ ਚਲੋ ਹਮਰੇ ਨਾਲ । ਸੁਨ ਬਚਨ ਦੀਨ ਪਵਾਰ ।
ਮੁਖ ਕੀਆ ਸਿਫ਼ਤ ਉਚਾਰ ॥ ੨੬ ॥
"ਸੁਬਹਾਨ, ਤੇਰੀ ਭਗਤ । ਤੂੰ ਮਹਾ ਪੁਰਖ ਬਿਰਕਤ । ਸੋ ਕਰੋ ਪ੍ਰਭੁ । ਜੋ ਕਹੋ ।
ਜਿਉਂ ਰਾਖੀਓ ਤਿਉਂ ਰਹੋਂ" ॥ ੨੭ ॥

### ਦੋਹਰਾ

ਆਗੇ ਚਲੇ ਦਿਆਲ ਪ੍ਰਭੁ, ਤਹਾ ਜੰਗਲ ਬਡ ਗੰਭੀਰ ।
ਪਾਛੇ ਮਰਦਾਨਾ ਚਲੇ, ਜਿਉਂ ਮੁਰੀਦ ਸੰਗ ਪੀਰ ॥ ੨੮ ॥

### ਚੌਪਈ

ਬਡੋ ਤੇਜ ਰਵ[1] ਘਾਮ ਤਹਾ ਹੀ । ਅਤਿ ਭਿਆਨਕ ਜੰਗਲ ਮਗ[2] ਜਾਹੀ ।
ਉਸਨ[3] ਸੀਤ ਤਾ ਕੋ ਕਿਆ ਲਾਗੇ । ਪਰਮ ਆਨੰਦ ਨਿਰੰਜਨ ਪਾਗੇ ॥ ੨੯ ॥
ਚਲਤ ਚਲਤ ਸਰਮਵੰਤ ਮਰਦਾਨਾ । ਛੁਧਾ ਤ੍ਰਿਖਾ ਕੀਨਾ ਹੈਰਾਨਾ ।
ਪਗ ਨਹੀ ਚਲੇ ਅੰਗ ਮੁਰਝਾਨੇ । ਹੋਇ ਦਇਆਵੰਤ ਪ੍ਰਭੁ ਬਚਨ ਬਖਾਨੇ ॥ ੩੦ ॥
"ਪਿਆਸ ਭੂਖ ਤੁਹਿ ਲਗੀ ਮਰਦਾਨਾ ! ਮੈਂ ਸਰਮਵੰਤ ਤੋ ਕੋ ਪਹਚਾਨਾ" ।
ਕਹਾ ਮਰਦਾਨੇ, "ਹੇ ਅੰਤਰਜਾਮੀ ! ਸੁਬਹਾਨ ਭਗਤ ਤੂੰ ਸਭ ਘਟ ਗਾਮੀ ॥ ੩੧ ॥
ਅਬ ਮੈਂ ਚਲ ਨ ਸਕੋਂ ਪਗ ਆਗੇ । ਤੂੰ ਮਹਾਂ ਪੁਰਖ ਭੁਖ ਤ੍ਰਿਖਾ ਨ ਲਾਗੇ ।
ਪ੍ਰਾਨ ਤਜਨ ਕਾ ਸਮਾਂ ਅਬ ਆਇਆ । ਬਹੁ ਹਸੇ ਦਯਾਲ ਇਹੁ ਬਚਨ ਸੁਨਾਇਆ ॥ ੩੨ ।

### ਦੋਹਰਾ

ਇਕ ਬਿਰਛ ਅਕ[4] ਮਗ ਮੋ ਰਹਾ, ਫ਼ਲ ਲਾਗੇ ਬਹੁ ਭਾਇ ।
ਮਰਦਾਨੇ ਕੋ ਆਗਿਆ ਕਰੀ, "ਆਉ, ਲੇਹੁ ਫਲ ਖਾਇ ॥
ਫਲ ਖਾਵੋ ਤੁਮ ਪੇਟ ਭਰ, ਰਹੈ ਨ ਰੰਚਕ ਚਾਹ ।
ਛੁਧਾ[5] ਤ੍ਰਿਖਾ ਤੁਮਰੀ ਮਿਟੇ, ਗਾਂਠ ਬਾਧਿਓ ਨਾਹ" ॥ ੩੪ ॥

### ਚੌਪਈ

ਇਹ ਬਿਖ ਫਲ ਥੇ ਗੁਰਬਚਨ ਪ੍ਰਾਪਤ । ਭਏ ਮੀਠੇ ਜਿਮ ਸਹਤ[6] ਨਬਾਤ[7] ।
ਖਾਇ ਮਰਦਾਨਾ ਪੇਟ ਅਘਾਨਾ । ਕਰ ਲੋਭ ਕਛੂ ਲੇ ਗਾਂਠ ਬਧਾਨਾ ॥ ੩੫ ॥
ਪੁਨ ਚਲੇ ਚਲੇ ਆਗੇ ਬਹੁ ਗਏ । ਕਹੂੰ ਬਹੁਤ ਦੂਰ ਜਾਇ ਪ੍ਰਾਪਤ ਭਏ ।
ਤਬ ਬਹੁੜਿ ਛੁਧਾ ਮਰਦਾਨੇ ਲਾਗੀ । ਫਲ ਖਾਨੇ ਕੀ ਇਛਿਆ ਜਾਗੀ ॥ ੨੬ ॥
ਖੋਲ ਗਾਂਠ ਇਕ ਫਲ ਜਬ ਖਾਇਆ । ਬਿਖ ਚੜ੍ਹ ਗਇਆ ਕੰਠ ਰੋ ਧਾਇਆ[8] ।
ਹਸੇ ਦਿਆਲ ਦੇਖ । ਇਹੁ ਹਾਲ । "ਮਰਦਾਨਾ ! ਤੂੰ ਕਿਆ ਭਇਆ ਖ਼ਿਹਾਲ" ? ੩੭ ॥
ਤਬ ਤਿਨ ਕਹਾ, "ਵਹੀ ਫਲ ਖਾਇਆ । ਪ੍ਰਭ ਬਚਨ ਨ ਮਾਨਾ, ਬਹੁ ਦੁਖ ਪਾਇਆ ।
ਕ੍ਰਿਪਾ ਦ੍ਰਿਸਟਿ ਕਰ ਸਤਿਗੁਰ ਹੇਰਾ । ਮਿਟਿਓ ਦੂਖ ਉਠਿ ਭਇਆ ਕਰੇਰਾ[9] ॥ ੩੮ ॥

---

1. ਸੂਰਜ । 2. ਮਾਰਗ, ਰਸਤਾ । 3. ਗਰਮੀ । 4. ਅੱਕ ਦਾ ਬੂਟਾ । 5. ਭੁੱਖ ।
6. ਸ਼ਹਿਦ, ਮਾਖਿਓ । 7. ਮਿਸ਼ਰੀ । 8. ਗਲਾ ਰੁਧ (ਬੰਦ ਹੋ) ਗਿਆ । 9. ਕਰਾਰਾ ।

**ਦੋਹਰਾ**

ਮਰਦਾਨੇ ਕੋ ਬਾਬੇ ਕਹਾ, ' ਉਠੋ ਚਲੋ ਮਮ ਨਾਲ" ॥
ਤਿਨ ਹਾਥ ਜੋੜ ਉੱਤਰ ਦੀਆ, "ਮੇਰਾ ਮਨ ਬੇਹਾਲ ॥ ੩੯ ॥

**ਚੌਪਈ**

ਤੂੰ ਮਹਾ ਪੁਰਖ ਜੰਗਲ ਪ੍ਰਸੰਨ । ਸੁਬਹਾਨ ਭਗਤ ਤੇਰੀ ਤੂੰ ਧੰਨ ।
ਹਮ ਕੋ ਉਜਾੜ ਦੇਖ ਭੈ ਆਵੈ । ਛੁਧਾ ਪਿਆਸ ਮੋਹ ਬਹੁਤ ਸੰਤਾਵੈ ॥ ੪੦ ॥
ਤੁਹ ਛੁਧਾ ਪਿਆਸ ਕਬਹੂੰ ਨਹੀਂ ਲਾਗੇ । ਸਦ ਅਨੰਦ ਹਰਿ ਰਸ ਰਹੋ ਪਾਗੇ ।
ਹਮ ਢਾਡੀ ਦਸ ਘਰ ਮੰਗ ਖਾਹ । ਐਸੀ ਉਜਾੜ ਦੇਖਤ ਮਰ ਜਾਹ ॥ ੪੧ ॥
ਮੇਰਾ ਤੁਮ ਸੋ ਕੈਸਾ ਸਾਥ । ਤੂੰ ਮਹਾਪੁਰਖ, ਮੈਂ ਜੀਉ ਅਨਾਥ ।
ਜੌ ਭੂਖ ਪਿਆਸ ਮੇਰੀ ਪਰਹਰੈ । ਜਿਮ ਤੂੰ ਰਹੈਂ ਤੈਸਾ ਮੋਹ ਕਰੇ ॥ ੪੨ ॥
ਤਬ ਮੈਂ ਚਲੋਂ ਤੁਮਾਰੇ ਸੰਗ । ਰਬਾਬ ਬਜਾਵੋਂ ਗਾਵੋਂ ਰੰਗ ।"
ਸੁਨ ਬਾਬਾ ਜੀ ਭਏ ਦਿਆਲ । ਕ੍ਰਿਪਾ ਦ੍ਰਿਸਟਿ ਕਰਿ ਕੀਆ ਨਿਹਾਲ ॥ ੪੩ ॥

**ਦੋਹਰਾ**

ਛੁਧਾ ਪਿਪਾਸਾ ਸਭ ਮਿਟੀ, ਮਰਦਾਨੇ ਭਇਆ ਅਨੰਦ ।
ਅੰਧਕਾਰ ਚਾਦਨ ਭਇਆ, ਜਿਉਂ ਨਿਸਾ ਅੰਧਿਆਰੀ ਚੰਦ ॥ ੪੪ ॥

**ਚੌਪਈ**

ਪੁਨ ਚਲੇ ਮਰਦਾਨਾ ਸਤਿਗੁਰ ਸੰਗ । ਛੁਧਾ ਤ੍ਰਿਖਾ ਸੌ ਭਇਆ ਅਸੰਗ ।
ਪ੍ਰਭ ਚਲੇ ਚਲੇ ਦੂਰ ਕਹੂੰ ਗਏ । ਕਹੂੰ ਬਡੀ ਉਜਾੜ ਜਾਇ ਠਾਢੇ ਭਏ ॥ ੪੫ ॥
ਤਹਾਂ ਦੇਖ ਉਜਾੜ ਮਰਦਾਨਾ ਡਰਾ । ਪੁਨ ਸਤਿਗੁਰ ਸੋਂ ਬਿਨਤੀ ਕਰਾ ।
"ਹੇ ਮਹਾਪੁਰਖ ! ਮਨ ਭੌ ਨਹੀਂ ਜਾਇ । ਦੇਖਤ ਉਜਾੜ ਜੀਅ ਡਰ ਪਾਇ" ॥ ੪੬ ॥
"ਸੁਨੋ ਮੀਤ । ਜਹਾ ਹਰਿ ਚਿਤ ਆਵੈ । ਵਹੀਂ ਸੁਭ ਠੌਰ ਬਸਤੀ ਮਨ ਭਾਵੈ ।
ਬਸਤ ਨਗਰ ਹਰਿ ਨਾਹੀਂ ਚੀਤ । ਵਹੀ ਉਜਾੜ ਕਹਾਵੈ ਮੀਤ ॥ ੪੭ ॥
ਬਿਨ ਭ੍ਰਮ ਮਿਟੇ, ਨ ਮਨ ਭੈ ਜਾਇ । ਮਿਟੇ ਭਰਮ, ਭੌ ਸਗਲ ਮਿਟ ਜਾਇ ॥ ੪੮ ॥
ਸਿਧ ਸਾਧਿਕ[1] ਪ੍ਰਭ ਕੋ ਖੋਜੰਤੇ । ਜਪ ਤਪ ਕਰੇ ਤੀਰਥ ਭ੍ਰਮੰਤੇ ।
ਹਰਿ ਨਿਮਤ ਭੇਖ ਤਨ ਧਾਰੇ । ਪ੍ਰੇਮ ਜੁਗਤ ਸਭ ਕਾਰਜ ਸਾਰੇ ॥ ੪੯ ॥

**ਦੋਹਰਾ**

ਹੇ ਮਰਦਾਨਾ ! ਸੁਰਤ ਕਰ, ਲੇਹੁ ਰਬਾਬ ਬਜਾਇ ।
ਸਬਦ ਉਚਾਰ ਤੋ ਸੋ ਕਹੋ, ਲਹ ਪ੍ਰੇਮ ਸੋਂ ਗਾਇ ॥ ੫੦ ॥

ਸ੍ਰੀ ਮੁਖ ਵਾਕ ਸਬਦ ਉਚਾਰ ਕੀਆ ਆਸਾ ਮਹਲਾ ੧

ਦੇਵਤਿਆ ਦਰਸਨ ਕੇ ਤਾਈ, ਦੂਖ ਭੂਖ ਤੀਰਥ ਕੀਏ ।
ਜੋਗੀ ਜਤੀ ਜੁਗਤਿ ਮੋ ਰਹਤੇ, ਕਰ ਕਰਿ ਭਗਵੇ ਭੇਸ ਭਏ ॥ ੧ ॥
ਤਉ ਕਾਰਨ ਸਾਹਿਬਾ ਰੰਗ ਰਤੇ ਦਰਵੇਸ ਭਏ ।
ਤੇਰੇ ਨਾਮ ਅਨੇਕਾ ਰੂਪ ਅਨੰਤਾ, ਕਹੇ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥

ਦਰ ਘਰ ਮਹਲਾ ਹਸਤੀ ਘੋੜੇ, ਛੋਡ ਵਿਲਾਇਤ ਦੇਸ ਗਏ ।
ਪੀਰ ਪੈਕੰਬਰ ਸਾਲਕ ਸਾਦਿਕ, ਛੋਡੀ ਦੁਨੀਆ ਥਾਇ ਪਏ ॥ ੨੨ ॥
ਸੁਆਦਿ ਸਹਜ ਸੁਖ ਰਸ ਕਸ ਤਜੀਅਲੇ, ਕਪੜੇ ਛੋਡੇ ਚਮਰ ਲੀਏ ।
ਦੁਖੀਏ ਦਰਦਵੰਦ ਦਰ ਤੇਰੈ, ਨਾਮ ਰਤੇ ਦਰਵੇਸ ਭਏ ॥ ੩ ॥
ਖਲੜੀ ਖਪਰੀ ਲਕਰੀ ਚਮੜੀ, ਸਿਖਾ ਸੂਤ ਧੋਤੀ ਕੀਨੀ ।
ਤੂੰ ਸਾਹਿਬ ਹਉ ਸਾਂਗੀ ਤੇਰਾ, ਨਾਨਕ ਭਗਤਾ ਜਾਤ ਕੈਸੀ ॥ ੪ ॥

ਤਿਸ ਕਾ ਪਰਮਾਰਥ। 'ਹੇ ਮਰਦਾਨਿਆ ! ਸਮੁਝ ਦੇਖ, ਦੇਵਤੇ ਅਰੁ ਸਿਧਿ ਜੋਗੀ ਜਤੀ ਦਰਸਨ ਕੇ ਵਾਸਤੇ ਬਰਤ ਤੀਰਥ ਦੂਖ ਭੂਖ ਅਰੁ ਅਨੇਕ ਭਾਤ ਕੇ ਭੇਸ ਅਰੁ ਅਨੇਕ ਜੁਗਤ ਧਾਰਤ ਭਏ । ਅਰੁ ਪਰਮੇਸਰ ਕੇ ਗਮ ਨਿਮਾਨੇ ਦਰਵੇਸ ਹੋਇ ਕਰ ਬਨ ਪਰਬਤ ਖੋਜਤੇ ਫਿਰੇ,ਅਨੰਤ ਨਾਮ, ਅਨੰਤ ਰੂਪ, ਅਨੰਤ ਗੁਨਾ ਬਾਦ ਕੋ ਬਿਚਾਰਤ ਹੈ । ਅਰ ਦਰਬਾਰ ਘੋੜੇ, ਹਾਥੀ ਅਰੁ ਦੇਸ ਅਰੁ ਸੁਖ ਸਰੀਰ ਕੇ ਤਿਆਗੁ ਕਰ ਬਡੇ ਬਡੇ ਰਾਜੇ ਪਾਤਸਾਹ ਦਰਵੇਸ ਕਾ ਸਰੂਪ ਕਰ ਉਜਾੜ ਮੇਂ ਦਰਦਮੰਦ ਹੋ ਕਰ ਇਬਾਦਤ ਮੇ ਗਰਕ ਭਏ । ਅਰੁ ਸਾਹਿਬ ਕੇ ਪ੍ਰੇਮ ਮੇਂ ਮਗਨ ਭਏ, ਅਰੁ ਕੇਤੇ ਰਿਖੀ ਮੁਨੀ, ਡੰਡ ਕਮੰਡਲ ਧੋਤੀ ਸਿਖਾ ਸੂਤ ਧਾਰਤ ਭਏ ਅਰੁ ਸਮਧ ਲੀਨ ਭਏ । ਹੇ ਮਰਦਾਨਿਆ ! ਓਹ ਸਾਹਿਬ ਬੇਪਰਵਾਹ ਹੈ, ਤਿਸ ਸਾਹਿਬ ਕਾ ਮੈ ਸੁਆਂਗੀ[1] ਹੋ । ਹਰਿ ਭਗਤਾ ਕੋ ਜਾਤ ਪਾਤ ਉਜਾੜ ਬਸਤੀ ਸੇ ਕਾਮ ਨਾਹੀ । ਜਾਹਾ ਪਰਮੇਸਰ ਚਿਤ ਆਵੈ, ਸੋਈ ਜਾਗਾ ਭਲੀ ਹੈ ।'

### ਦੋਹਰਾ

ਮਰਦਾਨਾ ਯਹ ਬਚਨ ਸੁਨ, ਮਨ ਮੇਂ ਭਇਆ ਗਲਤਾਨ ।
ਭੈ ਚਿੰਤਾ ਸਗਲੀ ਗਈ, ਬਨ[2] ਗ੍ਰਿਹ ਭਇਆ ਸਮਾਨ ॥ ੫੦ ॥

### ਮਰਦਾਨੇ ਉਸਤਤ ਕੀਆ । ਤੋਮਰ ਛੰਦ ।

"ਸੁਭਹਾਨ ਤੇਰੀ ਭਗਤ । ਤੂ ਭਗਤ ਪੂਰਨ ਸਕਤ[3] ।
"ਮੈ ਨੀਚ ਬੁਧ ਅਜਾਨ । ਕਰ ਦਇਆ ਕੀਆ ਸੁਜਾਨ ॥ ੫੧ ॥
ਇਕ ਦਾਨ ਲੇਵਹੁ ਮੰਗ । ਸਦ ਰਹੋ ਤੁਮਰੇ ਸੰਗ ।
ਕਬਹੂੰ ਨ ਤਜੀਏ ਦਿਆਲ । ਸਦ ਰਾਖ ਚਰਨਨ ਨਾਲ ॥ ੫੨ ॥
ਮੁਹ ਈਹਾ ਊਹਾ ਨਾ ਤਿਆਗ । ਸਦ ਰਹੋ ਚਰਨਨ ਲਾਗ ।"
ਪ੍ਰਭ ਕਾ ਬਚਨ ਬਿਨੀਤ । "ਸੁਨ ਹੋ ਮਰਦਾਨਾ ਮੀਤ ! ੫੩ ॥
ਕਬਹੂੰ ਨ ਛੋਡੋ ਤੋਹਿ । ਅਬ ਲਾਜ ਤੇਰੀ ਮੋਹ ।
ਤੂੰ ਤੋ ਪੁਰਾਤਨ ਮੀਤ । ਉਠ ਚਲੋ ਦ੍ਰਿੜ ਮਨ ਚੀਤ ॥ ੫੪ ॥

### ਦੋਹਰਾ

ਬਾਬਾ ਜੀ ਆਗੇ ਚਲੇ, ਲੇ ਮਰਦਾਨੇ ਸੰਗ ।
ਕੁਛ ਦੇਸ ਵਿਦੇਸ ਨ ਲਖ ਪੜੇ, ਲੀਲਾ ਅਮਿਤ ਅਭੰਗ ॥ ੫੫ ॥

ਸਾਖੀ ਪੂਰਨ ਹੋਈ – ੧੭

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥

1. ਸਾਂਗ ਧਾਰਨ ਕਰਨ ਵਾਲਾ । 2. ਜੰਗਲ । 3. ਸ਼ਕਤੀ ਵਾਲਾ ।

## ਆਗੇ ਸਾਖੀ ਕੂੰਜਾਂ ਸੋ ਬਾਬਾ ਜੀ ਚਰਚਾ ਸੋ ਬਾਬਾ ਜੀ ਚਰਚਾ ਕਰੈ ਹੈ । ਸੋ ਕਥਾ ਨਿਰੂਪਣ ਹੋਇਗੀ

**ਦੋਹਰਾ**

ਕੂੰਜਾਂ ਕੀ ਡਾਰ ਅਕਾਸ ਮੋ, ਜਾਤੀ ਦੇਖੀ ਦਿਆਲ ।
ਤਾਕੇ ਪਾਛੇ ਲਗ ਚਲੇ, ਮਗਨ ਅਨੰਦ ਕਿਰਪਾਲ ॥ ੧ ॥

**ਚੌਪਈ**

ਪ੍ਰਭ ਚਲੇ ਸ਼ੀਘ੍ਰਹ ਤਿਨ ਪੀਛੇ ਗਹੇ । ਮਰਦਾਨਾ ਪੀਛੇ ਹੀ ਰਹੇ ।
ਤਬ ਆਗਿਆ ਹਰਿ ਕੂੰਜਾਂ ਕੋ ਆਈ ॥ "ਮਮ ਭਗਤ ਤੁਮ ਪੀਛੇ ਧਾਇਆ ਜਾਈ ॥ ੨ ॥
ਉਤਰ ਭੂਮ ਦਰਸਨ ਤਿਨ ਦੀਜੈ । ਭੇਟਤ ਸਾਧ ਸੁਖ ਸਾਂਤ ਪਤੀਜੈ ।"
ਤਿਨ ਮੋ ਏਕ ਕੂੰਜ ਸਰਦਾਰ । ਵੈ ਗਿਆਨਵੰਤ ਹੈ ਅਤ ਅਧਿਕਾਰ ॥ ੩ ॥
ਲੇ ਮਗਲ ਕੂੰਜ ਧਰਨੀ ਪਰ ਆਈ । ਕਰ ਦਰਸਨ ਅਤ ਆਨੰਦ ਪਾਈ ।
ਤਿਨ ਕੇ ਪਰਥਾਇ ਪ੍ਰਭ ਸਬਦੁ ਉਚਾਰਾ । ਤਿਨ ਸੁਨ ਗੁਰ ਬਚਨ ਮਹਾ ਸੁਖ ਧਾਰਾ ॥ ੪ ॥

**ਸਬਦ ਸ੍ਰੀ ਮੁਖ ਵਾਕ ਮਲਾਰ ਮ: ੧**

ਬਾਗੇ[2] ਕਪੜੇ ਬੋਲੈ ਬੈਣ । ਲੰਬਾ ਨਾਕ ਕਾਲੇ ਤੇਰੇ ਨੈਣ ।
ਕਬਹੂੰ ਸਾਹਿਬ ਦੇਖਿਆ ਭੈਣ ॥ ੧ ॥

ਤਿਸ ਕਾ ਪਰਮਾਰਥ । 'ਹੇ ਕੂੰਜ ! ਸੁਏਤ[3] ਪੰਖ ਬਸਤ੍ਰ ਤੇਰੇ ਅਰੁ ਲੰਬਾ ਨਾਕ ਅਰੁ ਸਿਆਮ ਸੁੰਦਰ ਨੇਤ੍ਰ ਤੇਰੇ ਹੈ । ਅਰੁ ਮੀਠੀ ਬੋਲੀ ਤੁਮਾਰੀ ਹੈ, ਕਬਹੂੰ ਸਜਨੀ ! ਪ੍ਰੀਤਮ ਪਿਆਰੇ ਕੋ ਦੇਖਾ ਹੈ ਤੁਮ ਨੇ ?'

**ਤਬ ਅਧੀਸ[4] ਕੂੰਜ ਬਾਚ**

ਊਡਾ ਊਡ ਚੜਾ ਅਸਮਾਨ । ਸਾਹਿਬ ਸਮਰਥ ਤੇਰੇ ਤਾਨ ।
ਜਲ ਥਲ ਡੂਗਰ ਦੇਖਿਆ ਤੀਰ । ਥਾਨ ਥਨੰਤਰ ਸਾਹਿਬੁ ਬੀਰ ॥ ੨ ॥

ਤਿਸ ਕਾ ਅਰਥ । ਕੂੰਜ ਬਾਚ । 'ਹੇ ਨਾਨਕ ਜੀ ! ਜੋਸ ਕੀ ਸਕਤ ਸੋ ਹਮ ਆਕਾਸਚਾਰੀ ਹੈ । ਵਹੀ ਸਮਰਥ ਆਤਮ ਜਲ ਥਲ ਮੋ ਪੂਰਨ ਹੈ, ਪ੍ਰਗਟ ਹੈ ।' ਤਬ ਬਾਬਾ ਜੀ ਕਹਾ—'ਵੋ ਜੋ ਸਰਬਤ੍ਰ ਪੂਰਨ ਹੈ, ਤਿਸ ਮੋ ਦ੍ਰਿੜ ਚਿਤ ਹੋਇ ਕਿਉ ਲੀਨ ਨਾਹੀਂ ਹੋਤੀ ?'

**ਕੂੰਜ ਬਾਚ**

ਜਿਨ ਤਨ ਸਾਜ ਦੀਏ ਨਾਲ ਖੰਭ । ਅਤ ਤ੍ਰਿਸਨਾ ਉਡਨੇ ਕੀ ਡੰਝ ।
ਨਜਰ ਕਰੇ ਤਾ ਬਾਧਾਂ ਧੀ । ਜਿਉ ਵੇਖਾਲੇ ਤਿਉਂ ਵੇਖਾਂ ਬੀਰ ॥ ੩ ॥

ਤਿਸ ਕਾ ਅਰਥ । 'ਹੇ ਸੰਤ ਨਾਨਕ ਜੀ ! ਜਿਸ ਨੇ ਸਰੀਰ ਅਰੁ ਪੰਖ ਦੀਏ ਹੈਂ, ਤਿਸ ਹੀ ਨੇ ਤ੍ਰਿਸਨਾ ਬਿਚਰਨੇ ਕੀ ਲਗਾਈ ਹੈ । ਤੁਮ ਸੰਤ ਜਨ ਹੋ, ਕਿਰਪਾ ਦ੍ਰਿਸਟ ਕਰੋ ਜੋ ਹਮਾਰੇ ਮਨ

1. ਸੋਢੀ ਮਿਹਰਵਾਨ ਕ੍ਰਿਤ ਜਨਮ ਸਾਖੀ ਗੁਰੂ ਨਾਨਕ ਵਿਚ ਵੀ ਇਹ ਸਾਖੀ ਲਗ ਭਗ ਇਸੇ ਤਰ੍ਹਾਂ ਲਿਖੀ ਹੋਈ ਮਿਲਦੀ ਹੈ । 2. ਬੱਗੇ ਸਫ਼ੈਦ । 3. ਚਿੱਟਾ । 4. ਕੂੰਜਾਂ ਦੀ ਅਧੀਸ਼੍ਵਰ (ਸੁਆਮੀ ਅਥਵਾ ਮਾਲਿਕ)

ਮੈ ਦ੍ਰਿੜ ਧੀਰਜ ਹੋਇ ਅਰ ਜਿਸ ਜੁਗਤ ਤੁਮ ਪਰਮੇਸਰ ਕੌ ਦੇਖਾਵੋ ਤਿਵ ਹੀ ਦੇਖੇ ।' ਤਬ ਬਾਬਾ ਜੀ ਕੂੰਜਾਂ ਕੋ ਉਪਦੇਸ ਉਤਰ ਦੀਆ । ੧ ।

ਨਾ ਇਹੁ ਤਨ ਜਾਇਗਾ, ਨ ਜਾਇਗੇ ਖੰਭ ।
ਪਉਣ ਪਾਣੀ ਅਗਨੀ ਸਨਬੰਧ ।
ਨਾਨਕ ਕਰਮ ਹੋਵੈ ਤਾ ਜਪੀਏ ਕਰ ਗੁਰ ਪੀਰ ।
ਸਾਚ ਸਮਾਵੇ ਇਹ ਜੁ ਸਰੀਰ ॥ ੪ ॥

ਤਿਸ ਕਾ ਅਰਥ ਬਾਬੇ ਜੀ ਬਚਨ ਕੀਆ ।

"ਹੇ ਕੂੰਜੋ ! ਇਹ ਪੰਖ ਸੰਜੁਗਤ[1] ਜੋ ਸਰੀਰ ਹੈ ਸੋ ਅਗਨ ਅਰ ਪਾਨੀ ਪਵਨ ਕਾ ਸਨਬੰਧ ਕਰ ਹੈ । ਇਨ ਹੀ ਕੋ ਇੜਾ, ਪਿੰਗਲਾ, ਸੁਖਮਨਾ ਕਹਤੇ ਹੈਂ । ਇਨ ਸਕਤ ਕਰ ਆਤਮਾ ਪਾਇਆ ਨਹੀਂ ਜਾਤਾ । ਤਬ ਸਤਿਗੁਰ ਦੀ ਸਰਨ ਜਾਇ ਗੁਰ ਬਚਨ ਹਿਰਦੇ ਧਾਰੇ, ਸਰੀਰ ਭੀ ਪਾਵਨ[2] ਹੋਇ ਅਰੁ ਆਤਮ ਪਦ[3] ਮੇਂ ਲੀਨ ਹੋਇ ॥"

**ਚੌਪਈ**

ਜਬ ਯਹ ਬਚਨ ਦਿਆਲ ਗੁਰ ਕਹੇ । ਦ੍ਰਿੜ ਮਤ ਕੂੰਜ ਨੇ ਹਿਰਦੇ ਗਹੇ ।
ਮਹਾ ਅਨੰਦ ਸੁਖ ਮੈ ਭਈ ਲੀਨ । ਮਿਲੇ ਦਿਆਲ ਸਤਿਗੁਰ ਪ੍ਰਬੀਨ ॥ ੫ ॥

**ਦੋਹਰਾ**

ਕੂੰਜਾ ਸੋ ਪ੍ਰਭੁ ਬਿਦਾ ਹੋਇ, ਆਗੇ ਚਲੇ ਦਿਆਲ ।
ਬਹੁ ਧਰਤੀ ਬਿਚਰਤ ਭਏ, ਮਰਦਾਨਾ ਲੇਇ ਨਾਲ ॥ ੬ ॥

ਸਾਖੀ ਪੂਰਨ ਹੋਈ — ੧੮

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ, ਹੋਇ ਦਿਆਲ ਕਰ ਲੇਇ ਉਧਾਰ

## *ਆਗੇ ਸਾਖੀ ਬਾਬਾ ਜੀ ਸਜਨ ਨਾਮੇ ਕਪਟ ਭਗਤ ਪਰ ਹਤਿਆ ਕਰਮ ਕਰਤਾ ਥਾ । ਤਿਸ ਕੇ ਪਾਸ ਗਏ, ਸੋ ਕਥਾ ਨਿਰੂਪਨ ਹੋਇਗੀ*

**ਦੋਹਰਾ**

ਰਮਤੇ ਸਤਗੁਰ ਦਿਆਲ ਪ੍ਰਭੁ, ਆਏ ਸਜਨ ਪਾਸ ।
ਰਚ ਧਰਮ-ਸਾਲ ਸੁਭ ਭੇਖ ਤਨੁ, ਪਾਪ ਕਪਟ ਕੀ ਰਾਸ[4] ॥ ੧ ॥

**ਚੌਪਈ**

ਬਾਬਾ ਜੀ ਧਰਮ ਸਾਲ ਮੈ ਆਏ । ਦੇਖ ਸਜਨ ਸੁਭ ਭੇਖ ਬਨਾਏ ।
ਅੰਤਰ ਕਪਟ ਪਾਪ ਕੀ ਮਤ । ਬਾਹਰ ਭੇਖ ਦਿਖਾਵੈ ਪਤ ॥ ੨ ॥
ਜੋ ਕੋਈ ਤਾ ਕੇ ਘਰ ਆਵੈ । ਕਰੇ ਟਹਲ ਸੁਖ ਭੋਗ ਭੋਗਾਵੈ ॥
ਜਾ ਪਹ ਧਨ ਸੰਪੈ ਕੁਛ ਜਾਨੈ । ਲੇ ਜਾਵੈ ਅੰਤਰ ਕਿਸੀ ਬਹਾਨੈ ॥ ੩ ॥

1. ਸਮੇਤ । 2 ਪਵਿਤ੍ਰ । 3. ਰੂਹਾਨੀਅਤ ਦਾ ਦਰਜਾ । 4. ਰਾਸ਼ਿ, ਪੂੰਜੀ ।

ਗਲਾ ਕਾਟਿ ਕੂਪ ਮੇਂ ਡਾਰੇ । ਧਨ ਬਟੋਰ[1] ਕਰ ਅੰਤਰ ਧਾਰੇ ।
ਇਹ ਬਿਧ ਹਤਿਆ ਨਿਤ ਪ੍ਰਤ ਕਰੇ । ਕਛੂ ਸੰਕਾ ਮਨ ਮੇਂ ਨਹੀਂ ਧਰੇ ॥ ੪ ॥
ਮਰਦਾਨਾ ਸੰਗ ਸਤਿਗੁਰ ਕੋ ਦੇਖਾ । ਮਸਤਕ ਚਮਤਕਾਰ ਧਨ ਲੇਖਾ ।
ਅੰਤਰਗਤ[2] ਪ੍ਰਸੰਨ ਮਨ ਭਇਆ । ਲਾਗਾ ਕਰਨ ਦਇਆ ਅਰੁ ਮਇਆ[3] ॥ ੫ ॥

**ਦੋਹਰਾ**

ਜਾਨਾ ਸਤਿਗੁਰ ਕੋ ਧਨੀ, ਅੰਤਰ ਲੇ ਚਲਿਆ ਸੋਇ ।
ਚਰਨ ਅੰਤਰ ਘਰ ਡਾਰੀਏ, ਸਭ ਗ੍ਰਹ ਪਾਵਨ ਹੋਇ ॥ ੬ ॥

**ਚੌਪਈ**

ਅੰਤਰਜਾਮੀ ਸਤਿਗੁਰ ਜਾਨਾ । "ਇਨ ਪਾਪੀ ਮੋਹ ਧਨੀ ਪਛਾਨਾ ।
ਇਨ ਪਾਪੀ ਮੋਹ ਦਰਸਨ ਕਰਾ ।" ਸੰਤਨ ਬਿਰਦ ਲਾਜ ਪ੍ਰਭੁ ਧਰਾ ॥ ੭ ॥
ਇਹ ਸਬਦ ਉਚਾਰਾ ਤਿਸ ਪਰਥਾਇ । "ਮਰਦਾਨਿਆ ! ਗਾਉ ਰਬਾਬ ਬਜਾਇ ।"
ਮਰਦਾਨਾ ਸਬਦ ਗੁਰ ਗਾਵਨ ਲਾਗਾ । ਸੁਨ ਪਾਪ ਨੀਂਦ ਸੋਂ ਸੱਜਨ ਜਾਗਾ ॥ ੮ ॥

ਸਬਦ ਸ੍ਰੀ ਮੁਖ ਵਾਕ ਸੂਹੀ ਮਹਲਾ ੧

ਉਜਲ ਕਹਿਆ[4] ਚਿਲਕਣਾ, ਘੋਟਮ[5] ਕਾਲੜੀ ਮਸੁ[6] ।
ਧੋਤਿਆ ਮੂਲ ਨ ਉਤਰੈ, ਜੇ ਸਉ ਧੋਵਾ ਤਿਸੁ ।
ਸਜਣ ਸੇਈ ਨਾਲ ਮੈ ਚਲਦਿਆ ਨਾਲਿ ਚਲੰਨ ।
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨ ॥ ੧ ॥ ਰਹਾਉ ॥

ਅਰਥ—ਹੇ ਸਜਣ ! ਕਾਂਸੀ ਕਾ ਬਰਤਣ ਦੇਖਣ ਕੋ ਉਜਲ ਜਬ ਘਸੀਏ ਤਬ ਸਿਆਮਤਾ ਨਿਕਸਤੀ ਹੈ । ਬਾਹਰੋਂ ਅਨੇਕ ਬਾਰ ਧੋਈਐ ਭੀਤਰ ਕੀ ਸਿਆਹੀ ਜਾਤੀ ਨਾਹੀ । ਸਜਨ ਤਿਨ ਕੋ ਕਹੀਏ ਜੋ ਅੰਤ ਕੋ ਚਲਦਿਆ ਨਾਲ ਚਲੇ । ਜਹਾ ਧਰਮ ਰਾਇ ਕੇ ਲੇਖਾ ਮਾਂਗਤੇ ਹੈ ਤਹਾਂ ਨਿਕਟ ਸਹਾਈ ਹੋਇ ।

ਪਉੜੀ ਦੂਜੀ

ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆ ।
ਢਠੀਆ ਕੰਮ ਨ ਆਵਨੀ, ਵਿਚਹੁ ਸਖਣੀਆ ॥ ੨ ॥

ਅਰਥ । ਹੇ ਸਜਣਾ ! ਜੈਸੇ ਸੁੰਦਰ ਮੰਦਰ ਢਠਾ ਹੂਆ ਹੋਇ ਕਿਸੀ ਕਾਮ ਨਾਹੀ, ਤੈਸੇ ਭਗਤ ਬੇਹੂਨਾ ਮਾਨੁਖ ਸੁੰਦਰ ਭੇਖ ਕਾਮ ਨਾਹੀ ।

ਪਉੜੀ ਤੀਜੀ ਕਹੀ

ਬਗਿਆ ਬਗੇ ਕਪੜੇ ਤੀਰਥ ਮੰਝਿ ਵਸੰਨ ।
ਘੁਟਿ ਘੁਟਿ ਜੀਆ ਮਾਰਦੇ ਬਗੇ ਨਾ ਕਹੀਅੰਨ ॥ ੩ ॥

ਅਰਥ ਯਹ । 'ਹੇ ਸਜਣਾ ! ਐਸੇ ਸਾਧ ਨਾਹੀ ਹੋਤੇ, ਬਗਲੇ ਕੀ ਨਿਆਈ ਉਜਲ ਭੇਖ ਧਿਆਨ ਧਾਰੀ । ਅੰਤਰਗਤ ਜੀਅ ਮਾਰਨੇ ਕੀ ਸਰਧਾ ਵੋ ਪਾਖੰਡੀ ਮਹਾ ਪਾਪੀ ਹੈ ।' ਇਹੁ ਬਚਨੁ

---

1. ਬਟੋਰਨਾ, ਇਕੱਠਾ ਕਰਨਾ । 2. ਅੰਦਰੋਂ । 3. ਕ੍ਰਿਪਾ । 4. ਕੈਹਾਂ, ਕਾਂਸੀ । 5. ਜੇ ਘੋਟਾਂ ਤਾਂ । 6. ਸਿਆਹੀ ।

ਸੁਨ ਕਰਿ ਸਜਨ ਸਮੁਝ ਗਇਆ ਜੋ ਇਹ ਬਡਾ ਸਾਧ ਹੈ, ਮੇਰੇ ਕਰਮਾ ਕੋ ਜਾਨਤਾ ਹੈ।। ਦਰਸਨ ਕੇ ਪਰਤਾਪ ਚਰਨਾ ਪਰ ਗਿਰ ਪੜਾ ਅਰ ਅਪਨੇ ਆਪ ਕਰਮ ਪ੍ਰਗਟ ਕਰਨੇ ਲਗਾ।

ਪਉੜੀ ਚਉਥੀ ਕਹੀ

ਸਿਮਲ ਰੁਖ ਸਰੀਰ ਮੈ, ਮੈ ਜਨ ਦੇਖ ਭੁਲੰਨ।
ਸੇ ਫਲ ਕੰਮ ਨ ਆਵਨੀ, ਤੇ ਗੁਣ ਮੈ ਤਨ ਹੰਨ ॥ ੪ ॥
ਅੰਧਲੇ ਭਾਰ ਉਠਾਇਆ, ਡੂਗਰ[1] ਵਾਟ ਬਹੁਤ।
ਅਖੀ ਲੋੜੀ ਨਾ ਲਹਾਂ, ਹਉ ਚੜ ਲੰਘਾ ਕਿਤ ॥ ੫ ॥

ਅਰਥ ਯਹ। ਸਜਣ ਆਖਿਆ, "ਹੇ ਸੰਤ ਜੀ! ਮੈਂ ਸਿੰਮਲ ਰੁਖ ਕੀ ਨਿਆਈ ਭੇਖ ਧਾਰ ਮਹਾ ਪਾਪ ਕੀਏ ਅਰੁ ਜੀਉ ਘਾਤ ਕੀਏ, ਅਬ ਮੇਰਾ ਕਿਆ ਹੋਗਾ? ਮੈਂ ਮਹਾ ਪਤਿਤ ਸਰਨ ਹੋਂ। ਮੈਂ ਅੰਧਲੇ ਸਿਰ ਭਾਰ ਪਾਪੋਂ ਕਾ ਉਠਾਇਆ। ਮਹਾ ਦੁਰਗਮ[2] ਪੰਥ ਜਾਨਾ ਹੈ। ਬਿਨ ਆਪ ਕੇ ਅਰੁ ਬਿਨ ਆਸਰੇ ਕੇ ਕੈਸੇ ਭੈ ਸਾਗਰ ਸੋ ਪਾਰ ਹੋਵੇਂਗਾ। ਅਬ ਮੁਝ ਕੋ ਕੋਈ ਸਹਾਈ ਨਾ ਹੋਗਾ। ਮੈਂ ਮਹਾ ਪਤਿਤ ਸਰਨ ਤੁਮਾਰੀ ਹੋਂ, ਜੈਸੇ ਜ ਨੋ ਤੈਸਾ ਮੇਰਾ ਉਧਾਰ ਕਰੋ, ਤੁਮ ਸੰਤ ਪਤਿਤ ਉਧਾਰਨ ਹੋ।" ਬਾਬਾ ਸਜਨ ਕੀ ਬੇਨਤੀ ਸੁਨ ਕਰਿ ਦਿਆਲ ਹੋ ਕਰ ਸਤ ਉਪਦੇਸ ਕੀਆ।

ਪਉੜੀ ਛਿਵੀ ਕਹੀ

ਚਾਕਰੀਆ ਚੰਗਿਆਈਆ, ਅਉਰ ਸਿਆਣਪ ਕਿਤੁ।
ਨਾਨਕ ਨਾਮ ਸਮਾਲ ਤੂੰ, ਬਧਾ ਛੁਟੇ ਜਿਤੁ ॥ ੬ ॥

ਹੇ ਸਜਣਾ! ਅਬ ਸਭ ਸਿਆਣਪ ਬੁਧਿ ਤਿਆਗ ਕੇ ਹਰਿ ਕੀ ਚਾਕਰੀ-ਕਰ ਅਰੁ ਭਗਤ ਕਰ ਨਾਮ ਜਪੁ, ਨਿਹ ਕਪਟ ਹੋਇ ਕਰ, ਤਾ ਪਾਪੋਂ ਕੀ ਬੰਦ ਸੋ ਖਲਾਸੁ ਹੋਵੇਂਗਾ।

## ਦੋਹਰਾ

ਜਬ ਸਤ ਬਚਨ ਸਜਣ ਸੁਣੇ, ਭੈ ਉਪਜਿਉ ਸੰਤ ਪ੍ਰਤਾਪ।
ਨਿਜ ਕਰਮ ਕਰਤੂਤ ਅਪਨੀ ਸਗਲ, ਦਿਖਲਾਵਨ ਲਗਾ ਆਪ ॥ ੭ ॥

## ਚੌਪਈ

ਸਤਿਗੁਰ ਕੋ ਅੰਤਰਿ ਲੇ ਗਇਆ। ਸਭ ਨਿਜ ਕਰਤੂਤ ਦਿਖਲਾਵਤ ਭਇਆ।
ਭਰਾ ਕੂਪ ਜੋ ਮਾਨੁਖ ਮਾਰੇ। ਧਨ ਭਰੀ ਕੋਠਰੀਆ ਸਗਲ ਦਿਖਾਰੇ ॥ ੮ ॥
"ਹੇ ਨਾਨਕ ਜੀ! ਇਹ ਮੇਰੇ ਕਰਮ। ਮਹਾ ਪਤਤ ਮੈ ਕੀਆ ਅਧਰਮ।
ਅਬ ਮੇਰਾ ਕਿਆ ਹੋਵੈ ਹਾਲ। ਕਰੋ ਗਤ ਮੇਰੀ ਸੰਤ ਦਿਆਲ" ॥ ੯ ॥
ਯਹ ਦੇਖ ਮਰਦਾਨੇ ਬਿਨਤੀ ਕੀਆ। "ਇਸੇ ਉਧਾਰੋ ਪ੍ਰਭ! ਕਰ ਦਇਆ" ॥
ਤਬ ਸਜਣ ਕੋ ਗੁਰ ਬਚਨ ਬਖਾਨਾ। "ਤੁਮ ਜੋ ਪਾਪ ਕਰ ਧਨ ਸੰਚਾਨਾ ॥ ੧੦ ॥
ਤਾਤਕਾਲ ਤਿਸ ਦੇਇ ਲੁਟਾਇ। ਆਗੇ ਤਿਆਗੋ ਕਪਟ ਸੁਭਾਇ।
ਹਰਿ ਕੀ ਭਗਤ ਮਨ ਮੈ ਦ੍ਰਿੜ ਕਰੋ। ਹੋਇ ਪਵਿਤ੍ਰ ਭੈ ਸਾਗਰ ਤਰੋ" ॥ ੧੧ ॥

**ਦੋਹਰਾ**

ਗੁਰ ਸਜਨ ਪਰ ਕਿਰਪਾ ਕਰੀ, ਭਇਆ ਭਗਤ ਅੰਕੂਰ ।
ਆਗੇ ਕੋ ਸਤਿਗੁਰ ਚਲੇ, ਦਇਆ ਸਿੰਧ ਭਰਪੂਰ ॥ ੧੨ ॥

ਸਾਖੀ ਪੂਰਨ ਹੋਈ—੧੯

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥

## ਆਗੇ ਸਾਖੀ ਕਾਰਮਕ[1] ਬੈਸਨੋਂ[2] ਸੋ ਚਰਚਾ ਹੋਇਗੀ

**ਦੋਹਰਾ**

ਸਜਣ ਸੋਂ ਪ੍ਰਭੁ ਬਿਦਾ ਹੋਇ, ਆਗੇ ਚਲੇ ਦਿਆਲ ।
ਕਾਰਮਕ ਬੈਸਨੋ ਸੋਂ ਮਿਲੇ, ਕਰ ਚਰਚਾ ਕੀਆ ਨਿਹਾਲ ॥ ੧ ॥

**ਚੌਪਈ**

ਰਮਤੇ ਪ੍ਰਭੁ ਗੰਗ ਤਟ ਗਏ । ਕਾਰਮਕ ਬੈਸਨੋ ਭੇਟਤ ਭਏ ।
ਅਤ ਕਠਨ ਜੁਗਤ ਵੈ ਕਰਤ ਰਸੋਈ । ਆਧਾ ਧੜੁ ਬਾਹਰ ਰਾਖਤ ਸੋਈ ॥ ੨ ॥
ਬਾਇਆ[3] ਕਰ ਬਾਹਰ ਤਿਨ ਕੀਨਾ । ਏਕ ਹਾਥ ਕਰੇ ਜੁਗਤ ਨਵੀਨਾ ।
ਤਿਸ ਦੇਖਤ ਦਿਆਲ ਗੁਰੂ ਬਿਗਸਾਨਾ । ਮਰਦਾਨੇ ਅਚਰਜ ਕਰ ਜਾਨਾ ॥ ੩ ॥
ਤਾ ਕੇ ਨਿਕਟ ਦਿਆਲ ਗੁਰ ਜਾਇ । ਬਰਨ ਬਖਾਨਾ ਸਹਜ ਸੁਭਾਇ ।
"ਹੇ ਕਾਰਮਕ ! ਚੌਕਾ ਭਇਆ ਜੂਠਾ । ਮਿਥਿਆ ਖੇਦ ਭਇਆ ਜਤਨ ਅਪੂਠਾ ॥ ੪ ॥
ਉਠਾ ਚੋਕਾ ਕਾਰਮੁਕ ਬੋਲਾ । "ਕਹਾ ਜੂਠਿ ਭਈ ਸਾਧੂ ਮਤ ਭੋਲਾ ?"
ਪੁਨ ਦਿਆਲ ਕਹਿਆ ਸਮਝਾਇ । "ਗੁਪਤ ਛੂਤ ਤੂ ਜਾਨਤ ਨਾਹਿ" ॥ ੫ ॥

**ਦੋਹਰਾ**

ਗੁਪਤ ਛੂਤ ਲਾਗੀ ਸਦਾ, ਕਿਰਆ ਕਰਤ ਸਭ ਭੰਗ ।
ਚੰਡਾਲ ਚੋਕੜੀ ਸੰਗ ਸਦ, ਦੀਸਤ ਨਾਹ ਅਨੰਗ ॥ ੬ ॥

**ਕਾਰਮੁਕ ਵਾਚ**

ਵੇ ਕਹਾ ਚੰਡਾਲ ਅਨੰਗਹੇ, ਕਿਉ ਕਰ ਲਾਗੀ ਜੂਠ ।
ਮੋ ਕੋ ਤੋ ਭਾਸਤ ਨਹੀਂ, ਹਾਸੀ ਕਰਤ ਹੋਂ ਝੂਠਿ ॥ ੭ ॥
ਇਸ ਕੇ ਪਰਥਾਇ ਸਲੋਕ ਉਚਾਰ ਕੀਆ ।
ਕੁਬੁਧ ਡੂਮਣੀ ਕੁਦਆ ਕਸਾਇਣ, ਪਰ ਨਿੰਦਿਆ ਘਟਿ ਚੂਹੜੀ
ਮੁਠੀ ਕਰੋਧ ਚੰਡਾਲ ।
ਕਾਰੀ ਪਾਈ ਕਿਆ ਹੂਆ,[4] ਚਾਰੇ ਬੈਠੇ[5] ਨਾਲ ॥ ੧ ॥

**ਚੌਪਈ**

"ਸੁਨੋ ਕਾਰਮਕ ਤਾਕਾ ਅਰਥ । ਜਾ ਕੇ ਸਮਝੇ ਮਿਟੇ ਅਨਰਥ ।
ਕੁਬੁਧ ਡੂਮਣੀ ਸੰਗੁ ਰਹਾਇ । ਜਿਹ ਭੇਟਤ ਧਰਮ ਸਭ ਜਾਤ ਬਿਲਾਇ[6] ॥ ੮ ॥

---

1. ਕਰਮ ਕਾਂਡੀ । 2. ਬਿਸ਼ਨੂ ਦਾ ਉਪਾਸਕ । 3. ਖੱਬਾ । 4.'ਕਾਰੀ' ਕਢੀ ਕਿਆ ਥੀਐ ਜਾ.........।" (ਪਾਠਾਂਤਰ) 5 ਬੈਠੀਆ (ਪਾਠਾਂਤਰ) । 6. ਮਿਟ ਜਾਂਦੇ ਹਨ।

ਕਟਿਆ ਮਹਾ ਕਸਾਬ[1] ਕੀ ਜੋਰੋ[2] । ਜਾ ਤੇ ਅਨਕ ਪਾਪ ਹੋਇ ਘੋਰੋ ।
ਪਰ ਨਿਦਿਆ ਚੰਡਾਲੀ ਸੰਗ । ਤੀਰਥ ਬਰਤ ਕ੍ਰਿਆ ਕਰੈ ਭੰਗ ॥ ੯ ॥
ਮਹਾ ਚੰਡਾਲ ਕਰੋਧ ਸੰਗ ਬਸੇ । ਸਰਬ ਧਰਮ ਪ੍ਰਗਟ ਜਿਹ ਨਸੇ ।
ਇਨ ਕੇ ਹੋਤੇ ਸਦਾ ਕੁਪਾਇਨ । ਬਿਨ ਹਰਿ ਭਗਤਨ ਹੋਤ ਪਰਾਇਨ" ॥ ੧੦ ॥
ਕਾਰਮੁਕ ਬਚਨ ਸੁਨਤ ਮਗਨਾਨਾ । ਸੰਤ ਸੰਗ ਉਪਜਿਓ ਮਨ ਗਿਆਨਾ ।
ਸਗਲ ਜਤਨ ਤਿਨ ਮਿਥਿਆ ਜਾਨਾ । ਹੋਇ ਨਿਬ੍ਰ ਭੂਤ ਯਹ ਬਿਨੇ ਬਖਾਨਾ ॥ ੧੧ ॥

### ਦੋਹਰਾ

"ਅਬ ਮੁਹ ਮਾਰਗ ਭਗਤ ਹਰਿ, ਦੀਜੈ ਸੰਤ ਬਤਾਇ ।
ਪਤਿਤ ਉਧਾਰਨ ਬਿਰਦ ਤੁਮ, ਕੀਜੈ ਮੋਹ ਸਹਾਇ" ॥ ੧੨ ॥
ਤਬ ਬਾਬਾ ਜੀ ਬੈਸਨੋ ਕੇ ਪਰਥਾਇ ਸਲੋਕੁ ਉਚਾਰ ਕੀਆ ।

### ਸਲੋਕ

ਸਚ ਸੰਜਮ ਕਰਣੀ ਕਾਰਾ, ਨਾਵਣ ਨਾਉ ਜਪੇਹੀ ।
ਨਾਨਕ ਆਗੇ ਉਤਮ ਸੇਈ, ਜੇ ਪਾਪਾ ਪੰਦ ਨ ਦੇਈ ॥

ਤਿਸਕਾ ਅਰਥ ! ਹੇ ਬੈਸਨੋ ! ਸਚ ਕਾ ਸੰਜਮ ਸਭ ਕਰਨੀ ਕਾਰ ਕਰੇ । ਇਸਨਾਨ ਹਰਿ ਭਜਨ ਕਾ ਐਸੀ ਜੁਗਤ ਸੋ ਪਵਿਤ੍ਰ ਹੋਇ । ਹੇ ਬੈਸਨੋ ! ਪਰਮੇਸਰ ਕੀ ਦਰਗਾਹ ਮੇਂ ਸੇਈ ਉਤਮ ਹੈ ਜੋ ਸਦਾ ਪਾਪਾ ਕਾ ਸੰਗ ਨਾਹੀ ਕਰਤੇ ਅਰ ਸਰਬ ਕੀ ਰੇਨ[3] ਹੋਇ ਕਰ ਸੰਤੁਸ਼ਟ ਹੋ ਰਹੈ ।

### ਚੌਪਈ

"ਸੁਨੋ ਕਾਰਮੁਕ ! ਭਗਤ ਬਿਚਾਰ । ਪ੍ਰੇਮ ਭਗਤ ਕੀਜੈ ਅਧਕਾਰ ।
ਰਾਮ ਭਗ(ਤ) ਇਹ ਮਨ ਜਬ ਪਾਗੇ । ਤਬ ਚੰਡਾਲ ਚੌਕੜੀ ਭਾਗੇ ॥ ੧੩ ॥
ਕ੍ਰਿਆ ਸਗਲ ਪਾਵਨ ਤਬ ਹੋਇ । ਹਰਿ ਕੀ ਭਗਤਿ ਬਸੈ ਮਨ ਸੋਇ ।
ਕ੍ਰਿਪਾ ਕਟਾਛ ਦਿਆਲ ਪ੍ਰਭ ਕੀਨਾ । ਤਬੀ ਕਾਰਮੁਕ ਸਤਿ ਪਤੀਨਾ[4] ॥ ੧੪ ॥
ਪਾਖੰਡ ਕਰਮ ਤਿਨ ਸਗਲ ਤਿਆਗਾ । ਸਤਿਗੁਰ ਚਰਨ ਸਰਨ ਅਨੁਰਾਗਾ[5] ।
ਪ੍ਰੇਮ ਲਛਨੀ ਭਗਤ ਸੁ ਜਾਗੀ । ਭੇਟੇ ਸਤਿਗੁਰ ਭਏ ਸੁਭਾਗੀ ॥ ੧੫ ॥
ਦੇਖ ਮਰਦਾਨਾ ਬਿਸਮ[6] ਹੋਇ ਗਇਆ । ਬਾਬੇ ਕੋ ਪਰਸੰਸਤ[7] ਭਇਆ ।
ਸੁਬਹਾਨ ਭਗਤ ਤੇਰੀ ਮਹਾਰਾਜਾ । ਤੁਮ ਜਗ ਤਾਰਨ ਸਿੰਧ ਜਹਾਜਾ ॥ ੧੬ ॥

### ਦੋਹਰਾ

ਆਗੇ ਕੋ ਸਤਿਗੁਰ ਚਲੇ, ਕਰ ਕਾਰਮੁਕ ਉਪਦੇਸ ।
ਮਰਦਾਨੇ ਉਸਤਤ ਕੀਆ, ਆਦੇਸ[8] ਪ੍ਰਭੂ ! ਆਦੇਸ । ੧੭ ॥

ਸਾਖੀ ਪੂਰਨ ਹੋਈ—੨੦

ਸ੍ਰੀ ਵਾਹਗੁਰੂ ਮਖ ਕਰੋ ਉਚਾਰ । ਹੋਇ ਦਇਆਲ ਕਰ ਲੇਇ ਉਧਾਰ ॥

1. ਵੱਡਾ ਕਸਾਈ । 2. ਵਹੁਟੀ, ਔਰਤ । 3 ਚਰਣ-ਧੂੜ । 4. ਪਤੀਜ ਗਇਆ । 5 ਅਨੁਰਾਗੀ (ਪ੍ਰੇਮੀ) ਹੋਇਆ । 6. ਅਸਚਰਜ । 7. ਪਸ਼ੰਸਾ ਕਰਨ । ਸਿਫਤ ਸਾਲਾਹੁ ਕਰਨਾ । 8. ਨਮਸਕਾਰ ।

## ਆਗੇ ਸਾਖੀ ਏਕ ਆਚਾਰੀ ਮਤ ਬੈਸਨੋ ਸੋ ਚਰਚਾ ਭਈ ਤਿਸ ਕੀ ਕਥਾ ਨਿਰੂਪਣ ਹੋਇਗੀ ।

### ਦੋਹਰਾ

ਪਰਮ ਬਿਲਾਸੀ ਦਿਆਲ ਗੁਰ, ਬਿਚਰਤ ਆਨੰਦ ਰੂਪ ।
ਪਰ ਸੁਆਰਥ ਦਾਇਕ ਭਗਤ, ਨਵ[1] ਤਨ ਚਲਤ ਅਨੂਪ ॥ ੧ ॥

### ਚੌਪਈ

ਚਲੇ ਦਿਆਲ ਮਗਨ ਇਕ ਰੰਗ । ਮਰਦਾਨਾ ਸੋਹਤ ਸਦ ਸੰਗ ।
ਤੀਰਥ ਤਟ ਇਕ ਬੈਸਨੋ ਦੇਖਾ । ਧਰ ਪ੍ਰਿਤਮਾ ਅਗ੍ਰ[2] ਕੀਏ ਧਿਆਨ ਬਿਸੇਖਾ ॥ ੨ ॥
ਤਿਸ ਦੇਖ ਦਿਆਲ ਸਤਿਗੁਰ ਭਏ ਠਾਢੇ । ਤਬ ਲਗ ਬੈਸਨੋ ਧਿਆਨ ਸੋ ਜਾਗੇ ।
ਬਿਗਸੇ[3] ਦਿਆਲ ਪ੍ਰਸਨ ਤਹ ਕੀਨਾ । "ਇਹ ਕ੍ਰਿਆ ਧਿਆਨ ਗੁਰ ਤੇ ਤੁਮ ਚੀਨਾ ॥ ੩
ਕਾ ਕੋ ਧਿਆਨ ਕਰੋ ਤੁਮ ਭਾਈ ! ਕਿਆ ਦੇਖੋ ਰੂਪ ਜਾ ਸੋਂ ਲਿਵ ਲਾਈ ?"
ਸੁਨ ਬੈਸਨੋ ਪ੍ਰਸਨ ਬਚਨ ਬਖਾਨਾ । ਤੀਨ ਲੋਕ ਭਾਸਤ ਕਰ ਧਿਆਨਾ ॥ ੪ ॥
ਸੁਨ ਬਚਨ ਬੈਸਨੋ ਸਤਿਗੁਰ ਹਸੇ । ਬੈਸਨੋ ਪੁਨ ਧਿਆਨ ਰੰਗ ਰਸੇ ।
ਨਾਕ ਪਕਰ ਤਿਨ ਨੈਨ ਦੋਊ ਮੂੰਦੇ । ਧਰ ਅਗ੍ਰ ਸਿੰਘਾਸਨ ਪ੍ਰਿਤਮਾ[4] ਰੂਧੇ ॥ ੫ ॥
ਦੇਖ ਕ੍ਰਿਆ ਸਤਿਗੁਰ ਮਗਨਾਨੇ । ਬਿਨ ਪ੍ਰੇਮ ਕ੍ਰਿਆ ਛੂਛੀ ਪਹਿਚਾਨੇ ।
ਸਿੰਘਾਸਨ ਅਗ੍ਰ ਗੁਰ ਲੀਆ ਉਠਾਇ । ਤਾ ਕੇ ਪੀਠ ਉਰ ਧਰਿਓ ਜਾਇ ॥ ੬ ॥

### ਦੋਹਰਾ

ਤਬ ਜਾਗਿਓ ਧਿਆਨ ਤੇ ਬੈਸਨੋ, ਸਿੰਘਾਸਨ ਦੇਖਿਓ ਨਾਹਿ ।
ਛਟਪਟਾਇ ਪੂਛਨ ਕੀਓ, ਬਾਬਾ ਜੀ ਸੋ ਤਾਹਿ ॥ ੭ ॥

### ਚੌਪਈ

"ਹੇ ਸਾਧ ! ਸਿੰਘਾਸਨ ਕੋ ਲੇ ਗਇਓ । ਬਡਾ ਅਨਰਥ ਤੁਮ ਦੇਖਤ ਭਯੋ ।
ਤਾ ਸੋ ਸਤਿਗੁਰ ਬਚਨ ਬਖਾਨ । ਤੀਨ ਲੋਕ ਭਾਸਤ ਤੁਮ ਧਿਆਨ ॥ ੮ ॥
ਨਿਜ ਇਸਟ ਦੇਵ ਤੁਮ ਨਦਰ ਨ ਆਵੈ । ਤੀਨ ਲੋਕ ਕੈਸੇ ਦਰਸਾਵੈ ।
ਮਿਥਿਆ ਧਿਆਨ ਤੁਮਾਰੀ ਕਰਨੀ । ਮਿਥਿਆ ਕਰੋ ਝੂਠ ਆਚਰਨੀ" ॥ ੯ ॥
ਤਬ ਤਿਨ ਬੈਸਨੋ ਸਮੁਝੀ ਬਾਤ । ਸੰਤ ਬਚਨ ਕਾ ਬਡ ਪ੍ਰਤਾਪ ।
"ਹੇ ਪ੍ਰਭ ! ਲੋਕ ਕਹੇ ਮੈਂ ਕਹਿਉ । ਬਿਨ ਗੁਰ ਤਤ ਬੀਚਾਰ ਨ ਲਹਉ" ॥ ੧੦ ।
ਪ੍ਰਭੁ ਬਿਨੈ ਬਚਨ ਸੁਨ ਕਹਿਓ ਸੁਭਾਇ । "ਮਰਦਾਨਿਆ ! ਰਬਾਬ ਬਜਾਇ ।
ਸਬਦ ਉਚਾਰਉ ਸਤ ਪਰਬਾਇ । ਸੁਨਤ ਪਖੰਡ ਦੁਰਮਤਿ ਭਗ ਜਾਇ" ॥ ੧੧ ॥

ਸਬਦ ਸ੍ਰੀ ਮੁਖ ਵਾਕ ਧਨਾਸਰੀ ਮ: ੧

ਕਾਲ ਨਾਹੀ ਜੋਗ ਨਾਹੀ, ਨਾ ਹੀ ਸਤ ਕਾ ਢਬੁ ।
ਥਾਨਿਸਟ[5] ਜਗ ਭਰਿਸਟ ਹੋਏ, ਡੂਬਤਾ ਇਵ[6] ਜਗੁ ॥ ੧ ॥

---

1. ਨਵਾਂ 2 ਅੱਗ । 3. ਪ੍ਰਸੰਨ ਹੋਏ । 4. ਪੱਥਰ ਦੀ ਮੂਰਤੀ । 5. ਇਸ਼ਟ ਦਾ ਸਥਾਨ । 6. ਇੰਝ ਇਸ ਤਰ੍ਹਾਂ ।

ਕਲ ਮੈ ਰਾਮ ਨਾਮ ਸਾਰ । ਆਖੀ ਤਾ ਮੀਟਹਿ ਨਾਕ ਪਕੜੇ, ਠਗਨ ਕੌ ਸੰਸਾਰ
॥ ੧ ॥ ਰਹਾਉ ।

ਆਟ[1] ਸੇਤੀ ਨਾਕ ਪਕੜੇ, ਸੂਝਤੇ ਤ੍ਰੈ ਲੋਇ ।
ਮਗਰ ਪਾਛੈ ਕਿਛੁ ਨ ਸੂਝੈ, ਏਹੁ ਪਦਮ[2] ਅਲੋਇ ॥ ੨ ॥
ਖਤ੍ਰੀਆ ਧਰਮੁ ਛਾਡਿਆ, ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤ ਰਹੀ ॥ ੩ ॥
ਅਸਟ ਸਾਜਿ ਪੁਰਾਨ ਸੋਧੇ, ਕਰਹਿ ਬੇਦ ਅਭਿਆਸ ।
ਬਿਨ ਨਾਮ ਹਰਿ ਕੇ ਮੁਕਤ ਨਾਹੀ, ਕਹੈ ਨਾਨਕ ਦਾਸ ॥ ੪ ॥

ਤਿਸ ਕਾ ਅਰਥ । ਬੈਸਨੋਂ ਪ੍ਰਸਨ ਕੀਆ ਤਿਸ ਕਾ ਉਤਰ । 'ਹੇ ਬੈਸਨੋਂ ! ਅਬ ਜੁ ਆਚਾਰ ਸਮਾ ਨਾਹੀ ਅਰੁ ਜੋਗ ਕੀ ਜੁਗਤ ਭੀ ਨਾਹੀ ਅਰੁ ਸਤ ਸਾਧਨਾ ਜੁ ਹੈ ਤਿਸ ਕਾ ਢਬੁ ਬੀ ਨਾਹੀ। ਅਪਨੇ ਇਸਟ ਅਸਥਾਨ ਸੋ ਜਗਤ ਭਰਿਸਟ ਭਇਆ ਹੈ, ਇਸੀ (ਸੇ) ਸਭ ਭੈ ਮਾਰਗ ਮੋ ਡੂਬਤੇ ਹੈ, ਇਸ ਕਲੂ ਸਮੈ ਮੋ ਏਕ ਰਾਮ ਨਾਮ ਸਾਰ[3] ਹੈ । ਤਿਸ ਕਾ ਪ੍ਰੇਮ-ਅਭਿਆਸ ਨਾਹੀਂ ਕਰਤੇ, ਕਰਤੇ ਕਿਆ ਹੈ ! ਆਂਖ ਮੀਟ ਨਾਕ ਪਕਰ ਕਰ ਸੰਸਾਰ ਕੋ ਠਗਣ ਕਾ ਜਤਨ ਕਰਤੇ ਹੈ । ਹੇ ਬੈਸਨੋਂ ! ਆਟ[4] ਸੋ ਨਾਕ ਪਕੜ ਧਿਆਨ ਕਰਤੇ ਹੈਂ, ਕਹਤੇ ਤੀਨ ਲੋਕ ਸੂਝਤੇ ਹੈਂ । ਜੈਸੇ ਤੁਮਾਰੀ ਅਵਸਤਾ ਹੈ, ਅਪਨੀ ਪੀਠ ਪੀਛੈ ਦ੍ਰਿਸਟ ਨਾਹੀ ਆਵਤਾ, ਐਸੇ ਅੰਧੇ ਹੈ ਖਤ੍ਰੀ ਕੁਲ ਅਪਨੇ ਧਰਮ ਕੋ ਛਾਡ ਮਲੇਛ ਭਾਖਿਆ ਦ੍ਰਿੜ ਕੀਆ । ਅਬ ਕੈਸੇ ਕਲੂ ਕਾਲ ਮੋ ਸਭ ਸ੍ਰਿਸਟਿ ਏਕ ਬਰਨ ਭਈ ਹੈ । ਕਵਨੋ ਗਤ ਧਰਮ ਕੀ ਨਾਹੀ । ਹੇ ਬੈਸਨੋਂ ! ਐਸ ਕਾਲ ਮੋ ਅਠਾਰਹ ਪੁਰਾਨ ਅਰ ਚਾਰ ਬੇਦ ਅਭਿਆਸ ਕਰੇ ਤੋ ਭੀ ਬਿਨ ਹਰਿ ਭਗਤਿ ਕੇ ਮੁਕਤ ਨਾਹੀ ਹੋਤਾ ।'

### ਦੋਹਰਾ

ਜਬ ਸੁਨੇ ਬਚਨ ਗੁਰ ਬੈਸਨੋਂ, ਹੋਇ ਬਿਚਾਰ ਮੋ ਲੀਨ ।
ਸਭ ਪ੍ਰਿਤਮਾ ਡਾਰੀ ਜਲ ਬਿਖੈ, ਚਰਨਨ ਭਇਆ ਅਧੀਨ ॥ ੧੨ ॥

### ਤੋਮਰ ਛੰਦ

ਹੇ ਸੰਤ ! ਕਰੁਨਾ ਧਾਰ[5] ! ਕਰ ਲੇਹੁ ਮੋਹ ਉਧਾਰ ।
ਕੀਆ ਸਗਲ ਜਨ ਪਖੰਡ । ਅਬ ਸੂਝਤ ਜਮ ਕੋ ਡੰਡ ॥ ੧੩ ॥
ਅਬ ਪਰਿਓ ਤੁਮਰੀ ਸਰਨ । ਮਤ ਦੇਹੁ ਕਿਰਪਾ ਕਰਨ ।
ਪ੍ਰਭ ਕੀਆ ਸਬਦ ਉਚਾਰ । ਭਇਆ ਬੈਸਨੋਂ ਉਧਾਰ ॥ ੧੪ ॥

### ਦੋਹਰਾ

ਸਤਿਗੁਰ ਦ੍ਰਿਸਟਿ ਕਰਨਾ ਕਰੀ, ਭਇਆ ਨਿਰਮਲ ਤਿਸ ਚਿਤ ।
ਸੰਤ ਸਰਨ ਪ੍ਰਾਨੀ ਪਰੇ, ਗਈ ਬਹੋਰੇ[6] ਬਿਤ[7] ॥ ੧੫ ॥

ਸਾਖੀ ਪੂਰਨ ਹੋਈ—੨੧

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।

1. ਚੂੰਢੀ । 2. ਪਦਮ (ਸਹੰਸ੍ਰ ਦਲ ਕਮਲ) ਅਥਵਾ ਦਸਮ ਦੁਆਰ । 3. ਸ੍ਰੇਸ਼ਟ ਵਸਤੂ । 4. ਚੂੰਢੀ, ਦੁਟਕੀ । 5. ਕ੍ਰਿਪਾ ਕਰੋ । 6 ਮੋੜੇ, ਵਾਪਸ ਕਰੇ । 7. ਧਨ, ਦੌਲਤ ।

## ਆਗੇ ਸਾਖੀ ਸ੍ਰੀ ਸਤਿਗੁਰ ਪਰਮ ਅਫਧੂਤ ਬਿਵਸਤਾਮੋ ਕਮਲ ਸਰ ਸੂਕਾ ਦੇਖ ਕਰ ਬਚਨ ਬਿਲਾਸ ਕੀਆ ।

### ਦੋਹਰਾ

ਸ੍ਰੀ ਸਤਿਗੁਰ ਆਗੇ ਚਲੇ, ਇਕ ਸੂਕੋ ਸਰਵਰ[1] ਦੇਖ ।
ਤਹਾਂ ਜਲ ਬਿਹੂਨ[2] ਸੂਕੇ ਕਮਲ, ਬੋਲੇ ਸਬਦ ਬਿਸੇਖ ॥ ੧ ॥

ਬਚਨ ਸ੍ਰੀ ਮੁਖ ਵਾਕ:

ਪਬਨ[3] ਤੂ ਹਰੀਆਵਲਾ, ਕਵਲਾ[4] ਕੰਚਨ[5] ਵੰਨ[6] ।
ਕੇ ਦੋਖੜੇ ਸੜਿਓ ਕਾਲੀ ਹੋਈ ਦੇਹੁਰੀ ।"

### ਦੋਹਰਾ ਕਮਲੋ ਵਾਚ

ਨਾਨਕ ਮੈ ਤਨ ਭੰਗ, ਜਾਨਾ ਪਾਨੀ ਨ ਲਹਾ ।
ਜੈ ਸੇਤੀ ਮੇਰਾ ਸੰਗ, ਜੈ ਡਿਠੀ ਪਰਫੜੇ[7] ਚੜੇ ਚਵਗੁਨ ਵੰਨ ।

ਤਿਸ ਕਾ ਅਰਥ

### ਚੌਪਈ

'ਸੁਨੋ ਸੰਤ ! ਸਦਾ ਹਮ ਜਲ ਬਾਸਾ । ਉਪਜ ਪਰਫੁਲਤ ਕਰੇ ਬਿਲਾਸਾ ।
ਤਾਸੋਂ ਬਸੇ ਮਹਿਮਾ ਨਹੀ ਜਾਨੀ । ਸੂਕ ਭਸਮ ਭਏ ਸੁਨੋ ਬਿਨਾਨੀ ॥ ੨ ॥
ਸੰਸਾਰ ਸਰੋਵਰ ਮੋ ਜਲੁ ਨਾਮ । ਕਮਲ ਰੂਪ ਜੜ ਜੀਉ ਅਕਾਮ ।
ਬਿਨ ਸਤਿਗੁਰ ਮਹਿਮਾ ਜਲ ਨਹੀ ਜਾਨੀ । ਉਪਜ ਭਸਮ ਭਏ ਸਾਧ ਸੁਜਾਨੀ ॥ ੩ ॥
ਸੁਨ ਉਤਰ ਬਾਬਾ ਮਗਨਾਨੇ । ਜਲ ਥਲ ਆਤਮ ਪੂਰਨ ਜਾਨੇ ।
ਬਿਗਸ ਦਿਆਲ ਆਗੇ ਕੋ ਚਲੇ । ਹੋਇ ਕ੍ਰਿਪਾਵੰਤ ਪੰਜਾਬ ਕੋ ਢੂਲੇ ॥ ੪ ॥
ਚਲੇ ਚਲੇ ਸੁਲਤਾਨ ਪੁਰ ਆਏ । ਮਿਲੇ ਜੈ ਰਾਮ ਮਹਾ ਸੁਖ ਪਾਏ ।
ਬਹਨ ਨਾਨਕੀ ਦੇਖ ਭਈ ਸੁਖੀ । ਕਥਾ ਮਰਦਾਨੇ ਸੋ ਸਭ ਪੁਛੀ ॥ ੫ ॥
ਮਰਦਾਨੇ ਮਹਿਮਾ ਕਹੀ ਬਖਾਨ । ਸੁਨ ਨਾਨਕੀ ਮਨ ਬੁਧਿ ਭਈ ਗਲਤਾਨ ।
ਦੁਆਦਸ[9] ਬਰਖ ਬਤੀਤ ਸੁ ਭਇਆ । ਦੌਲਤ ਖਾਨ ਚਿਤਵਤ ਮਰਗਇਆ[10] ॥ ੬ ॥

### ਦੋਹਰਾ

ਮਾਰਗ ਚਿਤਵਤ ਲੋਕ ਗ੍ਰਿਹ ਅਰ ਕੁਲ ਜਨ ਭਏ ਨਿਰਾਸ ।
ਆਏ ਤੁਮ ਆਨੰਦ ਭਇਆ, ਪਰਮੇਸਰ ਪੂਰੀ ਆਸ ॥ ੭ ॥

---

1. ਸਰੋਵਰ, ਤਲਾਉ । 2. ਖਿਨਾਂ, ਬਗੈਰ । 3 ਸੰਗਰੂਰ ਵਾਲੀ ਪ੍ਰਤੀ ਦੇ ਅਨੁਸਾਰ 'ਪਰਬਤ" । 4. ਕਮਲ । 5 ਸੋਨਾ । 6 ਰੰਗ । 7. ਪ੍ਰਫੁਲਤ ਹੋਵੇ । 8 ਚੌਗੁਣਾ । 9. ਦੋ ਦਸ=12 । 10 ਨਵਾਬ ਦੌਲਤ ਖਾਨ ਦੀ ਮੌਤ ਦਾ ਅਸਲ ਕਾਰਣ ਇਹ ਸੀ ਕਿ ਉਸ ਨੇ ਪਹਿਲਾਂ ਤਾਂ ਸ਼ਾਹ ਬਾਬਰ ਨੂੰ ਭਾਰਤ ਉਤੇ ਹਮਲਾ ਕਰਨ ਲਈ ਕਾਬਲੋਂ ਬੁਲਾਇਆ ਤੇ ਫੇਰ ਉਸ ਦੇ ਕਾਮਯਾਬ ਹੋਣ ਤੇ ਪੰਜਾਬ ਉਤੇ ਕਬਜ਼ਾ ਕਰਨ ਦੇ ਖਿਆਲ ਨਾਲ ਵਿਰੋਧਤਾ ਕੀਤੀ, ਜਿਸ ਕਰ ਕੇ ਬਾਬਰ ਦੀ ਕ੍ਰੋਪੀ ਵਿਚ ਹੀ ਉਸ ਦਾ ਦੇਹਾਂਤ ਹੋਇਆ ਸੀ ।

### ਚੌਪਈ

ਹੇ ਮਰਦਾਨੇ । ਘਰ ਲੇ ਜਾਵੇ । ਪਿਤਾ ਮਾਤਾ ਕੋ ਦਰਸ ਦਿਖਾਵੇਂ ।
ਬਿਨ ਜਲ ਮਛਲੀ ਇਮ ਸਭ ਤਰਫੇ । ਦੇਖ ਦਰਸ ਹੀਆ ਸਭ ਪਰਫੇ ॥ ੮ ।
ਤਬ ਬਿਦਾ ਭਏ ਸਤਿਗੁਰ ਕਰਤਾਰ । ਗ੍ਰਿਹ ਕੀ ਚਿਤਵਨ ਕਰੀ ਸਮਾਰ ।
ਮਾਰਗ ਚਲੇ ਪਹੁਚੇ ਤਿਲਵੰਡੀ । ਬਿਰਹ ਬਿਓਗ ਸਭਨ ਕੀ ਖੰਡੀ ॥ ੯ ॥
ਜਬ ਏਕ ਕੋਸ ਤਿਲਵੰਡੀ ਰਹੀ । ਮਰਦਾਨੇ ਸਿਉ ਇਹ ਬਿਧਿ ਕਹੀ ।
"ਤੂੰ ਜਾਹ ਅਪਨੇ ਘਰ ਮਿਲ ਆਉ । ਹਮਰੇ ਘਰ ਕੀ ਖਬਰ ਲਿਆਉ ॥ ੧੦ ॥

### ਦੋਹਰਾ

ਜੋ ਪੂਛੇ ਹਮਰੀ ਖਬਰ ਕੋ, ਕਛੁ ਮਤ ਕਹੀਅਉ ਮੀਤ ।
ਮਿਲ ਤੁਰੰਤ ਚਲ ਆਉਨਾ, ਅਬੀ ਉਦਾਸ ਹੈ ਚੀਤ ॥ ੧੧ ॥

### ਤੋਮਰ ਛੰਦ

ਚਿਤਵਤ ਮਰਦਾਨਾ ਚਲੇ । ਜੋ ਹੋਇ ਸੋ ਜੀਵਤ ਮਿਲੇ ।
ਗਏ ਬ੍ਰਖ ਦੁਆਦਸ ਬੀਸ । ਪਰਿਓ ਹਰਖ ਸੋ ਕਹ ਚੀਤ ॥ ੧੨ ॥
ਘਰ ਜਾਇ ਦੇਖੇ ਲੋਗ । ਭਇਆ ਕੁਸਲ ਮਿਟ ਗਏ ਸੋਗ ।
ਪੁਨਿ ਗਇਆ ਕਾਲੂ ਧਾਮ । ਦੇ ਆਸੀਸ ਕੀਆ ਬਿਸਰਾਮ ॥ ੧੩ ॥
ਦੇਖਾ ਮਰਦਾਨਾ ਮਾਤ । ਪੂਛੰਤ ਪੁਲਕਤ[1] ਗਾਤ[2] ।
ਤੂੰ ਸੰਗ ਮਮ ਸੁਤ ਆਹਿ । ਕਹਾ ਛੋਡ ਆਇਉ ਤਾਹਿ ॥ ੧੪ ॥
ਤਰਫੋ ਬਿਨਾ ਜਲ ਮੀਨ । ਜਬ ਮੋ ਪਿਆਨਾ[3] ਕੀਨ ।
ਕਹੋ ਬਾਤ ਸਤ ਬਿਚਾਰ । ਕਹਾ ਮੋਰ ਪ੍ਰਾਨ ਅਧਾਰ[4] ॥ ੧੫ ॥

### ਸੋਰਠਾ

ਮਰਦਾਨੇ ਕਹਾ ਸੰਦੇਸ, ਮੈਂ ਆਇਓ ਸੰਗ ਸੁਲਤਾਨਪੁਰ ।
ਚਲ ਆਇਉ ਕਰ ਆਦੇਸ, ਗ੍ਰਹ ਲੋਗ ਮਿਲਨੇ ਨਮਿਤ ॥ ੧੬ ॥
ਪੁਨਿ ਚਲਿਓ ਤੁਰੰਤ ਕਹਿ ਬਾਤ, ਮੈਂ ਜਾਵੋਂ ਸੁਲਤਾਨਪੁਰ ।
ਅਨਭੈ[5] ਜਾਨਿਓ ਮਾਤ, ਨਾਨਕ ਆਇਓ ਹੈ ਈਹਾ ॥ ੧੭ ॥
ਲੀਏ ਬਸਤ੍ਰ ਪਕਵਾਨ, ਮਰਦਾਨੇ ਪੀਛੇ ਚਲੀ ।
ਪਹੁਚੀ ਤਹਾ ਸੁਜਾਨ, ਜਹਾ ਬਾਬਾ ਜੀ ਬੈਠੇ ਹੁਤੇ[6] ॥ ੧੮ ॥

### ਤੋਮਰ ਛੰਦ

ਦੇਖਤ ਭਇਆ ਅਨੰਦ । ਨਿਰਖਤ ਚਕੋਰ ਚੰਦ ।
ਉਮੰਗਿਓ[7] ਹੀਆ ਉਤਸਾਹ । ਦ੍ਰਿਗ[8] ਮਗ ਚਲਿਓ ਪਰਵਾਹ ॥ ੧੯ ।
ਸੁਹਕੰਤ[9] ਕਿਰਖੀ[10] ਨੀਰ[11] । ਸਾਰੰਗ[12] ਮੁਖ ਜਲ ਧੀਰ ।
ਚਖ ਹੀਨ[13] ਪਾਏ ਨੈਨ । ਮੁਖ ਮਾਤ ਉਚਰੇ ਬੈਨ ॥ ੨੦ ॥
"ਹੇ ਸੁਤ ! ਜੀਵਨ ਧਨ ਮੋਰ । ਬਲਿ ਜਾਉ ਬਲਿ ਬਲਿ ਤੋਰ[14] ।

---

1. ਰੋਮਾਂਚ ਹੋਣਾ, ਗਦ ਗਦ ਹੋਣਾ । 2. ਸ਼ਰੀਰ । 3. ਗਮਨ । 4. ਪ੍ਰਾਣਾਂ ਦਾ ਆਧਾਰ (ਸਹਾਰਾ) । 5. ਅਨੁਭਵ (ਅਨੁਮਾਨ) ਲਾ ਕੇ । 6 ਸਨ । 7 ਉਮੰਡਿਆ । 8. ਅੱਖਾਂ । 9. ਸੁਕਦੀ । 10. ਖੇਤੀ । 11. ਪਾਣੀ । 12. ਚਾਤ੍ਰਿਕ । 13 ਚਖ (ਅੱਖਾਂ) ਤੋਂ ਹੀਨ, ਅੰਨ੍ਹਾ । 14. ਤੇਰੇ । ਪਾਠੰਤਰ-ਸਗਲ

ਜਹ ਮਗ ਧਰੇ ਤੁਮ ਪਾਉ। ਬਲਿਹਾਰ ਬਲਿ ਬਲਿ ਜਾਉ" ॥ ੨੧ ॥
ਸੁਨਿ ਮਾਤ ਬਚਨ ਦਿਆਲ। ਮਨ ਬਢਿਓ ਪ੍ਰੇਮ ਬਿਸਾਲ।
ਉਠਿ ਮਾਤ ਚਰਨਨ ਪਰੇ। ਦ੍ਰਿਗ ਪ੍ਰੀਤਿ ਜਲ ਸੋਂ ਭਰੇ ॥ ੧੨ ॥

**ਦੋਹਰਾ**

ਅਤਿ ਬੈਰਾਗ ਬਾਬੇ ਕਰਾ, ਮਾਤਾ ਚਰਨਨ ਲਾਗ।
ਮੁਖ ਮਸਤਕ ਚੂਮਿਓ ਹਿਰਦੇ, ਲਾਇ ਸੁਆ ਮਨ ਤਿਸ ਜਾਗ ॥ ੨੩ ॥
ਮਰਦਾਨੇ ਕੋ ਸਤਿਗੁਰ ਕਹਾ, "ਲੇਹੁ ਰਬਾਬ ਬਜਾਇ।"
ਮਾਤ ਹੇਤ ਉਚਰਿਓ ਸਬਦ, "ਹੇ ਮਰਦਾਨਿਆ! ਗਾਉ" ॥ ੨੪ ॥

ਸਬਦ ਸ੍ਰੀ ਮੁਖ ਵਾਕ। ਰਾਗ ਵਡਹੰਸ। ਮਹਲਾ ੧

ਅਮਲੀ ਅਮਲ ਨ ਅੰਬੜੈ[1] ਮਛੀ ਨੀਰ ਨ ਹੋਇ।
ਜੋ ਰਤੇ ਸਹਿ ਆਪਣੇ, ਤਿਨ ਭਾਵੈ ਸਭ ਕੋਇ ॥ ੧ ॥
ਹਉ ਵਾਰੀ ਵੰਞਾ[2], ਖੰਨੀਐ ਵੰਞਾ[3] ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ।
ਸਾਹਿਬੁ ਸੁਫਲਿਓ ਰੁਖੜਾ, ਅੰਮ੍ਰਿਤੁ ਜਾ ਕਾ ਨਾਉ।
ਜਿਨ ਪੀਆ ਤੇ ਤ੍ਰਿਪਤ ਭਏ, ਹਉ[4] ਤਿਨ ਕੁਰਬਾਣੈ ਜਾਉ ॥ ੨ ॥
ਮੈ ਕੀ ਨਦਰਿ ਨ ਆਵਹੀ, ਵਸਹਿ ਹਭੀ[5] ਨਾਲਿ।
ਤਿਖਾ[6] ਤਿਹਾਇਆ ਕਿਉ ਲਹੈ, ਜਾ ਸਰ[7] ਭੀਤਰਿ[8] ਪਾਲਿ[9] ॥ ੩ ॥
ਨਾਨਕ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ।
ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ ॥ ੪ ॥

ਤਿਸ ਕਾ ਅਰਥ। 'ਹੇ ਮਾਤਾ ਜੀ! ਅਮਲੀ ਕੋ ਜੈਸੇ ਅਮਲ ਮਿਲੇ ਅਰੁ ਮਛਲੀ ਕੋ ਜਲਨ ਹੋਇ, ਤੈਸੀ ਹਮਾਰੀ ਅਵਸਥਾ ਹੈ। ਅਰੁ ਜਿਨ ਪ੍ਰਾਪਤ ਭਇਆ ਹੈ, ਅਪਨੇ ਸਾਹਿਬ ਸੋਂ ਰਤੇ ਹੈ, ਤਿਨ ਕੋ ਸਭ ਕੋਈ ਪਿਆਰਾ ਹੈ। ਉਹ ਸਭ ਕੇ ਪਿਆਰੇ ਹੈਂ। ਹੇ ਮਾਤਾ ਜੀ! ਐਸੇ ਸਾਹਿਬ ਕੇ ਸਦਾ ਬਲਿਹਾਰੇ ਹੋਂ। ਉਸ ਕੇ ਨਾਵੇ ਥੋਂ ਸਦਾ ਬਲਿਹਾਰ ਜਾਤਾ ਹੋਂ।

ਪ੍ਰਸਨ ਮਾਤਾ: "ਹੇ ਪੁਤ੍ਰ! ਏਹ ਸਾਹਿਬ ਤੇਰਾ ਕੈਸਾ?" "ਹੇ ਮਾਤਾ ਜੀ! ਸਾਹਿਬ ਮੇਰਾ ਸਫਲਿਓ ਰੁਖ ਹੈ, ਅੰਮ੍ਰਿਤ ਰੂਪੀ ਹੈ, ਜਿਨ ਵੇ ਅੰਮ੍ਰਿਤ ਪੀਆ ਹੈ ਹੋਂ ਤਿਨ ਕੇ ਸਦਾ ਬਲਿਹਾਰੇ ਜਾਤਾ ਹੋਂ।" "ਹੇ ਪੁਤ੍ਰ! ਤੇਰਾ ਸਾਹਿਬ ਨਦਰੀ ਨਹੀਂ ਆਵਦਾ।" "ਹੇ ਮਾਤਾ ਜੀ! ਸਾਹਿਬ ਮੇਰਾ ਨਦਰ ਨਹੀਂ ਆਵਤਾ। ਅਰੁ ਸਭ ਕੇ ਸੰਗ ਬਸਦਾ ਹੈ। ਐਸ ਹੈ ਜੈਸੇ ਕੋਈ ਤਿਖਾਵੰਤ ਹੋਇ ਅਰੁ ਸਰੋਵਰ ਜਲ ਕਾ ਭਰਾ ਪਾਸ ਹੋਇ ਤਿਸ ਕਾ ਮਾਰਗ ਨ ਹੋਇ, ਕੈਸੇ ਜਲ ਕੋ ਪਾਇ ਤ੍ਰਿਪਤ ਹੋਇ। ਤੈਸੇ ਹਉਮੈ ਕੀ ਪਾਲ ਮੋ ਮਾਰਗ ਜਲ ਲੇਨੇ ਸਰੋਵਰ ਕਾ ਬੰਦ ਹੈ। ਕਿਉਕਰ ਪਾਇ ਸਕੇ ਜਬ ਹਉਮੈ ਮਮਤਾ ਦੂਰ ਹੋਇ ਤੋ ਨਿਕਟ ਹੀ ਸੁਖੇਨ ਪਾਏ। ਹੇ ਮਾਤਾ ਜੀ! ਮੈਂ ਸਾਹਿਬ ਕਾ ਬਨੀਆ ਹੋ, ਸਾਹਿਬ ਹੀ ਮੇਰੀ ਰਾਸ ਪੂੰਜੀ ਹੈ, ਐਸਾ ਤਬ ਜਾਨਿਆ ਜਾਇ ਜਾ ਮਨ ਸੇ ਧੋਖਾ ਦੂਰ ਹੋਇ, ਮਨ ਕਾ ਧੋਖਾ ਤਬ ਦੂਰ ਹੋਇ ਜਬ ਚਿਤੁ ਇਕਾਗ੍ਰ ਕਰ ਕੇ ਭਜਨ ਮੋ ਦ੍ਰਿੜ

1. ਪਹੁੰਚੇ। 2 ਜਾਵਾਂ। 3. ਖੰਡ ਖੰਡ ਹੋਵਾਂ, ਕੁਰਬਾਨ ਜਾਵਾਂ। 4 ਮੈਂ। 5. ਸਭ ਦੇ। 6. ਤ੍ਰੇਹ, ਪਿਆਸਾ। 7. ਸਰੋਵਰ। 8. ਅੰਦਰ। 9. ਕੰਧ, ਵੱਡੀ ਵੱਟ, ਜੋ ਪਾਣੀ ਰੋਕਣ ਲਈ ਬਣਾਈ ਜਾਂਦੀ ਹੈ।

ਹੋਇ, ਮੈਂ ਸਦਾ ਆਪਨੇ ਸਾਹਿਬ ਆਗੇ ਏਹੀ ਅਰਦਾਸ ਕਰਤਾ ਹੋ।'' ਇਹ ਬਚਨ ਕਰ ਕੈ ਤਾੜਾ ਜੀ ਖਿਮਾ ਕਰ ਰਹੇ।

ਸਾਖੀ ਪੂਰਨ ਹੋਈ—੨੨

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲੇਇ ਉਧਾਰ॥

## ਆਗੇ ਸਾਖੀ ਅਉਰ ਚਲੀ

### ਦੋਹਰਾ

ਮਾਤਾ ਜੀ ਸੋ ਬਚਨ ਕਹਿ, ਚੁਪ ਕਰ ਰਹੇ ਦਿਆਲ।
ਮਾਤਾ ਜੀ ਅਤਿ ਮੋਹ ਬਸ, ਭਾਖਤ[1] ਬਚਨ ਬਿਸਾਲ[2]॥ ੧॥

### ਚੌਪਈ

ਬਸਤ੍ਰ ਮਿਠਾਈ ਜੋ ਸੰਗ ਲਿਆਈ। ਵੇ ਨਾਨਕ ਜੀ ਕੇ ਅਗ੍ਰ ਰਖਾਈ।
"ਕੁਛ ਖਾਹਿ ਪੁਤ੍ਰ! ਮਨ ਹੋਵੈ ਸ਼ਾਤ। ਪਹਰ ਬਸਤ੍ਰ ਮਮ ਮਿਟੇ ਭ੍ਰਾਂਤ[3]"॥ ੨॥
ਪੁਨਿ ਕਹਾ ਦਿਆਲ, "ਮੈ ਤ੍ਰਿਪਤ ਅਘਾਇਆ। ਮਿਟ ਗਈ ਤ੍ਰਿਸਨਾ ਅਤਿ ਸੁਖ ਪਾਇਆ।"
ਤਬ ਕਹਾ ਮਾਤ, "ਕਿਆ ਖਾਇ ਅਘਾਇਆ? ਕਹੋ ਪੁਤ੍ਰ! ਜਿਤ ਮਨ ਪਤੀਆਇਆ" ੩॥

ਪੁਨਿ ਬੋਲ ਦਿਆਲ, "ਮੈਂ ਜੋ ਕੁਛੁ ਖਾਇਆ। ਖਾਇ ਅਘਾਇ ਮਹਾ ਸੁਖ ਪਾਇਆ।
ਸੋ ਮੈ ਤੋ ਕੋ ਕਹੋ ਸੁਨਾਇ। ਹੇ ਮਾਤਾ ਜੀ! ਸੁਨਿ ਮਨ ਪਤੀਆਇ॥ ੪॥
ਮਰਦਾਨਿਆ! ਤੂੰ ਰਬਾਬ ਬਜਾਇ। ਮੈਂ ਕਹੋਂ ਸਬਦ ਲੀਜੈ ਗਾਇ"।
ਮਰਦਾਨੇ ਰਬਾਬ ਬਜਾਇਆ। ਸ੍ਰੀ ਮੁਖ ਦਿਆਲ ਇਹ ਸਬਦ ਸੁਣਾਇਆ॥ ੫॥
ਸਭ ਰਸ ਮਿਠੇ ਮੰਨਿਐ, ਸੁਣਿਐ ਸਾਲੋਣੇ[4]।
ਖਟ ਤੁਰਸੀ[5] ਮੁਖ ਬੋਲਣਾ, ਮਾਰਣ ਨਾਦ ਕੀਏ।
ਛਤੀ ਅੰਮ੍ਰਿਤ ਭਾਉ ਏਕ, ਜਿਨ ਕਉ ਨਦਰ ਕਰੇ।

ਮਾਤਾ! ਹੋਰ ਖਾਨਾ ਖੁਸੀ ਖੁਆਰ। ਜਿਤ ਖਾਧੇ ਤਨ ਪੀੜੀਏ ਮਨ ਮੈ ਚਲੇ ਬਿਕਾਰ।

ਤਿਸ ਕਾ ਅਰਥ। ਹੇ ਮਾਤਾ ਜੀ! ਸਭ ਰਸ ਮਿਠੇ ਖਾਨੇ ਪਰਮੇਸਰ ਕਾ ਨਾਮ ਸੁਨਨਾ, ਸਭ ਸਲੋਨੇ ਭੋਗ ਹੈਂ। ਖਟ ਤੁਰਸੀ ਜੋ ਹੈ ਸੋ ਮੁਖ ਸੋ ਸੋਭਾ ਭਾਂਤ ਭਾਤ ਬਿਚਾਰ ਕਰ ਮਰਨਾ ਚਿਤ ਕਰਨਾ। ਛਤੀ ਅੰਮ੍ਰਿਤ ਭੋਗ ਏਕ ਭਾਉ ਪ੍ਰੀਤਿ ਪਰਮੇਸਰ ਕੀ ਹੈ। ਸੋ ਜਿਨ ਕੋ ਹਰਿ ਕ੍ਰਿਪਾ ਕਰੇ ਤਿਸ ਕੋ ਪ੍ਰਾਪਤ ਹੋਇ। ਹੇ ਮਾਤਾ ਜੀ! ਮੈਂ ਇਸ ਭੋਜਨ ਕਰ ਤ੍ਰਿਪਤ ਹੋ। ਹੋਰ ਰਸ ਭੋਜਨ ਖਾਨੇ ਮਨ ਕੀ ਖੁਸੀ, ਅੰਤ ਕਾਲ ਤਨ ਰੋਗ ਸੰਗ ਪੀੜਤ ਹੋਤਾ ਹੈ। ਅਰ ਮਨ ਮੋ ਬਿਕਾਰ ਉਪਜਤੇ ਹੈਂ, ਤਾ ਤੇ ਮੈਂ ਤਿਆਗ ਕੀਆ ਹੈ।

1. ਕਹਿਣ ਲੱਗੀ। 2. ਰਸ ਭਰੇ, ਮਿੱਠੇ। 3. ਭ੍ਰਮ, ਅੰਦੇਸ਼ਾ। 4. ਸਲੂਣੇ। 5. ਖੱਟਾ ਤੇ ਤੁਰਸ਼।

**ਦੋਹਰਾ । ਮਾਤਾ ਬਾਚ ।**

ਹੇ ਸੁਤ ! ਤੁਮ ਐਸੇ ਦਿੜੀ, ਨਹੀਂ ਖਾਵੇਂ ਰਸ ਕਸ ਅੰਨ ।
ਬਸਤ੍ਰ ਨਵੀਨ ਤਨ ਪਹਿਰੀਐ, ਤਬ ਮੈ ਹੋਹੁ ਪ੍ਰਸੰਨ ॥੬॥

ਤਬ ਬਾਬੇ ਜੀ ਦੂਜੀ ਪਉੜੀ ਕਹੀ :

ਪੈਨਣ ਰਤਾ ਮਨੁ ਰਤਾ, ਸੁਪੇਦੀ ਸਤ ਦਾਨ ।
ਨੀਲੀ ਸਿਆਹੀ ਕਦਾ[1] ਕਰਣੀ, ਪਹਰਣ ਪਹਰ ਧਿਆਨ ।
ਕਮਰ ਬੰਦ ਸੰਤੋਖ ਕਾ, ਧਨ ਜੋਬਨ ਤੇਰਾ ਨਾਉ ।
ਮਾਤਾ ! ਹੋਰ ਪਹਰਣ ਖੁਸੀ ਖੁਆਰ ।
ਜਿਤ ਪੈਧੈ ਤਨ ਪੀੜੀਐ, ਮਨ ਮਹਿ ਚਲੈ ਬਿਕਾਰ ॥੨॥

ਤਿਸ ਕਾ ਅਰਥ । 'ਹੇ ਮਾਤਾ ਜੀ ! ਪਰਮੇਸਰ ਕੇ ਰੰਗ । ਮਨੁ ਰਤਾ ਮੇਰਾ ਏਹੁ ਲਾਲ ਬਸਤ੍ਰ ਪਹਰਨਾ; ਪਰਮੇਸਰ ਸਤ ਹੈ, ਏਹੁ ਜਪਨਾ ਜਪਾਵਨਾ, ਸਤ ਦਾਨ ਸੁਪੇਦ ਪਹਰਨਾ ਐਸੀ ਕੀਆ ਹੈ, ਨੀਲਾ ਕਾਲਾ ਸਰੀਰ ਕੀ ਕਰਨੀ ਹੈ । ਏਹ ਪਹਰਨਾ ਪਰਮੇਸਰ ਕਾ ਧਿਆਨ ਕਰਨਾ ਹੈ । ਅਰ ਕਮਰ ਬੰਦ ਸੰਤੋਖ ਰੂਪੀ ਹੈ । ਧਨ ਜੋਬਨ ਪਰਮੇਸਰ ਕਾ ਨਾਮ ਹੈ । ਹੇ ਮਾਤਾ ਜੀ ! ਏਹ ਮੇਰੀ ਪੋਸਾਕ ਹੈ, ਹੋਰ ਪਹਰਨਾ ਮਨ ਕੀ ਖੁਸੀ ਖੁਆਰੀ ਹੈ । ਤਨ ਕੀ ਪੀੜਾ ਅਰ ਮਨ ਮੋ ਬਿਕਾਰ ਉਪਜ ਤੇ ਹੈਨ ।

**ਦੋਹਰਾ**

ਜਬ ਏਹ ਬਚਨ ਮਾਤਾ ਸੁਨੇ, ਬਿਸਮ ਹੋਇ ਭਈ ਅਬੋਲ ।
ਬਾਬੇ ਕਾਲੂ ਜੀ ਸੁਨਾ ਆਏ ਨਾਨਕ ਕੋਲ[2] ॥

**ਚੌਪਈ**

ਦੇਖਾ ਦਿਆਲ ਪਿਤਾ ਜੀ ਆਏ । ਉਠੇ ਚਰਨ ਪਰ ਮਾਥਾ ਨਿਆਏ ।
ਦੇਖਤ ਪੁਤ੍ਰ ਮੋਹ ਬਹੁ ਕਰਾ । ਉਮਗੀ ਪ੍ਰੀਤ ਨੈਨ ਜਲ ਢੁਰਾ ॥੮॥
ਮੁਖ ਦੇਖ ਕਾਲੂ ਜੀ ਭਏ ਪ੍ਰਸੰਨ । ਬਡਭਾਗੀ ਸਤ ਆਏ ਧੰਨ ।
"ਹੇ ਪੁਤ੍ਰ ! ਘੋੜੀ ਚੜ੍ਹ ਘਰ ਮੋਂ ਚਲੋ । ਭ੍ਰਾਤ ਬੰਧ[3] ਕੁਲ ਜਨ[4] ਕੋਂ ਮਿਲੋ" ॥੯॥
ਤਬ ਨਾਨਕ ਜੀ ਬਚਨ ਬਖਾਨਾ । "ਇਹ ਘੋੜੇ ਹਮਰੇ ਨਹੀਂ ਕਾਮਾ ।"
ਸੁਨ ਕਾਲੂ ਜੀ ਕਹੀ ਇਮ ਬਾਤ । "ਵੇ ਕਵਨ ਘੋੜੇ ਜੋ ਤੁਮੈ ਸੁਹਾਤ ?"੧੦ ॥

---

1. ਸਰੀਰ ਦੀ ਪੁਸ਼ਾਕ । 2. ਨੇੜੇ, ਨਜ਼ਦੀਕ । 3. ਭਾਈ. ਬੰਧੁਪ । 4. ਸਬੰਧੀ ।

ਤਬ ਦਿਆਲ ਪ੍ਰਭ ਬਚਨ ਬਖਾਨਾ । "ਰਬਾਬ ਬਜਾਵੋ ਹੇ ਮਰਦਾਨਾ !"
ਤਬ ਤੀਜੀ ਪਉੜੀ ਪ੍ਰਭੂ ਸੁਨਾਈ । ਸੁਧਾਰ ਰਬਾਬ ਮਰਦਾਨੇ ਗਾਈ ॥ ੧੧ ॥
ਘੋੜੇ ਪਾਖਰ[1] ਸੋਇਨੇ ਸਾਖਤ[2] ਬੂਝਣ ਤੇਰੀ ਵਾਟ ।
ਤਰਗਸ[3] ਤੀਰ ਕਮਾਨ ਸਾਂਗਬੰਦ[4] ਗੁਨ ਧਾਤ ।
ਵਾਜੇ ਨੇਜੇ ਪਤ ਸੋ ਪਰਗਟ, ਕਰਮ ਤੇਰਾ ਮੇਰੀ ਜਾਤ ।
ਬਾਬਾ ! ਹੋਰ ਚੜਨਾ ਖੁਸੀ ਖੁਆਰੁ ।
ਜਿਤ ਚੜਐ ਤਨ ਪੀੜੀਐ, ਮਨ ਮੋ ਚਲੇ ਬਿਕਾਰ ॥ ੩ ॥

ਅਰਥ । 'ਹੇ ਪਿਤਾ ਜੀ ! ਘੋੜੇ ਪਾਖਰ ਸੋਇਨੇ ਕੇ ਸਾਜ ਸੰਜੁਗਤ ਏਹ ਹੈ ਪਰਮੇਸਰ ਕਾ ਮਾਰਗ ਬੂਝਾ ਹੈ । ਅਰ ਤਰਗਸ ਤੀਰ ਕਮਾਨ ਸਾਂਗ ਪਰਮੇਸਰ ਕੇ ਗੁਣਾ ਬਾਦ ਕਾ ਹਮ ਧਾਰਾ ਹੈ । ਰਾਮ ਭਗਤ ਮੇਰਾ ਧਨ ਹੈ, ਅਰੁ ਜੋ ਨੇਜੇ ਹਰਿ ਪਤ ਸੋ ਪਰਗਟ ਹੈ । ਕਿਰਪਾ ਪਰਮੇਸਰ ਕੀ ਮੇਰੀ ਜਾਤ ਅਰੁ ਜੀਵਨ ਹੈ । ਹੇ ਪਿਤਾ ਜੀ ! ਏਹ ਘੋੜਾ ਸਾਜ ਮੇਰੇ ਚੜਨੇ ਕਾ ਹੈ । ਸਿਵਾਇ ਇਸ ਕੇ ਅਉਰ ਸਵਾਰੀ ਮਨ ਕੀ ਖੁਸੀ ਖੁਆਰੀ ਹੈ । ਮਨ ਮੋ ਬਿਕਰ ਉਪਜਤੇ ਹੈ, ਤਨ ਕੋ ਪੀੜਾ ਹੋਤੀ ਹੈ ।'

### ਦੋਹਰਾ

ਤਬ ਕਾਲੂ ਜੀ ਨਾਨਕ ਕਹਾ, "ਹਮ ਨਏ ਘਰ ਕੀਏ ਤਿਆਰ ।
ਜੋ ਤੁਮ ਘੋੜੇ ਨਾ ਚੜੋ, ਚਲ ਪਗ ਦੇਖੋ ਘਰ ਬਾਰ ॥ ੧੨ ॥
ਕੋਈ ਦਿਨ ਘਰ ਮੋ ਰਹੋ, ਕਰੋ ਖਾਨ ਸੈਨ ਸੁਖ ਭੋਗ ।
ਨਿਜ ਇੱਛਿਆ ਤਬ ਲਗ ਰਹੋ, ਅਬ ਹਰ ਕੀਆ ਸੰਜੋਗ ।

ਤਬ ਬਾਬੇ ਜੀ ਚੌਥੀ ਪਉੜੀ ਕਹੀ :

ਘਰ ਮੰਦਰ ਖੁਸੀ ਨਾਮ ਕੀ, ਨਦਰ ਤੇਰੀ ਪਰਵਾਰ ।
ਹੁਕਮ ਸੋਈ ਤੁਧ ਭਾਵਸੀ, ਹੋਰ ਆਖਣ ਬਹੁਤ ਅਪਾਰ ।
ਨਾਨਕ ਸਚਾ ਪਾਤਸਾਹ, ਪੂਛ ਨ ਕਰੈ ਵਿਚਾਰ ॥ ੪ ॥
ਬਾਬਾ ! ਹੋਰ ਸੌਵਨਾ ਖੁਸੀ ਖੁਆਰ ।
ਜਿਤ ਸੁਤੇ ਤਨ ਪੀੜੀਏ, ਮਨ ਮਹਿ ਚਲੇ ਵਿਕਾਰ ॥ ੫ ॥

ਅਰਥ । 'ਹੇ ਪਿਤਾ ਜੀ ! ਘਰ ਮੰਦਰ ਮੇਰੇ ਖੁਸੀਆ ਨਾਮ ਕੀ ਹੈ ਅਰੁ ਪਰਵਾਰ ਪਰਮੇਸਰ ਕੀ ਕ੍ਰਿਪਾ ਨਦਰ ਹੈ ਅਰੁ ਹੁਕਮ ਕਰਨਾ ਪਰਮੇਸਰ ਭਾਵਨੀ ਰਜਾਇ ਹੈ, ਹੋਰ ਬਹੁਤ ਕਹਨੇ ਆਖਨੇ ਕਾ ਪਾਰਾਵਾਰ ਨਾਹੀ । ਸਚਾ ਪਾਤਸਾਹ ਆਪੇ ਆਪ ਹੈ, ਕਿਸੀ ਕੀ ਮਸਲਤ[6] ਪੂਛਨੇ ਕੀ ਹਾਜਤ[6] ਨਾਹੀ । ਹੇ ਪਿਤਾ ਜੀ ! ਹੋਰ ਸਵਨਾ ਬੈਠਨਾ ਮਨ ਕੀ ਖੁਸੀ ਖੁਆਰੀ ਹੈ ਤਿਸ ਸੋ ਮਨ ਮੋ ਬਿਕਾਰ ਉਠਦੇ ਹੈ ਅਰੁ ਖੁਆਰੀ ਹੈ ।'

1 ਲੋਹੇ ਦਾ ਝੁਲ । 2. ਬਣੇ ਹੋਏ । 3. ਤੀਰਾਂ ਦਾ ਭੱਥਾ । 4. ਸਾਂਗ ਤੇਗ ਬੰਦ (ਪਾਠਾਂਤਰ), ਸਾਂਗ (ਬਰਛੀ), ਤੇਗ ਬੰਦ (ਤੇਗ ਬੰਨ੍ਹਣ ਵਾਲਾ ਕਮਰ ਕਸਾ) । 5. ਸਲਾਹ । ੬. ਲੋੜ ।

**ਚੌਪਈ**

ਸੁਨ ਮਾਤ ਪਿਤਾ ਏਹੁ ਗਿਆਨ ਕਹਾਨੀ । ਖਿਮਾਵੰਤ ਹੋਇ ਰਹੇ ਹੈਰਾਨੀ ।
"ਏਹ ਮਹਾ ਪੁਰਖ ਜਗ ਕੋਂ ਸੁਖ ਤਿਆਗੀ । ਕਰ ਦਰਸਨ ਹਮ ਭਏ ਵਡਭਾਗੀ" ॥ ੧੪ ॥
ਤਬ ਹਾਥ ਜੋੜ ਬਾਬਾ ਜੀ ਠਾਢੇ । ਅਤ ਬਿਰਕਤ ਬਚਨ ਕਹੇ ਗਾਢੇ ।
"ਹੇ ਮਾਤਾ ਜੀ ! ਮਮ ਚਿਤ ਉਦਾਸ । ਫਿਰ ਆਵੈਗੇ ਤੁਮਰੇ ਪਾਸ" ॥ ੧੫ ॥
"ਹੇ ਸੁਤ ! ਮਨ ਕੈਸੇ ਠਹਰਾਏ । ਦੁਆਦਸ ਬਰਸ ਪੀਛੇ ਤੁਮ ਆਏ ।
ਏਕ ਦਿਵ(ਸ)[1] ਗ੍ਰਹ[2] ਮੋ ਨਹੀ ਰਹੇ । ਮਮ ਮਨ ਚਿਤ ਕਿਤ ਬਿਧ ਠਹਰਹੇ" ॥ ੧੬ ॥
ਕਰ ਜੋੜ ਬਾਬਾ ਜੀ ਬਚਨ ਇਮ ਕਹੇ ।" ਮੇਰੇ ਬਚਨ ਸੰਤੋਖ ਤੁਮ ਭਏ ।"
ਬਿਦਾ ਹੋਇ ਦਿਆਲ ਪ੍ਰਭੁ ਚਲੇ । ਲੇ ਮਰਦਾਨਾ ਸੰਗੀ ਭਲੇ ॥ ੧੭ ॥

**ਦੋਹਰਾ**

ਗੁਰ ਬਚਨ ਸੰਤੋਖ ਮਾਤਾ ਭਇਆ, ਫਿਰ ਆਈ ਘਰ ਮਾਹ ।
ਮਹਿਮਾ ਸਤਿਗੁਰ ਕੀ ਕਰੇ, ਵਡਾ ਭਗਤ ਸੁਤ ਆਹਿ ॥ ੧੮ ॥

ਸਾਖੀ ਪੂਰੀ ਹੋਈ – ੨੩

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।

## *ਆਗੇ ਸਾਖੀ ਸਤਿਗੁਰ ਜੀ ਮਰਦਾਨੇ ਸੰਜੁਗਤ ਰਾਵੀ ਝਨਾਉ ਕੋ ਦੇਖਤੇ ਫਿਰਤੇ ਸੇਖ ਫਰੀਦ ਕੇ ਪਟਨ ਕੋ ਚਲੇ । ਆਗੇ ਸੇਖ ਬਰਾਹਿਮ ਸੋ ਚਰਚਾ ਕਰ ਕਿਰਤਾਰਥ ਕੀਆ ਸੋ ਕਥਾ ਨਿਰੂਪਨ ਹੋਇਗੀ ।*

**ਦੋਹਰਾ**

ਪਟਨ ਸੇਖ ਫਰੀਦ ਕੇ, ਪਹੁਚੇ ਸਤਿਗੁਰ ਦਿਆਲ ।
ਸੇਖ ਬ੍ਰਿਹਮ[3] ਸੋਹੀ ਮਿਲੇ, ਕਰ ਚਰਚਾ ਕੀਆ ਨਿਹਾਲ ॥ ੧ ॥

**ਚੌਪਈ**

ਪਟਨ ਮੋ ਸੇਖ ਇਬਰਾਹੀਮ ਰਹੈ । ਸਾਹਿਬ ਸਜਾਦਾ[4] ਸਭ ਕੋ ਕਹੈ ।
ਬੇ ਰਿਆਇ[5] ਕਰੇ ਜੁਹਦ[6] ਇਬਾਦਤ । ਤਾਲਬ[7] ਰਬ ਫਕਰ ਸੋ ਸਾਬਤ ॥ ੨ ॥
ਪਟਣ ਸੋ ਤੀਨ ਕੋਸ ਇਕ ਜੰਗਲ । ਠੌਰ ਇਕਾਤ ਹਰਿਆ ਮਨ ਮੰਗਲ ।
ਨਾਮ ਕਮਾਲ ਸੇਖ ਕਾ ਖਾਦਿਮ[8] । ਤਹਾ ਲਕੜੀ ਲੈਨ ਆਵੈ ਭਲ ਆਦਮ[9] ॥ ੩ ॥

---

1. ਦਿਨ । 2 ਘਰ । 3 ਸੇਖ ਇਬਰਾਹੀਮ, ਫਰੀਦ ਸਾਨੀ । 4 ਸਜਾਦਾ (ਗੱਦੀ) ਦਾ ਸਾਹਿਬ (ਮਾਲਿਕ) । 5 ਰਿਆਇਤ । 6. ਭਗਤੀ । 7. ਤਲਬਗਾਰ, ਚਾਹਵਾਨ । 8. ਖਿਦਮਤ-ਗਾਰ, ਸੇਵਕ । 9. ਭਲ ਆਦਮੀ ।

ਤਿਸ ਜਗਲ ਮੋ ਬਾਬਾ ਜੀ ਆਏ । ਦੇਖ ਇਕਾਂਤ ਮਹਾ ਸੁਖ ਪਾਏ ।
ਇਕ ਬਿਰਛ ਤਲੇ ਪ੍ਰਭੁ ਭਏ ਅਸੀਨ । ਮਰਦਾਨੇ ਕੋ ਆਗਿਆ ਕੀਨ ॥ ੪ ॥
ਰਬਾਬੁ ਬਜਾਇ ਸਬਦ ਤਿਨ ਗਾਇਆ । ਤਹਾਂ ਕਮਾਲ ਲਕੜੀ ਕੋ ਆਇਆ ।
ਸੁਨ ਸਤਿਗੁਰ ਸਬਦ ਮਰਮ[1] ਤਿਸ ਲਾਗਾ । ਚਲ ਆਇਆ ਤਹਾ ਪ੍ਰੇਮ ਰਸ ਪਾਗਾ ॥ ੫ ॥

### ਸੋਰਠਾ

ਬਾਬਾ ਜੀ ਪਹ ਆਇ, ਭਇਆ ਮੁਸਤਕ[2] ਦੀਦਾਰ[3] ਕਰ ।
ਲਾਗਾ ਕਦਮਨ ਧਾਇ, ਹਾਥ ਜੋੜ ਬਿਨਤੀ ਕਰੀ ॥ ੬ ॥

### ਚੌਪਈ

ਹੇ ਸਾਹਬ ਵਲੀ ! ਇਹ ਬੈਤ ਜੋ ਗਾਇਆ । ਸੁਨ ਮੇਰੇ ਮਨ ਮੋ ਅਤ ਸੁਖ ਪਾਇਆ ।
ਵੇ ਬੈਤ ਫਕੀਰ ਬਹੁਤ ਜੇ ਸੁਨੇ, ਬਡੇ ਨਸੀਬ ਅਪਨੇ ਕਰ ਗਿਨੇ ॥ ੭ ॥

ਤਬ ਸ੍ਰੀ ਗੁਰੂ ਬਾਬਾ ਜੀ ਸ੍ਰੀ ਮੁਖ ਵਾਕ ਸਲੋਕ ਕੀਆ

ਆਪੇ ਪਟੀ ਕਲਮ ਆਪ, ਉਪਰ ਲੇਖ ਭੀ ਤੂੰ ।
ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂੰ ॥

ਜਬ ਇਹ ਸਲੋਕ ਕਮਾਲ ਨੇ ਪਾਇਆ । ਕਰ ਸਲਾਮ ਪਟਨ ਕੋ ਧਾਇਆ ।
*(ਮਕਤਬ) ਖਾਨੇ[4] ਲਕੜੀ ਧਰਾ । ਜਾਇ ਕਦਮ ਬੋਸ[5] ਪੀਰ ਕਾ ਕਰਾ ॥ ੮ ॥
ਅਰਜ ਕਰੀ ਦੋਨੋਂ ਹਥ ਬਾਂਧ 'ਹੇ ਪੀਰ ! ਸਲ ਮਤ ! ਹਮ ਦੇਖਾ ਸਾਧ ।
ਜੰਗਲ ਮੋ ਬੈਠਾ ਹੈ ਵਲੀ । ਅਪਨੀ ਕਲਾਮ[6] ਆਪੇ ਅਤ ਭਲੀ" ॥ ੯ ॥

### ਸੋਰਠਾ

ਸੁਨਤ ਪੀਰ ਇਹ ਬਾਤ, ਪੂਛੀ ਕਥਾ ਕਮਾਲ ਸੋ ।
"ਕਛੂ ਨ ਬੂਝੀ ਜਾਤ, ਬਿਨ ਕਲਾਮ ਵਾ ਕੀ ਸੁਨੇ ॥ ੧੦ ॥

### ਚੌਪਈ

ਹੇ ਕਮਾਲ ! ਜੋ ਤੁਮ ਨੇ ਸੁਨਾ । ਭਲੀ ਬਾਤ ਕਰ ਮਨ ਮੋ ਗੁਨਾ ।
ਏਕ ਬੈਤ ਜੋ ਮੈ ਸੁਨ ਪਾਵੋਂ । ਬੂਝੋਂ ਬਿਆਨ ਸਮਝ ਸਮਝਾਵੋਂ" ॥ ੧੧ ॥
ਤਬ ਕਮਾਲ ਅਰਜ ਪੁਨ ਕੀਆ । "ਏਕ ਬੈਤ ਮੋਹਿ ਹਾਸਲ ਥੀਆ[7] ।
ਪੀਰ ਸਲਾਮਤ ! ਹੁਕਮ ਜੁ ਹੋਇ । ਜੋ ਹਾਸਲ ਥੀਆ ਸੁਨਾਵੋ ਸੋਇ ॥ ੧੨ ॥

ਪੀਰ ਕਾ ਹੁਕਮ ਲੇ ਕਮਾਲ ਨੇ ਬੈਤ ਕਹਾ :

"ਆਪ ਪਟੀ ਕਲਮ ਆਪ ਉਪਰ ਲੇਖ ਭੀ ਤੂੰ ।
ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂੰ ।"

ਸੁਨਤ ਕਲਾਮ ਪੀਰ ਮਗਨਾਨਾ । ਕਾਮਲ ਕਲਾਮ ਫਕਰ ਕਾ ਜਾਨਾ ।
"ਇਹ ਕਲਾਮ ਜਾ ਕੀ ਹੈ ਬਚਾ ! ਦੇਖਾ ਚਹੋਂ ਫਕਰ ਹੈ ਸਚਾ ॥ ੧੩ ॥

1. ਭੇਤ । 2. ਸ਼ੌਕ ਰੱਖਣ ਵਾਲਾ, ਚਾਹਵਾਨ । 3. ਦਰਸ਼ਨ । 4. ਵਿਦਿਆਲਯ ਵਿਚ । 5. ਕਦਮ (ਪੈਰ) ਬੋਸੀ ਕਰਨਾ (ਚੁੰਮਣਾ) । 6. ਬਾਣੀ । 7. ਹੋਇਆ ।* ਇਹ ਪਾਠ ਰੈਫ ਲਾਇਬ੍ਰੇਰੀ ਦੇ ਖਰੜੇ ਵਿਚ ਨਹੀਂ ।

ਚੜ ਸੁਖ ਆਸਨ ਪੀਰ ਤਬ ਚਲਾ । ਖਾਦਮ[1] ਕਮਾਲ ਸਾਥ ਲੇ ਭਲਾ ।
ਚਲ ਆਏ ਜੰਗਲ ਮੋ ਤਹਾਂ । ਬਾਬਾ ਜੀ ਬੈਠੇ ਥੇ ਜਹਾਂ ।। ੧੪ ।।

**ਦੋਹਰਾ**

ਪੀਰ ਬਾਬੇ ਕੋ ਦੇਖ ਕਰ ਅਤ ਮਨ ਭਇਆ ਪ੍ਰਸੰਨ ।
ਕਰ ਦਸਤ ਬੋਸ[2] ਬੈਠੇ ਜਹਾ, ਧੰਨ ਸਾਧ ਜਗ ਧੰਨ ।। ੧੫ ।।

ਬਾਬਾ ਜੀ ਵਾਚ । ਬੈਤ ।

"ਆਉ ਪੀਰ ਜੀ ! ਮਿਹਰ ਮੋਲਾ[3] ਭਈ । ਜੁ ਦੇਖਨ ਫਕਰ ਕਾ ਜਗਤ ਮੇ ਸਹੀ" ।। ੧੬ ।।
ਕਹਾ ਪੀਰ, "ਸਾਕੂੰ[4] ਥੀਆ ਫਜਲ[5] ਤਮਾਰੇ ਮਿਲਨ ਕਾ ਥੀਆ ਮੈ ਸਬਬ ।। ੧੭ ।।
ਯਹ ਇਕ ਬੈਤ ਤੇਰਾ ਸੁਨਾ ਹੈ ਜਬੀ । ਥੀਆ ਸੰਕ ਦਿਲ ਮੇਂ ਚਲ ਆਇਆ ਤਬੀ ।। ੧੮ ।।
ਦੇਹੋ ਬਿਆਨ ਸਾਕੂੰ ਹੇ ਨਾਨਕ ਵਲੀ ! ਇਕਾ ਏਕੁ ਆਖੋ ਹੈ ਵੈਹਦਤ[6] ਭਲੀ ।। ੧੯ ।।
ਜੁ ਇਕਾ ਹੈ ਸਾਈਂ ਬਨੀ ਹੈ ਦੂਇ ਹਦ । ਮੈ ਕਾਕੂੰ[7] ਸਲਾਹੀ ਕਰੋ ਕਾਕੂੰ ਰਦ ।। ੨੦ ।।
ਹਿੰਦੂ ਕਹੈ ਰਬ ਹਮ ਮੋ ਸਹੀ । ਮੁਸਲਮਾਨ ਸਬੂਤ ਕਰਤੇ ਹੈਂ ਯਹੀ ।। ੨੧ ।।
ਕਹੋ ਬਿਆਨ ਇਸਾਕਾ ਖੁਦਾ ਕੇ ਵਲੀ । ਮਿਟੇ ਕੁਫਰ ਦਿਲ ਕਾ ਅਕਲ ਹੋਇ ਭਲੀ" ।। ੨੨

ਤਬ ਬਾਬਾ ਜੀ ਸਲੋਕ ਕਹਾ :

ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰਿ ਜਾਇ । ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ ।।
ਇਕਾ ਸਾਈਂ ਇਕਾ ਹਦ । ਇਕਸ ਨੂ ਸੇਵ ਦੂਜੇ ਨੂ ਰਦ" ।। ੧ ।।
ਜਬ ਪੀਰ ਯਹ ਜਾਮ ਵਹਦਤ ਪੀਆ । ਮੁਹਬਤ ਕੇ ਦਰਿਯਾਇ ਗੋਤਾ ਲੀਆ ।। ੨੩ ।।
ਰਿਆਜਤ ਜੁਹਦ[8] ਖਾਬ[9] ਸੋ ਤਬ ਜਗਾ । ਲਗੀ ਲਗਨ ਦਿਲ ਮੋ ਸੋ ਕਹਨੇ ਲਗਾ ।। ੨੪ ।।

ਤਬ ਸੇਖ ਇਬਰਾਹੀਮ ਏਹੁ ਸਵਾਲ ਕੀਆ :

ਪਾੜ ਪਟੋਲਾ ਧਜ[10] ਕਰੀ, ਕੰਮਲੜੀ[11] ਪਹਰੇਉ ।
ਜਿਨੀ ਵੇਸੀ ਸਹੁ ਪਾਈਐ, ਸਾਈ ਵੇਸ ਕਰੇਉ ।

ਜਬਾਬ ਨਾਨਕ ਸਾਹ :

ਕਾਇ ਪਟੋਲਾ ਧਜ ਕਰੀ, ਕੰਮਲੜੀ ਪਹਰੋ ਕਾਇ ।
ਘਰ ਹੀ ਬੈਠੇ ਸਹੁ ਮਿਲੇ, ਜੇ ਚਿਤ ਰਾਖੋ ਥਾਇ ।।
ਘਰ ਹੀ ਮੁੰਧ[12] ਬਦੇਸ ਪਿਰ, ਨਿਤ ਸਾਰ ਸੰਮਾਲੇ ।
ਮਿਲਦਿਆ ਢਿਲ ਨ ਲਗਈ, ਜੇ ਨੀਅਤ ਰਾਸ ਕਰੇ ।

ਜਬ ਇਹ ਸਲੋਕ ਬਾਬੇ ਜੀ ਕਹਾ ਤਬ ਪੀਰ ਨੇ ਸਵਾਲ ਕੀਆ :

ਨੰਢੀ[13] ਥੀਇ[14] ਨ ਗਾਵਿਆ[15] ਵਡੀ ਥੀ ਮੁਈਆਸ ।
ਧਨ[16] ਸਿਕੇਂਦੀ[17] ਗੋਰ[18] ਪਈ, ਤੈ ਸਹ ਨਾ ਮਿਲੀਆਸ ।।

ਫੇਰ ਬਾਬਾ ਜੀ ਜਬਾਬ ਕਹਾ

1 ਖ਼ਿਦਮਤ ਕਰਨ ਵਾਲਾ, ਸੇਵਾਦਾਰ । 2 ਦਸਤ । (ਹੱਥ ਬੋਸੀ ਚੁੰਮਣ ਕਰਨਾ । 3 ਪਰਮੇਸੁਰ । 4. ਸਾਨੂੰ । 5. ਕ੍ਰਿਪਾਭਾਵ । 6 ਤੌਹੀਦ ਰੱਬ ਨੂੰ ਇਕ ਮੰਨਣਾ 7 ਕਿਸ ਨੂੰ । 8 ਭਗਤੀ ਭਾਵ । 9. ਸੁਪਨਾ 10. ਰੇਸ਼ਮੀ ਚੋਲੇ ਨੂੰ ਪਾੜ ਕੇ ਲੀਰਾਂ ਲੀਰਾਂ ਕਰ ਦੇਣਾ । 1. ਕਾਲੀ ਕੰਬਲੀ । 12 ਜੀਵ ਰੂਪ ਮੁਟਿਆਰ (ਇਸਤ੍ਰੀ) । 13. ਮੁਟਿਆਰ । 14. (ਪਾਠਾਂਤਰ) 15 ਭੋਗਿਆ । 16. ਜੀਵ ਰੂਪ ਇਸਤ੍ਰੀ । 1 ਕੂਕੇਂਦੀ (ਪਾਠਾਂਤਰ) । 18. ਕਬਰ ।

ਮਹਲ[1] ਕੁਚਜੀ ਮਰਵੜੀ,[2] ਕਾਲੀ ਮਨਹੁ ਕਸੁਧਿ ।[3]
ਜੇ ਗੁਣ ਹਵਨ ਤਾ ਪਿਰ[4] ਮਿਲ਼ੇ, ਨਾਹਤ[5] ਅਵਗੁ(ਣ) ਮੁੰਧ[6] ॥

'ਹੇ ਪੀਰ ਜੀ ! ਜੇ ਅਵਰਤ[7] ਕੁਚਜੀ ਅਤੇ ਲੜਾ(ਕੀ), ਅੰਦਰ ਕੀ ਕਾਲੀ ਕੁਸੁਧ ਮਨ ਹੋਇ ਤਿਸ ਕੋ ਖਸਮ ਨਾਹੀ ਮਿਲਤਾ । ਜੇ ਗੁਣ ਹੋਵਨ ਤਾ ਪਿਰ ਮਿਲ਼ੇ, ਬਿਨ ਗੁਣ ਨਾਹੀ ਮਿਲਦਾ ।'

ਸਵਾਲ ਪੀਰ :

ਕਵਨ ਸੁ ਅਖਰ ਕਵਨ ਗੁਣ, ਕਵਨ ਸੁ ਮਣੀਆ ਮੰਤ[8] ?
ਕਵਨ ਸੁ ਭੇਣ ਵੇਸ ਕਰੀ, ਜਿਤ ਵਸ ਆਵੈ ਕੰਤ ॥

'ਹੇ ਨਾਨਕ ਜੀ ! ਵਹੁ ਕਵਨ ਆਖਰ ਹੈ ਕਉਨ ਗੁਣ ਕਉਨ ਮਨੀਆ ਮੰਤ ਹੈ ਜਿਤ ਸਾਈਂ ਮਿਲਦਾ ਹੈ ਸੋ ਮੈਂ ਕੋ ਦਸ ।'

ਬਾਬਾ ਜੀ ਜਵਾਬ ਕਹਾ :

ਨਿਵਨ[9] ਸੁ ਅਖਰ ਖਿਵਨ[10] ਗੁਨ, ਜਿਹਬਾ ਮਨੀਆ ਮੰਤ ।
ਏ ਤ੍ਰੈ ਭੈਣੇ ਵੇਸ ਕਰੇ, ਤਾ ਵਸ ਆਵੀ ਕੰਤ ॥
ਸੇਵਾ ਕਰੇ ਜੋ ਕੰਤ ਕੀ, ਕੰਤ ਤਿਸੀ ਕਾ ਹੋਇ ।
ਗਰੀਬੀ ਕੰਤ ਨ ਪਾਈਐ, ਭਾਵੇ ਖਰੀ ਸੁਆਲਿਉ[11] ਹੋਇ ॥

ਹੇ ਸੇਖ ਜੀ ! ਸੇਵਾ ਤੇ ਕੰਤ ਮਿਲਦਾ ਹੈ, ਬਿਨ ਸੇਵਾ ਮਿਲਦਾ ਨਾਹੀ ਭਾਵੇਂ ਕੈਸੀ ਸੁੰਦਰ ਹੋਇ । ਅੰਦਰਹੁ ਗਰਬ[12] ਕਰੇ ਤਾ ਮਿਲਾਪ ਨਾ ਹੋਇ । ਗਰਬ ਛੋਡ ਸੇਵਾ ਕਰੇ ਤਾ **ਕੰਤ ਉਸੀ** ਕੇ ਬਸ ਹੋਇ ।

### ਦੋਹਰਾ

ਸੁਨਤ ਬਾਤ ਇਹੁ ਸੇਖ ਜੀ, ਕਦਮਨ ਲਾਗੇ ਧਾਇ ।
ਸਿਫਤ ਸਨਾਇ[13] ਕਰਨੇ ਲਗਾ, ਵਾਹ ਨਾਨਕ ਜੀ ਵਾਹਿ ॥ ੨੫ ॥

### ਬੈਤ

ਮਿਲੀ ਆਜ ਸਾਕੂੰ ਖਬਰ ਰਾਹ ਰਬ । ਅਸਾਂ ਕੂੰ ਭਇਆ ਜਿੰਦਗੀ ਕਾ ਸਬਬ ॥ ੨੬ ॥
ਅਸਾਂ ਕੂੰ ਮਿਲਾ ਰਬ ਕਾ ਅਉਲੀਆਇ । ਨਹੀ ਸਕ ਕਾਈ ਮਿਲਨ ਮੋ ਖੁਦਾਇ ॥੨੭ ॥
ਕਰੋ ਕੁਛ ਅਰਜ ਮੈ ਜੁ ਹੋਵੈ ਰਜਾਇ । ਬਹੁਤ ਬਾਤ ਕਰਨੀ ਵਲੀ ਸੋ ਗੁਨਾਹਿ ॥ ੨੮ ॥

ਬਾਬਾ ਜੀ ਬਾਚ :

ਸੁਨੋ ਸੇਖ ਜੀ ! ਬਾਤ ਮੋਲਾ (ਮੌਲਾ) ਸਲਹ (ਸਲਾਹ) । ਦਿਗਰ[14] ਬਾਤ ਕਰਨੀ ਫਕਰ ਸੋ ਗੁਨਾਹਿ ॥ ੨੯ ॥

ਤਬ ਬਾਬਾ ਜੀ ਇਹ ਸਲੋਕ ਕਹਾ :

ਰੁਪੈ[15] ਕਾਮੈ ਦੋਸਤੀ ਭੁਖੇ ਸਾਦੇ[16] ਗੰਢ । ਲਬੇ ਮਾਲੇ ਘੁਲ ਮਿਚਲ ਉਘੇ ਸਉਨ ਪਲੰਘ ।
ਭਉਕੇ ਕ੍ਰੋਧ ਖੁਆਰ ਹੋਇ, ਫਕੜ ਪਿਟੇ ਧੰਧ । ਚੁਪੇ ਚੰਗੀ ਨਾਨਕਾ ਬਿਨ ਨਾਵੈ ਮੁਹ ਗੰਧ ॥

1 ਜੀਵ ਰੂਪ ਇਸਤ੍ਰੀ ਮਹਿਲਾ) । 2. ਲੜਾਕੀ, ਲੜਾਈ ਕਰਨ ਵਾਲੀ । ਜਿਸ ਦਾ ਮਨ ਸ਼ੁੱਧ ਨਾ ਹੋਵੇ । 4. ਪ੍ਰਿਯ, ਪਿਆਰਾ । 5 ਨਹੀਂ ਤਾਂ । 6 ਮੁਗਧਾ ਇਸਤ੍ਰੀ 7. ਜੀਵਕਾ ਹੀਨ । 8 ਮਣੀ ਰੂਪ ਮੰਤ । 9 ਨਿਮ੍ਰਤਾ । 10 ਖਿਮਾ 11 ਸੋਹਣੀ ਸੁੰਦਰ । 12. ਗੁਮਾਨ, ਹੰਕਾਰ । 13. ਉਪਮਾ, ਮਹਿਮਾ । 14. ਦੂਜੀ । 15. ਰੂਪ ਸ਼ਕਲ । 16. ਸੁਆਦ ।

'ਸੁਨੀਐ ਸੇਖ ਜੀ ! ਜਿਉ ਰੂਪ ਸੋ ਕਾਮ ਕੀ ਪ੍ਰੀਤਿ ਹੈ, ਭੂਖ ਕੋ ਸਵਾਦ ਸੋਂ, ਨੀਦ ਪਲੰਘ ਸਉਨੇ ਸੋਂ, ਲੋਭ ਕੋ ਮਾਲ ਸੋਂ, ਕ੍ਰੋਧ ਲੜਾਈ ਸੋਂ, ਗਰਸਤੀ ਕੋ ਧੰਧੇ ਸੋਂ, ਤਿਉ ਰਬ ਕੇ ਪਿਆਰਿਆਂ ਕੋ ਰਬ ਸੇ ਮੁਹਬਤ ਹੈ। ਬਿਨਾ ਖੁਦਾਇ ਕੀ ਬਾਤ ਮੁਖ ਸੋਂ ਬੋਲਨਾ ਦੁਰਗਧ ਨਿਕਾਲਨੀ ਹੈ। ਐਸੇ ਬੋਲਨੇ (ਸੇ) ਚੁਪ ਕਰ ਰਹਨਾ ਭਲਾ ਹੈ।

ਸਵਾਲ ਸੇਖ ਇਬਰਾਹੀਮ ਪੀਰ :

ਹੇ ਨਾਨਕ ! ਵਲੀ ਖੁਦਾਇ ਦੇ, ਇਹੁ ਕਾਤੀ[1] ਸਾਕੂ ਦੇਹ।
ਜਿਤ ਕੁਠਾ ਮਰਦ ਹਲਾਲ ਹੋਇ, ਮਿਲੇ ਰਬ ਸੋ ਤੇਹੁ ॥ ੩੦ ॥

ਤਬ ਬਾਬੇ ਜੀ ਕਹਾ, "ਸੇਖ ਜੀ ! ਕਾਤੀ ਲੀਜੀਏ।"

**ਸਲੋਕ**

ਸਚ ਕੀ ਕਾਤੀ ਸਚ ਸਭ ਸਾਰ। ਘਾੜਤ ਤਿਸਕੀ ਅਪਰ ਅਪਾਰ।
ਸਚ ਦੀ ਸਾਨ ਲੇਇ ਚਿਲਕਾਇ। ਗੁਣ ਕੀ ਥੇਕੇ[2] ਵਿਚ ਸਮਾਇ ॥
ਤਿਸ ਕਾ ਕੁਠਾ ਹੋਵੈ ਸੇਖ। ਲੋਹੂ ਲਬ ਨਕਿੱਥਾ[3] ਦੇਖ।
ਹੋਇ ਹਲਾਲ ਲਗੇ ਹਕ ਜਾਇ। ਨਾਨਕ ਦਰੁ ਦੀਦਾਰ ਸਮਾਇ।

'ਹੇ ਸੇਖ ਜੀ ! ਇਸ ਮੋ ਜਬ ਲਗ ਲੋਭ ਕਾ ਲੋਹੂ ਹੈ ਤਬ ਲਗ ਖਾਮਨਾ (ਪਾਪ) ਹੈ। ਜਬ ਇਸ ਕਾਤੀ ਸੇ ਜਿਬਾ[4] ਹੋਇ, ਲਬ ਕਾ ਲੋਹੂ ਨਿਕਸ ਜਾਇ, ਤਬ ਹਲਾਲ ਹੋਇ।'

ਇਹ ਬਾਤ ਸੁਨ ਕੇ ਪੀਰ ਕਾ ਜੀ ਬਹੁਤ ਖੁਸ ਹੂਆ। ਅਰੁ ਬਹੁਤ ਭੈ ਮੋ ਆਇ ਗਇਆ। ਆਖਿਉਸ, "ਜੋ ਕੁਛੁ ਖੁਦਾਇ ਸੋ ਮਾਂਗਤੇ ਥੇ ਸੋ ਪਾਇਆ, ਨਿਹਾਲ ਹੋਏ।" ਤੇ ਫੇਰ ਸੇਖ ਅਰਜ ਕੀਆ, "ਨਾਨਕ ਜੀ ! ਤੈਂ ਕੋਲੋਂ ਜੋ ਲੁੜੀਦਾ ਸਾ ਸੋ ਪਾਇਆ। ਪਰ ਇਕ ਹੋਰ ਭੀ ਅਰਜ ਹੈ, ਹੁਕਮੁ ਹੋਵੈ ਤਾ ਪੁਛਾਂ ?" ਤਾ ਬਾਬੇ ਕਹਆ, "ਪੁਛੀਐ ਜੀ, ਪੀਰ ਜੀ !" ਤਬ ਇਹ ਕਹਾ ਸਬਦ।

ਸਿਰੀ ਰਾਗ ਮ: ੧

ਅਛਲ ਛਲਾਈ ਨਾ ਛਲੇ, ਨਹੀਂ ਘਾਉ ਕਟਾਰਾ ਕਰ ਸਕੇ।
ਜਿਉ ਸਾਹਬ ਰਾਖੈ ਤਿਉ ਰਹੈ, ਲੋਭੀ ਕਾ ਜੀਉ ਟਲ ਪੜੇ, ਬਿਨ ਤੇਲ ਦੀਵਾ ਕਿਉ ਜਲੇ ॥ ੧ ॥

ਹੇ ਨਾਨਕ ਜੀ ! ਏਹ ਮਾਇਆ ਅਛਲ ਕਿਸੀ ਸੋ ਛਲੀ ਨਾਹੀ ਜਾਤੀ। ਅਰ ਜੀਉ ਲੋਭੀ ਸੋ ਕਿਸੀ ਹਥੀਆਰ, ਸੋਂ ਕਾਟੀ ਨਹੀ ਜਾਤੀ। ਦੇਖਾ ਨਾਨਕ ਜੀ ! ਤੇਲ ਬਿਨਾ ਦੀਵਾ ਕੈਸੇ ਜਲੇਗਾ। ਬਿਨ ਦੀਵੇ ਉਜਿਆਰਾ ਕੈਸੇ ਹੋਇ ?'

ਤਬ ਬਾਬਾ ਜੀ ਕਹਾ :

ਪੋਥੀ ਪੁਰਾਨ ਕਮਾਈਐ। ਭੌ ਵਟੀ ਇਸ ਤਨ ਪਾਈਐ।
ਸਚ ਬੂਝਣ ਆਣ ਜਲਾਈਐ। ਬਿਨ ਤੇਲ ਦੀਵਾ ਇਉ ਜਲੇ।
ਕਰ ਚਾਨਣਾ ਸਾਹਿਬ ਤੌ ਮਿਲੈ ॥ ੧ ॥ ਰਹਾਉ।

1 ਕਤਰਨੀ, ਛੁਰੀ ਅਥਵਾ ਤਲਵਾਰ। 2 ਗੁਥਲੀ। 3. ਨਿਕਲਨਾ। 4 ਜ਼ਿਬਹ, ਹਲਾਲ।

ਅਰਬ। ਪੋਥੀ ਕਿਤਾਬ ਕਾ ਮਤਲਬ ਬੂਝਨਾ ਇਹੁ ਦੀਵਾ, ਰਬ ਕਾ ਭੌ[1] ਬਤੀ ਕਰੈ, ਸਚ ਬੂਝਨਾ ਇਸ ਆਗ ਸੋ ਦੀਵਾ ਜਲਾਵੈ। ਸੇਖ ਜੀ! ਇਤ ਸੰਜਮ ਤੇਲ ਬਿਨ ਦੀਵਾ ਜਲੇ। ਐਸੇ ਜਾਦਨ ਸੋਂ ਸਾਹਬ ਕਾ ਦੀਦਾਰ ਹੋਇ।

ਪਉੜੀ ਤੀਜੀ

ਇਤ ਤਨ ਲਗੇ ਬਾਣੀਆ। ਸੁਖ ਹੋਵੈ ਸੇਵ ਕਮਾਣੀਆ।
ਸਭ ਦੁਨੀਆ ਆਵਣ ਜਾਣੀਆ ॥ ੩ ॥
ਵਿਚ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਨ ਪਾਈਐ।
ਕਹੁ ਨਾਨਕ ਬਾਹ ਲੁਡਾਈਐ[2] ॥ ੪ ॥

'ਹੇ ਸੇਖ ਜੀ! ਜਬ ਇਸ ਮੁਰਸਦ[3] ਬਚਨ ਸੋ ਮੁਹਬਤ ਹੋਇ ਅਰ ਸੇਵਾ ਕਰੇ ਤਾ ਸੁਖ ਪਾਏ। ਅਰੁ ਦੁਨੀਆ ਆਵਣੇ ਜਾਣੇ ਮੋ ਹੈ। ਐਸੀ ਸੇਵਾ ਮੁਰਸਦ ਕੀ ਦੁਨੀਆ ਮੋ ਕਰੇ, ਦਰਗਾਹ ਮੋ ਠਉਰ ਪਾਵੈ ਤਬ ਆਨੰਦ ਸੋ ਬਾਹ ਲੁਡਾਵੈ।'

ਜਬ ਇਹ ਬਚਨ ਬਾਬੇ ਜੀ ਕੇ ਸੇਖ ਨੇ ਸੁਣੇ ਤਾ ਕਹਿਓਸ,[4] "ਨਾਨਕ ਜੀ! ਤੂੰ ਜੋ ਖ਼ੁਦਾਇ ਦੀਆਂ ਗਲਾਂ ਕਰਦਾ ਹੈ, ਤੇਰੇ ਵਿਚ ਖ਼ੁਦਾਇ ਬੋਲਦਾ ਹੈ ਕਿ ਤੂੰ ਖ਼ੁਦਾਇ ਹੈ?"

ਤਬ ਬਾਬਾ ਜੀ ਹਸਨੇ ਲਗੇ। ਕਹਿਉਨ[5], "ਸੇਖ ਜੀ! ਤੂੰ ਨਿਹਾਲ ਹੋਇਆ।" ਤਬ ਸੇਖ ਨੇ ਫੇਰ ਅਰਜ ਕੀਆ, "ਨਾਨਕ ਜੀ! ਤੂੰ ਮੇਰੇ ਘਰ ਚਲੋ।" ਤਾ ਬਾਬੇ ਕਹਿਆ, "ਸੇਖ ਜੀ! ਤੈਨੂ ਅਪਨਾ ਘਰ ਦਿਸ ਨਹੀਂ ਆਵਦਾ।" ਤਬ ਸੇਖ ਆਖਿਆ, "ਨਾਨਕ ਵਲੀ ਜੀ! ਸੋ ਘਰ ਦਿਖਲਾਇ ਦੇਹੁ। ਜਿਸ ਘਰ ਦੀਆ ਬਾਤਾ ਕਰਦਾ ਹੈਂ।" ਤਬ ਬਾਬੇ ਜੀ ਸਲੋਕ ਆਖਿਆ:

ਘਰ ਮੇ ਘਰ ਦਿਖਲਾਇ ਦੇਇ ਸੋ ਸਤਿਗੁਰ ਪੁਰਖ ਸੁਜਾਨ।
ਪੰਚ ਸਬਦ ਧੁਨ ਕਾ ਸੁਨਤ, ਤਹ ਬਾਜੇ ਸਬਦ ਨਿਸਾਨ।
ਦੀਪ ਲੋਇ ਪਾਤਾਲ ਤਹ ਖੰਡ ਮੰਡਲ ਹੈਰਾਨ।
ਤਾਰ ਘੋਰ ਬਾਜੰਤ੍ਰ ਤਿਹ ਸਾਚ ਤਖਤ ਸੁਲਤਾਨ।
ਸੁਖਮਨ ਕੇ ਘਰ ਰਾਗ ਸੁਨ, ਸੁੰਨ ਮੰਡਲ ਲਿਵ ਲਾਇ।
ਅਕਥ ਕਥਾ ਬੀਚਾਰੀਐ, ਮਨਸਾ ਮਨੇ ਸਮਾਇ।
ਉਲਟ ਕਮਲ ਅੰਮ੍ਰਿਤ ਭਰਾ, ਇਹ ਮਨੁ ਕਤਹੋਂ[6] ਨ ਜਾਇ।
ਅਜਪ ਜਾਪ ਨ ਵੀਸਰੇ, ਆਦਿ ਜੁਗਾਦਿ ਸਮਾਇ।
ਸਭ ਸਖੀਆ ਪੰਚੋ ਮਿਲੇ, ਗੁਰਮੁਖਿ ਨਿਜ ਘਰ ਵਾਸ।
ਸਬਦ ਖੋਜ ਇਹ ਘਰ ਲਹੈ, ਨਾਨਕ ਤਾ ਕਾ ਦਾਸ ॥ ੧ ॥

ਜਬ ਇਬਰਾਹੀਮ ਬਾਬੇ ਕੇ ਮੁਖ ਸੋ ਸਲੋਕ ਸੁਨਾ, ਕਦਮਨ ਪਰ ਗਿਰ ਪੜਾ। ਅਰੁ ਘਰ ਕੀ ਖਬਰ ਪਾਈ। ਮਗਨ ਹੂਆ, ਬੜੇ ਸੁਖ ਮੋ ਲੀਨ ਹੂਆ। ਜਬ ਜਾਗਾ ਤਬ ਬਾਬੇ ਜੀ ਆਖਿਆ, ਸੇਖ ਜੀ! ਤੂੰ ਮੁਕਤ ਹੂਆ।" ਸੇਖ ਬਹੁਤ ਪ੍ਰਸੰਨ ਭਇਆ। ਅਰ ਆਖਿਉਸ, "ਮੇਰੀ ਇਕ ਹੋਰ

---

1. ਭੈ, ਡਰ। 2. ਖੁਸ਼ੀ ਵਿਚ ਬਾਂਹ ਹਿਲਾਕੇ ਫਿਰਨਾ। 3. ਗੁਰੂ, ਪੀਰ। 4. ਉਸ ਨੇ ਕਹਿਆ। 5. ਉਨ੍ਹਾ ਨੇ ਕਹਿਆ। 6. ਕਿਧਰੇ।

ਅਰਜ ਹੈ, ਜੋ ਗੁਸਤਾਕੀ ਮਾਫ ਹੋਇ ਤਬ ਕਹਾ, ਮੇਰੀ ਤਸੱਲੀ ਕੁਲ ਹੋਇ।'' ਬਾਬਾ ਬੋਲਿਆ, "ਸੇਖ ਜੀ ! ਪੂਛੀਏ।" ਤਬ ਸੇਖ ਕਹਾ, ਮੈ ਕੂੰ[1] ਏਕ ਵਾਰ ਸੁਨਾਈਐ, ਮੇਰਾ ਮਖਸੂਦ ਹੈ ਵਾਰ ਦੂਇ ਬਿਨਾ ਹੋਤੀ ਨਹੀਂ, ਦੇਖਾ, ਤੁਸੀਂ ਦੂਜਾ ਕੋਨ ਠਹਰਾਵੋਂਗੇ। ਖੁਦਾਇ ਸਰੀਰ ਕੋਨ ਕਰਸੇ।" ਤਾ ਬਾਬੇ ਬੋਲਿਆ, "ਮਰਦਾਨਿਆ ! ਰਬਾਬ ਵਜਾਇ, ਰਾਗੁ ਆਸਾ ਮੇ ਪਉੜੀ ਵਾਰ ਕੀ ਆਖੀ :

### ਪਉੜੀ

ਆਪੀਨੈ ਆਪ ਸਾਜਿਆ, ਆਪੀਨੈ ਰਚਿਆ ਨਾਉ।
ਦੂਜੀ ਕੁਦਰਤ ਸਾਜੀਐ, ਕਰ ਆਸਣ ਡਿਠਾ ਚਾਉ।
ਦਾਤਾ ਕਰਤਾ ਆਪ ਤੂੰ, ਤੁਸ[2] ਦੇਵੈ ਕਰੈ ਪਸਾਉ[3]।
ਤੂ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ।
ਕਰ ਆਸਨ ਡਿਠਾ ਚਾਉ ॥ ੧ ॥

### ਪਉੜੀ

ਨਾਨਕ ਜੀਅ ਉਪਾਇ ਕੈ, ਲਿਖ ਨਾਵੈ ਧਰਮ ਬਹਾਲਿਆ।
ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ[4]।
ਥਾਉ ਨ ਪਾਇਨ ਕੂੜਿਆਰ, ਮੁਹਿ ਕਾਲੈ ਦੋਜਕਿ[5] ਚਾਲਿਆ।
ਤੇਰੇ ਨਾਇ ਰਤੇ ਸੇ ਜਿਣ[6] ਗਏ, ਹਾਰਿ ਗਏ ਸੇ ਠਗਣ ਵਾਲਿਆ।
ਲਿਖ ਨਾਵੈ ਧਰਮੁ ਬਹਾਲਿਆ ॥ ੨ ॥

### ਪਉੜੀ

ਆਪੀਨੈ ਭੋਗ ਭੋਗ ਕੈ, ਹੋਇ ਭਸਮੜਿ[7] ਭਉਰੁ ਸਿਧਾਇਆ।
ਵਡਾ ਹੋਇਆ ਦੁਨੀਦਾਰ, ਗਲਿ ਸੰਗਲ ਘਤਿ ਚਲਾਇਆ।
ਅਗੈ ਕਰਣੀ ਕੀਰਤ ਵਾਚੀਐ, ਬਹਿ ਲੇਖਾ ਕਰਿ ਸਮਝਾਇਆ।
ਥਾਉ ਨ ਹੋਈ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ।
ਮਨ ਅੰਧੈ ਜਨਮ ਗਵਾਇਆ ॥ ੩ ॥

### ਪਉੜੀ

ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰ ਪਾਇਆ।
ਏਹੁ ਜੀਉ ਬਹੁਤੇ ਜਨਮ ਭਰਮਿਆ, ਤਾ ਸਤਿਗੁਰ ਸਬਦਿ ਸੁਣਾਇਆ।
ਸਤਿਗੁਰ ਜੇਵਡੁ ਦਾਤਾ ਕੋ ਨਹੀਂ, ਸਭ ਸੁਣਿਹੋ ਲੋਕ ਸਬਾਇਆ।
ਸਤਿਗੁਰ ਮਿਲਿਐ ਸਚਿ ਪਾਇਆ, ਜਿਨੀ ਵਿਚਹੁ ਆਪ ਗਵਾਇਆ।
ਜਿਨੀ ਸਚੋ ਸਚ ਬੁਝਾਇਆ ॥ ੪ ॥

---

1. ਮੈਨੂੰ। 2. ਖੁਸ਼ ਹੋਕੇ। 3. ਕ੍ਰਿਪਾ ਭਾਵ। 4. ਕੋੜ੍ਹੀ, ਜਜ਼ਾਮ (ਕੋੜ੍ਹ) ਦੇ ਮਾਰੇ ਹੋਏ। 5. ਦੋਜ਼ਖ (ਨਰਕ) ਵਿਚ। 6. ਜਿੱਤ। 7. ਭਸਮ ਰਪ।

### ਪਉੜੀ

ਨਾਇ ਤੇਰਾ ਨਿਰਕਾਰ ਹੈ, ਨਾਇ ਲਏ ਨਰਕ ਨ ਜਾਈਐ ।
ਜੀਉ ਪਿੰਡ ਸਭ ਤਿਸ ਦਾ, ਦੇ ਖਾਜੈ ਆਖਿ ਗਵਾਈਐ ।
ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ ।
ਜੇ ਜਰਵਾਣਾ[1] ਪਰਹਰੈ[2] ਜਰਵੇਸ[3] ਕਰੇਂਦੀ ਆਈਐ ।
ਕੋ ਰਹੈ ਨ ਭਰੀਐ ਪਾਈਐ[4] ॥ ੫ ॥

### ਪਉੜੀ

ਖਿਨ ਸਤਿਗੁਰ ਕਿਨੈ ਨ ਪਾਇਓ, ਬਿਨ ਸਤਿਗੁਰ ਕਿਨੈ ਨ ਪਾਇਆ ।
ਸਤਿਗੁਰ ਵਿਚ ਆਪਿ ਰਖਿਓਨ, ਕਰਿ ਪ੍ਰਗਟ ਆਖਿ ਸੁਣਾਇਆ ।
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨ ਵਿਚਹੁ ਮੋਹਿ ਚੁਕਾਇਆ ।
ਉਤਮ ਏਹੁ ਵੀਚਾਰ ਹੈ, ਜਿਨ ਸਚੇ ਸਿਉ ਚਿਤੁ ਲਾਇਆ ।
ਜਗ ਜੀਵਨ ਦਾਤਾ ਪਾਇਆ ॥ ੬ ॥

### ਪਉੜੀ

ਸੇਵ ਕੀਤੀ ਸੰਤੋਖਈ, ਜਿਨਿ ਸਚੋ ਸਚ ਧਿਆਇਆ ।
ਓਨੀ ਮੰਦੇ ਪੈਰ ਨ ਰਖਿਓ, ਕਰ ਸੁਕ੍ਰਤ[5] ਧਰਮ ਕਮਾਇਆ ।
ਓਨੀ ਦੁਨੀਆ ਤੋੜੇ ਬੰਧਨਾ, ਅੰਨ ਪਾਣੀ ਥੋੜਾ ਖਾਇਆ ।
ਤੂ ਬਖਸੀਸੀ[6] ਅਗਲਾ, ਨਿਤ ਦੇਵਹ ਚੜਹਿ ਸਵਾਇਆ ।
ਵਡਿਆਈ ਵਡਾ ਪਾਇਆ ॥ ੭ ॥

### ਪਉੜੀ

ਸਚਾ ਸਾਹਿਬ ਏਕ ਤੂੰ, ਜਿਨਿ ਸਚੋ ਸਚੁ ਵਰਤਾਇਆ ।
ਜਿਸ ਤੂੰ ਦੇਹਿ ਤਿਸੁ ਮਿਲੈ ਸਚੁ, ਤਾ ਤਿਨੀ ਸਚੁ ਕਮਾਇਆ ।
ਜਿਨ ਕੈ ਹਿਰਦੈ ਸਚ ਵਸਾਇਆ ।
ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮ ਗਵਾਇਆ ।
ਵਿਚ ਦੁਨੀਆ ਕਾਹੇ ਆਇਆ ॥ ੮ ॥

### ਪਉੜੀ

ਭਗਤ ਤੇਰੇ ਮਨ ਭਾਵਦੇ, ਦਰ ਸੋਹਨ ਕੀਰਤਨ ਗਾਵਦੇ ।
ਨਾਨਕ ਕਰਮਾ ਬਾਹਰੇ, ਦਰਿ ਢੋਅ[8] ਨ ਲਹਨੀ ਧਾਵਦੇ ।
ਇਕ ਮੂਲ ਨ ਬੁਝਨ ਆਪਣਾ, ਅਣਹੋਂਦਾ ਆਪ ਗਣਾਇਦੇ ।
ਹਉ ਢਾਢੀ ਕਾ[9] ਨੀਚ ਜਾਤ, ਹੋਰ ਉਤਮ ਜਾਤਿ ਸਦਾਇਦੇ ।
ਤਿਨਾ ਮੰਗਾ ਜੋ ਤੁਝੈ ਧਿਆਇਦੇ । ੯ ॥

---

1. ਜ਼ੋਰ । 2. ਤਿਆਗ ਦੇਵੇ । 3. ਜਰਾ ਬੁਢੇਪਾ । 4. ਪੜੋਪੀ , 5. ਪੁੰਨ । 6 ਬਖਸ਼ਿਸ਼ ਕਰਨ ਵਾਲਾ । 7. ਬਹੁਤਾ । 8. ਢੋਈ । 9. ਢਾਡੀ-ਪੁਤ੍ਰ ।

ਨੋ ਪੌੜੀਆ ਬਾਬੇ ਜੀ ਆਖੀ, ਤਬ ਪੀਰ ਜੀ ਸੁਨ ਕਰ ਉਠ ਖੜਾ ਹੋਇਆ, ਤਸਲੀਮਾਤ[1] ਕਰ ਕੇ ਆਖਿਉਸ,''ਨਾਨਨ ਜੀ, ਵਲੀ ! ਤੁਧ ਖਦਾਇ ਪਾਇਆ ਹੈ। ਤੇਰੇ ਮੌ ਖੁਦਾਇ ਮੌ ਭੇਦ ਨਾਹੀ। ਤੂੰ ਅਸਾਂ ਪਰ ਮਿਹਰਵਾਨ ਥੀਆ[2] ਹੈ।'' ਤਾ ਬਾਬੇ ਆਖਿਆ, ''ਸੇਖ ਜੀ ! ਤੇਰੀ ਖੇਪ ਖੁਦਾਇ ਨਿਬਾਹੇਗਾ।'' ਫੇਰ ਸੇਖ ਆਖਿਆ, ''ਨਾਨਕ ਜੀ ! ਬਚਨੁ ਦੇਹ।'' ਬਾਬੇ ਜੀ ਕੇ ਬਚਨ ਕਰ ਸੇਖ ਕੋ ਪਰਮ[3] ਸੁਖ ਪ੍ਰਾਪਤ ਭਇਆ।

### ਦੋਹਰਾ

ਲਗਨ ਲਗੀ ਤਿਸ ਰਬ (ਕੀ) ਹਿਰਦੇ ਭਇਆ ਉਜਿਆਰ[4]।
ਮਨ ਤਨ ਪਰਫੁਲਤ ਭਇਆ, ਜਿਉ ਫੁਲੀ ਬਸੰਤ ਬਹਾਰ।। ੩੧ ।।

ਸਾਖੀ ਪੂਰਨ ਹੋਈ—੨੪

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲੇਇ ਉਧਾਰ ।।

## ਆਗੇ ਸੇਖ ਫਰੀਦ ਕੇ ਪਟਨ ਸੋ ਸ਼ਾਹ ਮੁਕੀਮ ਕੇ ਹੁਜਰੇ ਕੋ ਬਾਬਾ ਜੀ ਚਲੇ ਸਾਹ ਮੁਕੀਮ ਸੋ ਚਰਚਾ ਨਿਰੂਪਨ ਹੋਇਗੀ।

### ਦੋਹਰਾ

ਹੁਜਰੇ[5] ਕੋ ਬਾਬਾ ਚਲੇ, ਪਹੁਚੇ ਨਿਕਟਿ ਤਹਾ ਜਾਇ।
ਮਰਦਾਨੇ ਕੋ ਆਗਿਆ ਭਈ, ''ਕੁਛੁ ਗਾਉ ਰਬਾਬ ਵਜਾਇ'' ।। ੧ ।।

### ਮਕਰਾ ਛੰਦ

ਜੰਗਲ ਸਬਜ ਸੁਹਾਵਨ। ਬੈਠੇ ਦਿਆਲ ਭਾਵਨ।
ਬਾਜੇ ਰਬਾਬ ਕੀ ਧੁਨਿ, ਅਦਭੁਤ ਸਬਦ ਉਚਾਰਾ ।। ੨ ।।
ਆਏ ਤਹਾ ਦੁਇ ਆਦਮ[6]। ਵਹ ਪੀਰ ਕੇ ਥੇ ਖਾਦਮ[7]।
ਸੁਨ ਸਬਦ ਮਨ ਮਗਨ ਹੋ, ਕਰ ਯਾਦ ਹੀਏ[8] ਧਾਰਾ ।। ੩ ।।
ਹੁਜਰੇ ਮੋ ਕਰਤ ਇਬਾਦਤ[9]। ਭਈ ਪੀਰ ਕੋ ਬਿਸਾਰ (ਤ)[10]।
ਦੀਦਾਰ ਕਰੁ ਫਕਰ ਕਾ, ਭੇਜਾ ਹੈ ਮੈਂ ਪਿਆਰਾ'' ।। ੪ ।।
ਖਾਦਮ ਦੋਊ ਵੇ ਆਏ। ਕਹਾ ਪੀਰ ਸੋ ਸੁਨਾਏ।
''ਦੇਖਾ ਫਕਰ ਇਲਾਹੀ, ਤਿਸ ਰਾਗ ਕੋ ਅਧਾਰਾ'' ।। ੫ ।।

### ਦੋਹਰਾ

ਸਾਹ ਮੁਕੀਮ ਪੂਛਨ ਕੀਆ, ਖਾਦਮ ਸੋ ਯਹ ਬਾਤ।
''ਬੈਠਾ ਕਹਾ ਫਕੀਰ ਰਬ ? ਕਹੋ ਨਾਮੁ ਕੋ ਜਾਤ ? ੬ ।।
ਹਾਥ ਜੋੜ ਖਾਦਮ ਕਹਾ, ਨਾਨਕ ਜਾ ਕੋ ਨਾਮ।
ਜੰਗਲ ਮੋ ਬੈਠੇ ਇਕੰਤ, ਅਪਨੀ ਅਪਨੀ ਕਹਤ ਕਲਾਮ ।। ੭ ।।

---

1. ਅਦਬ ਅਦਾਬ। 2. ਹੋਇਆ। 3 ਬਹੁਤ, ਵਧੇਰੇ। 4. ਉਜਾਲਾ, ਚਾਨਣ। 5. ਬੰਦਗੀ ਕਰਨ ਦੀ ਕੋਠੜੀ। 6 ਆਦਮੀ ਮਨੁੱਖ। 7. ਸੇਵਕ। 8. ਹਿਰਦੇ ਵਿਚ। 9 ਬੰਦਗੀ। 10 ਰੂਹਾਨੀ ਆਵਾਜ਼।

### ਬੈਤ

''ਕੋਊ ਬੈਤ ਤਿਨ ਕਾ ਸੁਨਾਵੋ ਮੁਝੇ । ਜੋ ਹਾਸਲ ਹੂਆ ਹੈ ਉਹਾ ਸੋ ਤੁਝੇ ॥ ੮ ॥
ਤਬ ਏਹ ਸਲੋਕ ਖਾਦਮ ਨੇ ਪੀਰ ਕੋ ਸੁਨਾਏ :
ਹਮਹ[1] ਜੇਰ[2] ਜਮੀ[3] ਦੁਨੀਆ ਪੀਰਾ ਮਸਾਇਖਾ[4] ਰਾਇਆ[5] ।
ਮੇ ਰਵਦ[6] ਬਾਦਸਾਹ ਅਫਜੂ[7] ਖੁਜਾਇਆ ।
ਏਕ ਤੁਹੀ ਏਕ ਤੁਹੀ ॥ ੧ ॥
ਨ ਦੇਵ ਦਾਨਵਾ ਨ ਰਾਨ ਸਿਧ ਸਾਧਕਾ ਧਰਾ ।
ਅਸਤ[8] ਏਕ ਦਿਗਰ[9] ਕੁਈ[10] ਏਕ ਤੁਈ ਏਕ ਤੁਈ[11] ॥ ੨ ॥

### ਬੈਤ

ਸੁਨੇ ਬੈਤ ਜਬ ਪੀਰ ਮਨ ਮੋ ਲਗੇ । ਮਿਲਨ ਕੀ ਮੁਹਬਤ ਮੋ ਸੁਨਤੇ ਪਗੇ ॥ ੯ ॥
ਕਹੇ ਬੈਤ ਜਿਸੁ ਤਿਸੁ ਮਿਲਾ ਚਾਹੀਏ । ਮੁਨਾਸਬ ਜਹਾ ਹੈ ਤਹਾ ਜਾਈਏ ॥ ੧੦ ॥
ਨਿਕਸ ਪੀਰ ਹੁਜਰੇ ਸੋ ਮਿਲਨੇ ਚਲੇ ।
ਜਮਾ ਹੋਇ ਖਾਦਮ ਸਭੀ ਯਿਉ[12] ਕਹੇ ॥ ੧੧ ॥
''ਚਿਹਲ[13] ਸਾਲ ਹੁਜਰੇ ਮੋ ਹਜਰਤ ਰਹੇ ।
ਨ ਹੁਜਰੇ ਸੋ ਨਿਕਸੇ ਨਾ ਕਾਹੂ ਮਿਲੇ ॥ ੧੨ ॥
ਕੁਤਬ[14] ਹੈ ਜਮਾਨੇ ਮੋ ਹਜਰਤ ਵਲੀ ।
ਨ ਹਿੰਦੂ ਕੋ ਮਿਲਨੇ ਕੀ ਮਸਲਤ ਭਲੀ'' ॥ ੧੩ ॥
ਸੁਨਤ ਬਾਤ ਨਾ ਖੁਸ ਭਏ ਸਾਹ ਮੁਕੀਮ ।
ਫਕਰ ਕੀ ਹਿਕਾਰਤ[15] ਗੁਨਹ[16] ਹੈ ਅਜੀਮ[17] ॥ ੧੪ ॥
ਮੁਰੀਦਾਂ ਕਾ ਰੁਖ ਦੇਖ ਅੰਦਰ ਗਏ ।
ਲਗੀ ਲਗਨ ਦਿਲ ਮੋ ਮੁਹਬਤ ਬਸੇ[18] ॥ ੧੫ ॥

### ਦੋਹਰਾ

ਦਿਲੋ ਮੁਹਬਤ ਪੀਰ ਕੀ, ਜਾਨੀ ਸਤਿਗੁਰ ਦਿਆਲ ।
ਚਲੇ ਪੀਰ ਕੇ ਮਿਲਨ ਕੋ, ਮਰਦਾਨਾ ਲੀਏ ਨਾਲਿ ॥ ੧੬ ॥

### ਚੌਪਈ

ਚਲੇ ਬਾਬਾ ਹੁਜਰੇ ਕੋ ਗਏ । ਜਹਾ ਪੀਰ ਰਹੇ ਤਹਾ ਪ੍ਰਾਪਤ ਭਏ ।
ਮਰਦਾਨੇ ਕੋ ਆਗਿਆ ਕਰੀ । ਰਬਾਬ ਬਜਾਵੋ ਗਾਵੋ ਇਹ ਘਰੀ ॥ ੧੭ ॥
ਮਰਦਾਨੇ ਤਹਾਂ ਰਬਾਬ ਬਜਾਇਆ । ਸਤਿਗੁਰ ਸਲੋਕ ਕਹਾ ਸੋ ਗਾਇਆ ।

---

1. ਸਭ । 2. ਨੀਚੇ । 3. ਜ਼ਮੀਨ, ਧਰਤੀ । 4. ਸ਼ੇਖ ਦੀ ਜਮਾ (ਬਹੁਵਚਨ) । 5. ਰਾਉ, ਰਾਜੇ । 6. ਜਾਂਦੇ (ਭਾਵ ਨਾਸ ਹੁੰਦੇ) ਹਨ । 7. ਭਾਵ-ਬਾਕੀ ਅਚਲ । 8. ਹੈ । 9. ਦੂਜਾ । 10. ਕੋਈ । 11 ਤੂੰ ਹੀ । 12. ਇਉਂ, ਇਸਤਰਾਂ । 13. ਚਾਲੀ । 14. ਵਲੀਆਂ ਦਾ ਸਰਦਾਰ । 15. ਨਫਰਤ 16. ਗੁਨਾਹ । 17. ਵੱਡਾ । 18. ਬਹੁਤ ।

ਸੁਨਤ ਪੀਰ ਹੁਜਰੇ ਸੱ ਨਿਕਸੇ । ਬਾਬੇ ਦੇਖਿ ਕਮਲ ਜਿਉ ਬਿਗਸੇ[1] ॥ ੧੮ ।
ਸਭ ਖਾਦਮ ਆਇ ਇਕਠੇ ਭਏ । ਬਾਬੇ ਦੇਖ ਬਿਸਮ[2] ਹੋਇ ਗਏ ।
ਆਏ ਪੀਰ ਦਸਤ ਬੋਸੀ[3] ਕਰੀ । ਪ੍ਰੀਤ ਭਾਉ ਕੀ ਬਾਤ ਉਚਰੀ ॥ ੧੯ ॥
ਮਰਦਾਨੇ ਇਹੁ ਬਾਨੀ ਗਾਈ । ਸੁਨੀ ਪੀਰ ਮਨ ਮੋ ਅਤ ਭਾਈ ।
ਜਬ ਮਰਦਾਨੇ ਸਲੋਕ ਇਹੁ ਗਾਇਆ । ਤਬ ਸਾਹ ਮੁਕੀਮ ਅਰਥ ਪੁਛਾਇਆ ॥ ੨੦ ॥

ਸਲੋਕ ਸ੍ਰੀ ਮੁਖ ਵਾਕ

ਸੈ ਮਨ ਹਸਤੀ[4] ਘੀਉ ਗੁੜ ਖਾਵੈ, ਪੰਜ ਸੈ ਦਾਨਾ ਖਾਇ ।
ਡਾਕੇ ਫੂਕੇ ਖੇਹ ਉਡਾਵੈ, ਸਾਹ[5] ਗਏ ਪਛੁਤਾਇ।
ਅੰਧੀ ਫੂਕ ਮੁਈ ਦੇਵਾਨੀ । ਖਸਮ ਮਿਟੀ ਫਿਰ ਭਾਨੀ ।
ਅਧ ਗਲੋਲਾ ਚਿੜੀ ਕਾ ਚੁਗਣ, ਗੈਣ[6] (ਚੜੀ) ਬਿਲਲਾਇ[7] ।
ਖਸਮੈ ਭਾਵੈ ਉਹਾ ਚੰਗੀ, ਜਿ ਕਰੇ ਖੁਦਾਇ ਖੁਦਾਇ ।
ਸਕਤਾ ਸੀਂ[8] ਮਾਰੇ ਪੈ ਮਿਰਆ,[9] ਸਭ ਪੀਛੈ ਪੈ ਖਾਇ ।
ਹੋਇ ਸਤਾਣਾ[10] ਘੁਰੇ ਨ ਮਾਵੈ, ਸਾਹ ਗਏ ਪਛੁਤਾਇ ।
ਅੰਧਾ ਕਿਸ ਕੋ ਬੁਕ[11] ਸੁਨਾਵੈ, ਖਸਮੈ ਮੂਲ ਨ ਭਾਵੈ ।
ਅਕ ਸੋ ਪ੍ਰੀਤ ਕਰੇ ਅਕ ਤਿਡਾ[12] ਅਕ ਡਾਲੀ ਬਹ ਖਾਇ ।
ਖਸਮੈ ਭਾਵੈ ਉਹਾ ਚੰਗੀ ਜਿ ਕਰੇ ਖੁਦਾਇ ਖੁਦਾਇ ।
ਨਾਨਕ ਦੁਨੀਆ ਚਾਰ ਦਿਹਾੜੇ, ਸੁਖ ਕੀਤੇ ਦੁਖ ਹੋਈ ।
ਗਲਾਂ ਵਾਲੇ ਹੈਨ ਘਨੇਰੇ, ਛਡ ਨ ਸਕੇ ਕੋਈ ।
ਮਖੀ ਮਿਠੇ ਮਰਨਾ, ਜਿਨ ਤੂੰ ਰਾਖੇ ਤਿਸ ਨੇੜਿ ਨ ਆਵੈ ਕਿਨ ਭਉ ਸਾਗਰ ਤਰਣਾ ॥ ੨।

ਜਬ ਸਲੋਕ ਬਾਬਾ ਜੀ ਕਾ ਸੁਨਾ ਤਬ ਪੀਰ ਖੁਦਾਇ ਕੇ ਭੈ ਮੋ ਪੜੇ ਅਰੁ ਬਾਬਾ ਜੀ ਉਸਤਤ ਕੀਆ, ਅਰੁ ਆਖਿਆ, "ਹੇ ਵਲੀ ! ਰੱਬ ਨੇ ਅਸਾ ਕੂ ਤੇਰਾ ਦੀਦਾਰ ਰਬ ਕੀ ਨਿਵਾਜਸ[13] ਹੋਈ, ਅਸਾਡਾ ਭਲਾ ਹੂਆ, ਪਰ ਜੀ, ਬੇਨਤੀ ਹੈ ਅਸਾ ਕੂ ਅਪਨੇ ਬੈਤ ਕਾ ਬਿਆਨ ਦੇਹੁ ।"

ਤਬ ਬਾਬੇ ਜੀ ਕਹਿਆ, "ਪੀਰ ਜੀ ! ਐਸਾ ਹਾਥੀ ਹੋਇ ਜੋ ਸੈ ਮਨ ਘਿਉ ਗੁੜ ਖਾਵੈ, ਪਾਚ ਸੈ ਮਨ ਦਾਨਾ ਖਾਇ । ਬਲ ਕਰ ਡਾਕੇ, ਅਰ ਫੂਕੇ, ਮਟੀ ਉਡਾਵੈ, ਮਸਤੀ ਕਰੇ । ਜੋ ਦਮੁ ਨਿਕਸ ਜਾਇ ਤਬ ਕਿਆ ਕਰ ਸਕੇ,ਪਛਤਾਵਾ ਰਹੈ । ਅਰੁ ਜੀ ਅਧ ਗਲੋਲਾ ਚਿੜੀ ਕਾ ਅਹਾਰ ਹੈ ਆਕਾਸ ਮੋ ਉਡ ਜਾਤੀ ਹੈ । ਜੋ ਖੁਦਾਇ ਕੋ ਜਪੈ ਰਬ ਕੋ ਵਹੀ ਪਿਆਰੀ ਹੈ, ਹਾਥੀ ਅਹੰਕਾਰੀ ਨਹੀ ਪਿਆਰਾ । ਅਰ ਜੋ ਸੇਰ ਬਡਾ ਬਲੀ ਹੋਇ, ਸੌ ਮਿਰਗ ਮਾਰੇ ਅਰ ਕੇਤੇ ਉਸ ਕੇ ਪੀਛੇ ਪੇਟ ਭਰ ਖਾਵੇ ਅਰ ਐਸਾ ਹੋਇ ਅਪਨੇ ਘੁਰੇ ਮੋ ਨ ਸਮਾਵੈ, ਜਬ ਦਮ ਨਿਕਸ ਜਾਇ ਤੋ ਕੁਛ ਕਰ ਨ

1. ਪ੍ਰਫੁੱਲਿਤ ਹੋਏ। ਭਾਵ-ਖੁਸ਼ ਹੋਏ, 2. ਅਚਰਜ। 3. ਹੱਥ-ਚੁੰਮਣ । 4. ਹਾਥੀ। 5. ਪ੍ਰਾਣ। 6. ਗਗਨ, ਆਕਾਸ਼। 7. ਕੂਕੇ, ਕੁਰਲਾਵੇ । 8 ਸ਼ੇਰ। 9. ਮ੍ਰਿਗ। 10. ਤਾਣ ਵਾਲਾ। 11. ਬੋਲ। 12. ਟਿੱਡਾ। 13. ਮਿਹਰਬਾਨੀ, ਬਖਸ਼ਿਸ਼ ।

ਸਕਦਾ ਅਫਸੋਸ ਗਇਆ । ਅਰੁ ਜੀ, ਅਕ ਕਾ ਤੋਤਾ[1] ਅਕ ਪਰ ਰਹਤਾ ਹੈ ਅਰ ਅਕ ਹੀ ਖਾਤਾ ਹੈ । ਅਕ ਸੇ ਉਸ ਕੀ ਪ੍ਰੀਤ ਹੈ ਜੋ ਵਹ ਖੁਦਾਇ ਕੋ ਜਪੈ ਤਬ ਰਬ ਕੋ ਵਹੀ ਪਿਆਰਾ ਹੋਇ, ਛੋਟੇ ਬਡੇ ਕਾ ਬਿਚਾਰ ਨਾਹੀ । ਜਿਸ ਕੋ ਰਬ ਕੀ ਮਿਹਰ ਮੁਹਬਤ ਹੋਇ ਸੋ ਛੋਟਾ ਹੀ ਬਡਾ ਹੈ । ਵੋ ਬਡਾ ਹਾਥੀ ਅਰੁ ਸੇਰ ਕਿਤ ਕਾਮ ਹੈ । ਜਿਸ ਪਰ ਰਬ ਕੀ ਮਿਹਰ ਨਜਰ ਹੋਇ ਸੋਈ ਬਡਾ ਹੈ । ਪੀਰ ਜੀ ! ਦੁਨੀਆ ਚਾਰ ਦਿਹਾੜੇ ਹੈ । ਜੇਤੇ ਸੁਖ ਕਰੇ ਤੇਤੇ ਦੁਖ ਭੀ ਹੋਤੇ ਹੈ । ਗਲਾ ਵਾਲੇ ਬਹੁਤ ਹੈ ਪਰ ਦੁਨੀਆ ਛਡ ਨਾਹੀ ਸਕਤੇ ਹੈ । ਮਖੀ ਕੀ ਨਿਆਈ ਦੁਨੀਆ ਗੁੜ ਪਰ ਮਰਤੀ ਹੈ । ਜਿਸ ਕੋ ਸਾਈ ਰਖ ਲੇਇ ਸੋ ਬਚੇ ਅਰੁ ਦੁਨੀਆ ਭੈ ਸਮੁੰਦ੍ਰ ਕੋ ਤਰ ਗਇਆ ਹੈ । ਰਬ ਕੀ ਮਿਹਰ ਨਿਗਾਹ ਬਿਨਾ ਪਾਰ ਨਾਹੀ ਹੋਤਾ ।"

ਜਬ ਇਹ ਬਿਆਨ ਸਾਹ ਮੁਕੀਮ ਨੇ ਸੁਨੇ ਬਹੁਤ ਰਬ ਕੇ ਭੈ ਮੇ[2] ਆਇਆ ਅਤ ਬਹਤ ਰਾਜੀ ਹੂਆ ।

### ਦੋਹਰਾ

ਸਾਹ ਮੁਕੀਮ ਐਸੇ ਕਹਾ, "ਸੁਨੀਐ ਵਲੀ ਖੁਦਾਇ !
ਬਹੁ ਬਾਤ ਫਕਰ ਸੋਂ ਪੂਛਨਾ, ਹੋਵੇ ਬਹੁਤ ਗੁਨਾਹ ॥ ੨੧ ॥
ਜਵਾਬ : "ਫਕਰ ਰਬ ਕੇ ਰਬ ਕਾ, ਜਿਕਰ ਕਰੇ ਦਿਨ ਰਾਤ ।
ਵਹੀ ਪੂਛਨਾ ਮਨਹ ਹੈ, ਬਿਨਾ ਰਬ ਜੋ ਬਾਤ" ॥ ੨੨ ॥
ਸਵਾਲ ਪੀਰ : "ਤੇਰੇ ਮੁਖ ਸੋ ਜਿਕਰ ਰਬ ਕਾ, ਮੋਹ ਸਨਨ ਕੀ ਪ੍ਰੀਤ ।
ਪੁਨ ਵਹ ਜਿਕਰ ਸੁਨਾਈਐ, ਜੋ ਬਨ ਮੇ ਗਾਇਆ ਮੀਤ ।" ॥ ੨੩ ॥
ਦੇਖ ਮੁਹੱਬਤ ਪੀਰ ਕੀ, ਪੁਨ ਭਾਖੇ ਦਿਆਲ ਸਲੋਕ ।
ਸੁਨਤ ਪੀਰ ਬਿਗਸਤ ਭਏ, ਮਿਟ ਗਇਆ ਦੁਈ[3] ਮਨ ਸੋਕ ॥ ੨੪ ॥

### ਸਲੋਕੁ

ਹਮ ਹਾਜੇਰ ਜਿਮੀ ਦੁਨੀਆ ਪੀਰਾ ਮਸਾਇਖਾ ਰਾਇਆ ।
ਮੇ ਰਵਦ ਬਾਦਸਾਹਾ ਅਫ ਜੂ ਖੁਦਾਇਆ ।
ਏਕ ਤੂੰ ਹੀ ਏਕ ਤੂੰ ਹੀ ।
ਨ ਦੇਵ ਦਾਨਵਾ ਨਰਾ । ਨਾ ਸਿਧ ਸਾਧਕਾ ਧਰਾ ।
ਅਸਤ ਏਕ ਦਿਗ੍ਰ ਕੁਈ । ਏਕ ਤੁਈ ਏਕ ਤੁਈ ॥ ੩ ॥
ਨ ਸੂਰ[4] ਸਸ[5] ਮੰਡਲੋ । ਨ ਸਪਤ ਦੀਪ[6] ਨਹ ਜਲੋ ।
ਅਨ ਪਵਨ ਥਿਰ ਨ ਕੁਈ । ਏਕ ਤੁਈ ਏਕ ਤੁਈ ॥ ੪ ॥
ਨ ਰਿਜਕ ਦਸਤ[7] ਆ ਕਸੇ[8] । ਹਮਾਰੇ ਏਕ ਆਸ ਵਸੇ ।
ਅਸਤ ਏਕ ਦਿਗਰ ਕੁਈ । ਏਕ ਤੂੰ ਈ ਏਕ ਤੂੰ ਈ ॥ ੫ ॥

---

1. ਟਿੱਡਾ । 2. ਭੈ (ਡਰ) ਮੇ (ਵਿਚ) । 3. ਦੂਜਾ ਪਨ, ਦੁਜਾਇਗੀ। 4. ਸੂਰਜ । 5. ਚੰਦ੍ਰਮਾ । 6. ਸੱਤ-ਦ੍ਵੀਪ-ਜੰਬੂ ਦ੍ਵੀਪ, ਕੁਸ਼ ਦ੍ਵੀਪ ਆਦਿ । 7. ਹੱਥ । 8. ਆਂ ਕਸ=ਉਹ ਆਦਮੀ, ਭਾਵ—ਕਿਸੇ ਆਦਮੀ ਦੇ।

ਪਰਿੰਦਏ[1] ਨ ਗਿਰਹ[2] ਜਰ[3] । ਦਖਤ ਆਬ[4] ਆਸ ਕਰ[5] ।
ਦਿਹਿੰਦ[6] ਸੁਈ, ਏਕ ਤੁਈ ਏਕ ਤੁਈ ॥ ੬ ॥
ਨਾਨਕ ਲਿਲਾਰ[7] ਲਿਖਿਆ ਸੋਇ । ਮੇਟ ਨਾ ਸਕੇ ਕੋਇ ।
ਕਲਾ ਧਰੇ ਹਿਰੇ ਸੁਈ, ਏਕ ਤੁਈ ਏਕ ਤੁਈ ॥ ੭ ॥

ਤਿਸ ਕਾ ਅਰਥ "ਹੇ ਸ਼ੇਖ ਜੀ ! ਪੀਰ ਮਸਾਇਕ ਰਾਜੇ ਪਾਤਸਾਹ ਸਾਹ ਅੰਤ ਸਭ ਧਰਤੀ ਹੀ ਮੋ ਲੀਨ ਹੋਇ ਜਾਤੇ ਹੈ । ਅਰ ਦੇਵ ਦਾਨਵ ਮਾਨੁਖ ਸਿਧ ਸਾਧਕ ਜੋ ਧਰਤੀ ਪਰ ਹੂਏ ਹੈ ਸਭ ਫਨਾਹਿ ਹੈ, ਏਕ ਕਾਇਮ ਮੌਲਾ ਹੈ । ਬਿਨਾ ਰਬ ਕੋਈ ਦੇਨ ਵਾਲਾ ਹੈ, ਨ ਕਿਸੀ ਦੀਆ ਹੈ । ਸਾਤ ਲੋਕ ਊਪਰ ਕੇ ਸਾਤ ਲੋਕ ਤਲੇ ਕੇ ਤਿਨਾ ਕਾ ਦਾਤਾ ਏਕ ਆਪ ਹੀ ਰਬ ਹੈ । ਬਿਨਾ ਰਬ ਕੇ ਅਸਥਿਰ ਨ ਸੂਰਜ, ਨ ਚੰਦ, ਨ ਸਾਤ ਦੀਪ, ਨ ਸਾਤ ਸਮੁੰਦ੍ਰ ਹੈ, ਸਭ ਫਾਨੀ[8] ਬਾਕੀ ਏਕ ਵਹੀ ਮੌਲਾ ਹੈ । ਹੇ ਪੀਰ ਜੀ ! ਰਿਜਕ ਕਿਸੀ ਕਾ ਕਿਸੀ ਕੇ ਹਾਥ ਨਾਹੀ । ਹਮ ਸਭ ਕੋ ਏਕ ਆਸ ਮੌਲਾ ਕੀ ਹੈ । ਪੰਛੀਉ ਕੇ ਗ੍ਰਿਹ ਮੋ ਕੁਛ ਧਨ ਨਾਹੀ, ਦਰਖਤ ਪਾਨੀ ਕੀ ਆਸਾ ਧਾਰ ਕੇ ਰਹਤੇ ਹੈ, ਦਾਤਾ ਕੁਲ ਆਲਮ ਕਾ ਏਕ ਮੌਲਾ ਹੀ ਹੈ । ਜੋ ਰਬ ਲੋਹ ਕਲਮ ਕਰ ਲੇਖ ਲਿਖਾ ਹੈ ਸੋ ਮੇਟਿ ਨਾਹੀ ਕੋਈ ਸਕਤਾ । ਆਪਨੀ ਕੁਦਰਤ ਸੋ ਆਲਮ[9] ਪੈਦਾ ਕਰ ਕੇ ਫੇਰ ਕੁਦਰਤ ਸੋ ਫਨਾਹ ਕਰ ਲੇਤਾ ਹੈ । ਵਹੀ ਆਪ ਕਾਇਮ ਹੈ, ਸਭ ਉਸੀ ਕੇ ਹਾਥ ਹੈ । ਤਾ ਤੇ ਬੰਦੇ ਕੋ ਚਾਹੀਏ ਐਸਾ ਬੂਝ ਕਰ ਖੁਦੀ ਤਕਬਰੀ[10] ਝੂਠ ਦਿਲ ਸੋਂ ਦੂਰ ਕਰੇ ਤਾਂ ਬੰਦਾ ਹੋਇ ।"

ਜਬ ਇਹੁ ਜਿਕਰ ਬਾਬਾ ਜੀ ਕਾ ਬਿਆਨ ਸੋ ਪੀਰ ਨੇ ਸੁਨਾ ਬਹੁਤ ਪ੍ਰਸੰਨ ਹੂਆ, ਆਖਿਉਸ, "ਵਲੀ ਨਾਨਕ ਜੀ ! ਮੇਰੇ ਮਨ ਕੀ ਮੁਰਾਦ ਖੁਦਾਇ ਕੇ ਹੁਕਮੁ ਸੇ ਆਜ ਪੂਰੀ ਹੋਈ ਹੈ । ਸਾਡੀ ਮੁਰਾਦ ਤੇਰੇ ਮਿਲਨੇ ਮੋ ਹਮਾਰਾ ਬਹੁਤ ਭਲਾ ਹੂਆ ਹੈ ਤੇਰਾ ਦੀਦਾਰ ਪਾਇਆ, ਅਬ ਖੁਦਾਇ ਕੇ ਮਿਲਨੇ ਮੋ ਸਕ ਨਾਹੀ ਰਹਾ, ਕਾਮਲ ਫਕੀਰ ਜਾਤ ਮੌਲਾ ਕੀ ਹੈ ।" ਬਾਬਾ ਜੀ ਬਹੁਤ ਰਾਜ਼ੀ ਹੂਏ, ਪੀਰ ਸੋ ਬਿਦਾ ਹੋਇ ਕਰ ਚਲੇ ।

ਸਾਖੀ ਪੂਰਨ ਹੋਈ—੨੫

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥

---

1. ਪਰਿੰਦਾ, ਪੰਛੀ । 2. ਗੰਢ । 3. ਸੋਨਾ । 4. ਪਾਣੀ । 5. ਆਸ ਕਰਦੇ ਹਨ । 6: ਦੇਣ ਵਾਲਾ । 7. ਲਿਲਾਟ, ਮੱਥੇ ਉਤੇ । 8. ਫਨਾਹ (ਨਾਸ਼) ਰੂਪ । 9. ਸੰਸਾਰ । 10. ਹੰਕਾਰ ।

## ਆਗੇ ਸਾਖੀ ਕੇਸੋ ਸ੍ਰੇਵੜੇ ਸੋ ਮਿਲਾਪ ਹੂਆ ਸੋ ਕਥਾ ਨਿਰੂਪਨ ਹੋਇਗੀ ।

### ਦੋਹਰਾ

ਸ਼ਾਹ ਮੁਕੀਮ ਸੋ ਬਿਦਾ ਹੋਇ, ਆਗੇ ਚਲੇ ਦਿਆਲ ।
ਕੇਸੋ ਸਰੇਵੜਾ[1] ਮਗ[2] ਮਿਲਾ, ਚਰਚਾ ਭਈ ਬਿਸਾਲ[3] ।

### ਚੌਪਈ

ਸ਼ਾਹ ਮੁਕੀਮ ਸੋ ਬਿਦਾ ਹੋਇ ਚਲੇ ! ਆਗੇ ਕੇਸੋ ਸ੍ਰਾਵਕ[4] ਮਿਲੇ ।
ਨਖ ਸਿਖ ਲੋ ਬਸਤ੍ਰ ਕੁਚੀਲ ਤਨ ਓਢਾ[5] ਮੁਖ ਪਟੀ ਬਾਧੀ ਕਰ ਪੱਢਾ[6] ॥ ੨ ।
ਪੁਸਤਕ ਜੈਨ ਮਤ ਆਗੇ ਧਰੇ ! ਤਿਸ ਦੇਖ ਦਿਆਲ ਸਤਗੁਰ ਭਏ ਖੜੇ ।
ਤਿਨ ਜੈਨੀ ਮਤ ਕੀ ਚਰਚਾ ਕਰੀ । ਜੀਇ ਦਿਆ ਤਪ ਬਿਧ ਬਿਸਥਰੀ[7] ॥ ੩ ॥
ਕੇਸੋ ਸੋ ਸਤਿਗੁਰ ਜੀ ਕਹਾ । ਤੁਮ ਕਸਟ ਕੁਚੀਲ ਕਠਨ ਤਪ ਗਹਾ ।
ਬਿਨਾ ਹਰਿ ਭਗਤ ਸੁਕਤ ਨਹੀ ਹੋਇ । ਤਨ ਕਸਟ ਸਹੇ ਮਿਥਿਆ[8] ਸੁਖ ਹੋਇ ॥ ੪ ॥
ਸੁਨੋ ਨਾਨਕ ਜੀ ! ਕਰਮ ਪਰਧਾਨ । ਕਰਮ ਕਰਤ ਹੋਵਤ ਭਗਵਾਨ ।
ਚੋਬੀਸ ਸੈ ਬੰਕਰ[9] ਕਰਮ ਤੇ ਭਏ । ਕਰਮ ਕਰਤ ਭਗਵਤ[10] ਹੋਇ ਗਏ ॥ ੫ ॥

### ਦੋਹਰਾ

ਅਰਹਤ[11] ਪਾਰਸ ਨਾਥ ਆਦ, ਕਰਮਨ ਤੇ ਭਏ ਸਿਧ ।
ਤਨ ਸਹੇ ਕਸਟ ਕਰਮਨ ਕਰੇ, ਸੁਖ ਸੁਰਗਨ ਭੋਗੇ ਬ੍ਰਿਧ ॥ ੬ ॥

### ਚੌਪਈ

ਪ੍ਰਿਥਮੇ ਜੀਇ ਦਿਆ ਮਨ ਕਰੇ । ਸੁਆਸ ਲੇਤ ਪਗ ਚਲਤੇ ਜੀ ਮਰੇ ।
ਅਨ ਪਾਨੀ ਖਾਤ ਜੀਅਨ ਕੋ ਨਾਸ । ਤਾ ਤੇ ਸਾਧੇ ਭੂਖ ਪਿਆਸ ॥ ੭ ॥
ਇਸਨਾਨ ਕਰਤ ਜੀਇ ਜੋ ਮਰੇ । ਦੇਇ ਦਾਨ ਤਿਸ ਭੋਗਨ ਪਰੇ ।
ਯਹ ਬੰਧਨ ਜੀਇ ਕੇ ਕਰਮ ਤਿਆਗੇ । ਜੁਹਦ[12] ਦਇਆ ਜੀਅਨ ਅਨਰਾਗੇ ॥ ੮ ॥
ਅਜਾ[13] ਪੰਛੀ ਪਸੂ ਮਾਸ ਜੋ ਖਾਇ । ਪੁਨਿ ਜਨਮ ਧਾਰਿ ਤਿਸ ਮਾਸ ਵੈ ਖਾਇ ।
ਇਸਤ੍ਰੀ ਭੋਗ ਭੋਗੈ ਜੋ ਕੋਇ । ਇਨ ਕਰਮਨ ਤੇ ਨਰਕ ਗਤ ਹੋਇ ॥ ੯ ॥
ਰਾਮ ਕ੍ਰਿਸਨ ਜੋ ਭਏ ਅਵਤਾਰ । ਕੀਏ ਭੋਗ ਭਏ ਦੁਖ ਅਧਕਾਰ ।
ਯਹ ਜੀਅ ਅਨਾਦੀ ਹੋਇ ਭਗਵਾਨ । ਜੈਨ ਮਤ ਕਰਮ ਕਰੇ ਪਰਧਾਨ ॥ ੧੦ ॥

### ਦੋਹਰਾ

ਨਾਨਕ ਜੀ ! ਤੁਮ ਭਗਤ ਹੋ, ਬੂਝੋ ਕਰਮਨ ਕੀ ਘਾਤ ।
ਤਜ ਇੰਦ੍ਰੀ ਸੁਖ ਮਤ ਜੈਨ ਦ੍ਰਿੜ, ਇਹੁ ਜੀਉ ਮੁਕਤ ਹੋ ਜਾਤ'' ੧੧ ॥

---

1: ਸ੍ਰਾਵਗੀ, ਜੈਨ ਸਾਧ । 2 ਮਾਰਗ (ਰਸਤੇ) ਵਿਚ । 3. ਬਹੁਤ ਅਧਿਕ । 4. ਸ੍ਰਾਵਗ, ਸ੍ਰੇਵੜਾ । 5. ਪਹਿਰੇ । 6. ਹੱਥ ਵਿਚ ਫੁੱਮ੍ਹਣ । 7. ਵਿਸਤਾਰ ਸਹਿਤ ਦੱਸੀ । 8. ਝੂਠਾ । 9 ਤੀਰਥੰਕਰ, ਜੈਨੀਆਂ ਦੇ 24 ਅਵਤਾਰ । 10. ਭਗਵਾਨ, ਰੱਬ । 11. ਅਰਹੰਤ । 12. ਭਗਤੀ । 13. ਬੱਕਰੀ ।

**ਚੌਪਈ**

ਯਹ ਬਿਖਾਨ ਸਤਿਗੁਰ ਜਬ ਸੁਨਾ । ਸੁੰਨਿ ਮਤੀ ਕਰ ਤਾ ਕੋ ਗਨਾ ।
"ਹੇ ਕੇਸੋ ! ਤੁਮ ਕੀਆ ਬਖਾਨ । ਹਰਿ ਭਗਤ ਹੀਨ ਮਿਥਿਆ ਅਭਮਾਨ ॥ ੧੨ ॥
ਤੁਮ ਕਹਾ ਜੀਉ ਕਰਮਨ ਤੇ ਹੋਇ । ਕਰਮ ਜੀਉ ਤੇ ਉਪਜਤ ਸੋਇ ।
ਕਰਮ ਭਰਮ ਆਤਮ ਸੰਕਲਪ । ਹਰਿ ਭਗਤ ਪਾਇ ਸਭ ਹੋਇ ਬਿਕਲਪ ॥ ੧੩ ॥
ਹਰਿ ਕੀ ਭਗਤਿ ਕਰਮ ਪਰਧਾਨ । ਯਾ ਤੇ ਉਪਜੈ ਆਤਮ ਗਿਆਨ ।
ਪਾਇ ਗਿਆਨ ਮੁਕਤ ਹੋਇ ਜੀਉ । ਗੁਰ ਕਿਰਪਾ ਹੋਇ ਜੀਉ ਤੇ ਸੀਉ ॥ ੧੪ ॥
ਨਾਮ ਦਾਨ ਇਸਨਾਨ ਪਰਮਾਨ । ਸੁਰਤ ਸੰਤਨ ਰਾਖਾ ਪਰਧਾਨ ।
ਤੁਮ ਇਨ ਕਰਮਨ ਕੀ ਨਿੰਦਿਆ ਕਰੋ । ਕਰ ਕਰਮ ਕੁਚੀਲ ਨਰਕ ਮੋ ਪਰੋ ॥ ੧੫ ॥

**ਦੋਹਰਾ**

ਤੁਮ ਭਾਖਿਆ ਕਰਮ ਤੇ ਹੋਤ ਆਏ ਭਗਵਾਨ ।
ਉਲਟ ਪੁਲਟ ਮਤਹੀਨ ਮਤ, ਮਹਾ ਮੁਗਧ[1] ਅਗਿਆਨ ॥ ੧੬ ॥

**ਚੌਪਈ**

ਹਰਿ ਅਵਤਾਰ ਜਗਤ ਮੋ ਕਰਾ । ਮੁਕਤ ਜੁਗਤ ਕੋ ਮਾਰਗ ਧਰਾ ।
ਬਿਧ ਨਿਖੇਧ ਅਵਤਾਰਨ ਕਰੋ । ਮਰ ਹੋਇ ਪਿਸਾਚ ਨਰਕ ਮੋ ਪਰੋ ॥ ੧੭ ॥
ਅਰ ਹਰਿ ਬਿਨ ਕਵਨ ਜੀਅਨ ਕੋ ਰਛਕ । ਜੋ ਰਛਕ ਹੈ ਸੋਈ ਭਛਕ ।
ਤਜ ਭਰਮ ਕੁਚੀਲ ਕਰਮ ਤੁਮ ਤਜੋ । ਕਰ ਪ੍ਰੇਮ ਭਗਤ ਹਰਿ ਕੋ ਸਦ ਭਜੋ ॥ ੧੮ ॥
ਯਾਤੇ ਮੁਕਤ ਹੋਇ ਅਧਕਾਰ । ਨਹੀਂ ਜਨਮ ਮਰਨ ਹੋਇ ਦੂਜੀ ਬਾਰ ।
ਇਨ ਕਰਮਨ ਤੇ ਮਨ ਬਸ ਹੋਇ । ਮਿਟੇ ਦੋਖ ਇੰਦ੍ਰੀ ਬਸ ਹੋਇ" ॥ ੧੯ ॥
ਜਬ ਕੇਸੋ ਇਹ ਮ(ਤ) ਕੋ ਸੁਨਾ । ਭਇਆ ਮੁਖ ਮਲੀਨ ਸੀਸ ਕੋ ਧੁਨਾ ।
ਯਹ ਸਭ ਅਨੀਤ ਜੁ ਤੁਮ ਮੁਖ ਭਾਖਾ । ਜੈਨ ਮਤ ਧਰਮ ਕਤਹੂੰ ਨਹੀ ਰਾਖਾ ॥ ੨੦ ॥

**ਦੋਹਰਾ**

ਹਮ ਗੁਰ ਗਮ ਕਰਿ ਦ੍ਰਿੜ ਕਰਿਓ, ਜੈਨ ਮਤ ਕਰਮ ਪਰਧਾਨ ।
ਤੁਮ ਗਿਆਨ ਕਰਮ ਤਿਆਗਨ ਕਹੋ, ਸੁਨੋ ਨ ਕਬਹੂੰ ਕਾਨ ॥ ੨੧ ॥

**ਦੋਹਰਾ**

ਕੋ ਭਗਵਤ ਹੈ, ਕੋ ਭਗਤ, ਕਾ ਕੋ ਭਾਖੋ ਗਿਆਨ ?
ਜੀਵ ਅਨਾਦੀ ਕਰਮ ਗਤ, ਤਾ ਤੇ ਕਰਮ ਪਰਧਾਨ ।
ਗੁਰ ਅੰਤਰਜਾਮੀ ਜਾਨਿਆ, ਇਹ ਕਠਨ ਕਠੋਰ ਅਜਾਨ ।
ਜਿਮ ਲੋਹਾ ਕਰਮਨ ਅਗਨ, ਜਲ ਭਇਆ ਮਨੂਰ ਸਮਾਨ ॥ ੨੨ ॥
ਕਰਮ ਭਰਮ ਬਨ ਬਾਘ ਹੋਇ, ਇਸੁ ਬੁਧਿ ਬਹਾਨ ਗਇਆ ਖਾਇ ।
ਬਿਨ ਭਗਤ ਚਰਨ ਪਿੰਗਲ[2] ਭਇਆ, ਹਰਿ ਮਗ ਚਲਿਓ ਨ ਜਾਇ ॥ ੨੪ ॥

ਤਬ ਬਾਬਾ ਜੀ ਸ੍ਰੀ ਮੁਖ ਸਲੋਕ ਉਚਾਰ ਕੀਆ :

1 ਮੂੜ੍ਹ, ਮੂਰਖ । 2. ਪਿੰਗਲਾ, ਲੂੰਙਾ ।

ਸਿਰ ਖੁਹਾਇ ਪੀਵਨ ਮਲਵਾਣੀ[1], ਜੂਠਾ ਮੰਗ ਮੰਗ ਖਾਹੀ ।
ਫੋਲ ਫਦੀਹਤ[2] ਮੁਹਿ ਲੈਨ ਭੜਾਸਾ, ਪਾਣੀ ਦੇਖਿ ਸੰਗਾਹੀ[3] ।
ਭੇਡਾ ਵਾਂਗੂ ਸਿਰ ਖੁਹਾਇਨ, ਭਰੀਅਨ ਹਥਿ ਸੁਆਹੀ ।
ਮਾਊ ਪੀਊ ਕਿਰਤ ਗਵਾਇਨ, ਟਬਰ ਰੋਵਨ ਧਾਹੀ ।
ਉਨਾ ਪਿੰਡ ਨ ਪਤਲ ਕਿਰਆ ਨ ਦੀਵਾ, ਮੁਏ ਕਿਥਾੜੂ ਪਾਹੀ ।
ਅਠਿ ਸਠਿ ਤੀਰਥ ਦੇਨ ਨਾ ਢੋਈ, ਬ੍ਰਹਮਨ ਅੰਨ ਨ ਖਾਹੀ ।
ਸਦਾ ਕੁਚੀਲੁ ਰਹਨ ਦਿਨ ਰਾਤੀ, ਮਥੇ ਟਿਕੇ ਨਾਹੀ ।
ਝੁੰਡੀ ਪਾਇ ਬਹਨ ਨਿਤ ਮਰਣੇ, ਦਰਿ ਦੀਵਾਨ ਨ ਜਾਹੀ ।
ਲਕੀ ਕਾਸੇ ਹਥੀ ਫੁਮਨ, ਅਗੋਂ ਪਿਛੀ ਜਾਹੀ ।
ਨਾ ਵਹ ਜੋਗੀ, ਨਾ ਵਹ ਜੰਗਮ, ਨਾ ਵਹ ਕਾਜੀ ਮੁਲਾਂ ।
ਦਯਿ ਵਿਗੋਏ ਫਿਰਨ ਵਿਗੁਤੇ, ਫਿਟ ਅਵਤੀ ਗਲਾਂ ।
ਜੀਆਂ ਮਾਰ ਜਿਵਾਲੇ ਸੋਈ, ਹੋਰ ਨ ਕੋਈ ਰਖੇ ।
ਦਾਨੋ ਤੇ ਇਸਨਾਨਨ ਵੰਞਣ, ਭਸ ਪਾਈ ਸਿਰ ਖੁਥੇ ।
ਪਾਣੀ ਵਿਚੋਂ ਰਤਨ ਉਪੰਨੇ, ਮੇਰ ਕੀਆ ਮਾਧਾਣੀ ।
ਅਠ ਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੇ ਬਾਣੀ ।
ਨਾਇ ਨਿਵਾਜਾ ਨਾ ਤੈ ਪੂਜਾ. ਨਾਵਨ ਸਦਾ ਸੁਜਾਣੀ ।
ਮੁਇਆਂ ਜੀਵਦਿਆਂ ਤਾਂ ਗਤਿ ਹੋਵੈ, ਜਾ ਸਿਰ ਪਾਈਐ ਪਾਣੀ ।
ਨਾਨਕ ਸਿਰ ਖੁਥੇ ਸੈਤਾਨੀ, ਇਨਾ ਗਲ ਨ ਭਾਣੀ ।
ਵੁਠੇ ਮੀਂਹ ਹੋਇ ਬਿਲਾਵਲ, ਜੀਆ ਜੁਗਤ ਸਮਾਣੀ ।
ਵੁਠੇ ਅੰਨੁ ਕਮਾਦ ਕਪਾਹਾ, ਸਭ ਸੇ ਪੜਦਾ ਹੋਵੈ ।
ਵੁਠੇ ਘਾਹੁ ਚਰਨ ਨਿਤ ਸੁਰਹੀ, ਸਾਧਨ ਦਹੀ ਬਿਲੋਵੈ ।
ਤਿਤ ਘੀਉ ਹੋਮ ਜਗ ਸਦ ਪੂਜਾ, ਪੈਐ ਕਾਰਜ ਸੋਹੈ ।
ਗੁਰੂ ਸਮੁੰਦੁ ਨਦੀ ਸਭ ਸਿਖੀ, ਨਾ ਤੇ ਜਿਤ ਵਡਿਆਈ ।
ਨਾਨਕ ਜੇ ਸਿਰ ਖੁਥੇ ਨਾਵਨ ਨਾਹੀ, ਸਤ ਚਟੇ ਸਿਰ ਛਾਈ ॥ ੫੨ ॥

ਇਹ ਬਚਨ ਬਾਬੇ ਜੀ ਨੇ ਕਹੇ ਤਬ ਕੇਸੋ ਸੁਨ ਕਰ ਚੁਪ ਕਰ ਰਹਿਆ । ਏਤਾ ਸੰਬਾਦ ਕਰ ਕੇ ਬਾਬਾ ਜੀ, ਊਹਾ ਸੋ ਚਲੇ । ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ—੨੬ ।

1. ਮੈਲਾ ਪਾਣੀ ਭਾਂਡਿਆਂ ਦਾ ਧੋਣ। 2. ਭਾਵ-ਵਿਸ਼ਟਾ, ਗੰਦਗੀ ! 3. ਸੰਗਦੇ ਹਨ !

## *ਆਗੇ ਸਾਖੀ ਨਾਨੂ ਪੰਡਤ ਨਾਲ ਨਿਰੂਪਨ ਹੋਇਗੀ*

### ਦੋਹਰਾ

ਕੇਸੋ ਕੋ ਪ੍ਰਭ ਤਜ ਦੀਓ, ਲੇ ਮਰਦਾਨਾ ਸੰਗ ।
ਆਗੇ ਕੋ ਸਤਿਗੁਰ ਚਲੇ, ਧਰ ਭਗਤ ਸਮਾਜ ਅਭੰਗ ॥ ੧ ॥

### ਚੌਪਈ

ਮਾਰਗ ਮੇ ਨਗਰੀ ਇਕ ਆਈ । ਬਾਹਰ ਨਗਰ ਪ੍ਰਭੁ ਬੈਠ ਜਾਈ ।
ਦੋ ਘਟਕਾ ਜਬ ਉਹਾ ਬੀਤੀ । ਕੋਊ ਲੈ ਪ੍ਰਸਾਦਿ ਆਇਓ ਕਰ ਪ੍ਰੀਤੀ ॥ ੨ ॥
ਅਤ ਸੁੰਦਰ ਕਰ ਪ੍ਰੇਮ ਬਨਾਇਆ, ਹਰਨ ਕੋ ਮਾਸ ਤਿਆਰ ਕਰ ਲਿਆਇਆ ।
ਨਿਰਖ ਭਾਵ ਬਾਬੇ ਜੀ ਲੀਨਾ । ਧਰ ਅਜਗਰ ਬਿਰਤ[1] ਭੋਗ ਤਬ ਕੀਨਾ ॥ ੩ ॥
ਪ੍ਰਸਾਦਿ ਕਰਤ ਆਏ ਨਾਨੂੰ ਪੰਡਿਤ । ਦੇਖਿ ਬਿਉਹਾਰ ਤਿਸ ਮਨ ਭਏ ਖੰਡਤ ।

### ਨਾਨੂ ਪੰਡਤ ਵਾਚ

ਬਾਬੇ ਸਿਉ ਤਿਨ ਬਾਦ[2] ਉਠਾਇਆ ।
"ਤੁਮ ਸਾਧ ਕਹਾਇ ਮਾਸ ਕਿਉ ਖਾਇਆ ? ੪ ॥
ਮਾਸ ਅਹਾਰ, ਦੁਰਗਤ ਕੇ ਕਾਰਨ । ਬਿਖ ਸੰਤ ਕੋ ਤਿਆਗੁ ਸੁਧਾਰਨ ।
ਸਾਂਤਕ[3] ਭੋਜਨ ਸੰਤ ਅਹਾਰ । ਸਿਮਰਤ ਪੁਰਾਨ ਇਮ ਕਹੇ ਪੁਕਾਰ" ॥ ੫ ॥

### ਦੋਹਰਾ

ਪੰਡਤ ਬਚਨ ਬਿਪਾਦ ਸੁਨ, ਬੋਲੇ ਕਿਰਪਾ ਨਿਧਾਨ ।
ਸਹਜ (ਸੁ)ਭਾਇ, ਸੰਤਨ ਮਿਲੇ, ਤਿਹੁ ਭੰਗੇ ਸੁਖ ਮਾਨ ॥ ੬ ॥

### ਚੌਪਈ

ਕਰ ਕਿਰਪਾ ਤਿਹ ਬਹੁਤ ਬੁਝਾਇਆ । ਤਿਸ ਸੁਪਨ ਨ ਛੁਹੀ ਭਗਤ ਕੀ ਛਾਇਆ ।
ਵਹੁ ਮਤ ਸਿਮਰਤ ਸਲੋਕ ਬਖਾਨੇ । ਮਾਸ ਅਹਾਰ ਪਰਮ ਦੁਖ ਮਾਨੇ ॥ ੭ ॥
ਤਬ ਜਾਨਿਓ ਸਤਿਗੁਰ ਤਿਸ ਮੂੜਾ । ਤਜ ਭਗਤ ਗਿਆਨ ਅਗਿਆਨ ਅਰੂੜਾ ।
ਤਬ ਸਾਧ ਨੀਤ ਤਿਸ ਕਹੇ ਸੁਨਾਇ । ਸੁੰਦਰ ਬਾਨੀ ਅਤ ਸਾਧੁ ਸੁਹਾਇ ॥ ੮ ॥

### ਦੋਹਰਾ

ਬਚਨ ਬਾਬੇ ਜੀ ਕਾ ।

ਤੁਮ ਸਦਾ ਅਹਾਰੀ ਮਾਸ ਕੇ, ਅਵਰ ਨ ਕਹੋ ਤਿਆਗੁ ।
ਮਾਸ ਸਾਗ ਜਾਨੋ ਨਹੀਂ, ਪੜ੍ਹ ਬਿਦਿਆ ਭਏ ਅਜਾਗ[4] ॥ ੯ ॥

---

1. ਅਜਗਰ (ਅਸਰਾਲ-ਸੱਪ) ਦੀ ਬ੍ਰਿਤੀ ਧਾਰਣ ਕਰ ਕੇ ! 2. ਵਾਦ ਵਿਵਾਦ 3. ਸਾਤਿਕ ! 4. ਜਾਗ ਤੋਂ ਰਹਿਤ, ਆਲਸੀ !

### ਸੋਰਠਾ

ਸੁਨ ਪੰਡਤ ਕਹਿਓ ਬਖਯਾਨ ਹਮ, ਅਮਖੁ ਅਹਾਰ[1] ਕੈਸੰ ਕੀਓ ।
ਨਹੀ ਮਿਥਿਆ ਕਹੇ ਸੁਜਾਨ, ਪ੍ਰਗਟ ਸੁਨਾਇ ਦਿਖਾਇ ਦੇ ॥ ੧੦ ॥

ਤਬ ਬ ਬੇ ਜੀ ਨੇ ਨਾਨੂ ਪਡਤ ਕੇ ਪਰਥਾਇ ਸਲੋਕ ਬੋਲੇ :

ਪ(ਹ)ਲ ਮਾਸੋ ਨਿੰਮਆ. ਮਾਸੇ ਅੰਦਰ ਵਾਸ ।
ਜੀਵ ਪ ਇ ਮਾਸ ਮੁਖ ਮਿਲਿਆ, ਹਡ ਚੰਮ ਤਨ ਮਾਸ ।
ਮਾਸੋ ਬਾਹਰ ਕਢਿਆ, ਮੰਮਾ ਮਾਸ ਗਿਰਾਸ ।
ਮੁਹ ਮਾਸੇ ਕਾ ਜੀਭ ਮਾਸੇ ਕੀ, ਮਾਸੇ ਅੰਦਰਿ ਸਾਸ ।
ਵਡਾ ਹੋਇ ਵਿਆਹਿਆ, ਘਰ ਲੈ ਆਇਆ ਮਾਸ ।
ਮਾਸੋ ਹੀ ਮਾਸ ਉਪਜੈ, ਮਾਸੋ ਸਭੋ ਸਾਕ ।
ਸਤਿਗੁਰ ਮਿਲੀਐ ਹੁਕਮ ਬੁਝੀਐ, ਤਾ ਕੋ ਆਵੈ ਰਾਸ ।
ਆਪ ਛੁਟੇ ਨਹਿ ਛੁਟੀਅਹਿ ਨਾਨਕ ਬਚਨ ਬਿਣਾਸ ॥ ੧ ॥
ਮਾਸ ਮਾਸ ਕਰ ਮੂਰਖ ਝਗੜੇ, ਗਿਆਨ ਧਿਆਨ ਨਹੀ ਜਾਣੈ ।
ਕਵਨ ਮਾਸ ਕਵਨ ਸਾਗੁ ਕਹਾਵੈ, ਕਿਸ ਮੈ ਪਾਪ ਸਮਾਣੇ ।
ਗੈਡਾ ਮਾਰ ਹੋਮ ਜਗ ਕੀਏ, ਦੇਵਤਿਆ ਕੀ ਬਾਣੈ ।
ਮਾਸ ਛੋਡ ਬੈਸ ਨਕ ਪਕੜੇ, ਰਾਤੀ ਮਾਣਿਸ ਖਾਣੈ ।
ਫੜ ਕੇ ਲੋਕਾ ਨੂ ਦਿਖਲਾਵੈ, ਗਿਆਨ ਧਿਆਨ ਨਹੀ ਸੂਝੈ ।
ਨਾਨਕ ਅੰਧੇ ਸੋ ਕਿਆ ਕਹੀਏ, ਕਹੇ ਨ ਕਹਿਆ ਬੂਝੈ ।
ਅੰਧਾ ਸੋਇ ਜੋ ਅੰਧ ਕਮਾਵੈ, ਤਿਸੁ ਰਿਦੈ ਸੁਲੋਚਨ[2] ਨਾਹੀ ।
ਮਾਤ ਪਿਤਾ ਕੀ ਰਕਤ[3] ਨਿਪੰਨੇ[4], ਮਛੀ ਮਾਸ ਨਾ ਖਾਹੀ ।
ਇਸਤ੍ਰੀ ਪੁਰਖੇ ਜਾਨਸ ਮੇਲਾ, ਉਥੇ ਅੰਧ ਕਮਾਹੀ ।
ਮਾਸੋ ਨਿੰਮੇ ਮਾਸੋ ਜੰਮੇ, ਹਮ ਮਾਸੈ ਕੇ ਭਾਂਡੇ ।
ਗਿਆਨ ਧਿਆਨ ਕਛੁ ਸੂਝੈ ਨਾਹੀ, ਚਤੁਰ ਕਹਾਵੈ ਪਾਂਡੇ ।
ਬਾਹਰ ਕਾ ਮਾਸ ਮੰਦਾ ਸੁਆਮੀ, ਘਰ ਕਾ ਮਾਸ ਚੰਗੇਰਾ ।
ਜੀਅ ਜੰਤ ਸਭ ਮਾਸਹ ਹੋਏ, ਜੀਅ ਲਇਆ ਵਸੇਰਾ ।
ਅਭਖ ਭਖਹਿ ਭਖ ਤਜ ਛੋਡਹਿ, ਅੰਧ ਗੁਰੂ ਜਿਸ ਕੇਰਾ[5] ।
ਮਾਸੋ ਨਿੰਮੇ ਮਾਸੋ ਜੰਮੇ, ਹਮ ਮਾਸੇ ਕੇ ਭਾਂਡੇ ।
ਗਿਆਨ ਧਿਆਨ ਕਛੁ ਸੂਝੈ ਨਾਹੀ, ਚਤੁਰ ਕਹਾਵਹਿ ਪਾਂਡੇ ।
ਮਾਸ ਪੁਰਾਨੀ ਮਾਸ ਕਤੇਬੀ, ਚਹੁ ਜੁਗ ਮਾਸ ਕਮਾਣਾ ।
ਜਜ ਕਾਜ ਵੀ ਵੀਆਹੁ ਸੁਹਾਵੈ, ਓਥੇ ਮਾਸ ਸਮਾਣਾ ।

---

1. ਆਮਿਖ (ਮਾਸ) ਦਾ ਅਹਾਰ । 2. ਸੁ (ਚੰਗੇ) ਲੋਚਨ (ਅੱਖਾਂ) । 3. ਲਹੂ । 4. ਨਿਪਜੇ, ਉਪਜੇ । 5. ਦਾ ।

ਇਸਤ੍ਰੀ ਪੁਰਬ (ਮਾਸਹੁ) ਨਪਜੈ ਪਾਤਸਾਹੁ ਸੁਲਤਾਨਾ ।
ਜੇ ਵਰੁ ਦਿਸਨ ਕਰਕੇ ਜਾਹੇ, ਤਾ ਉਨ ਕਾ ਦਾਨੁ ਨ ਲੈਣਾ ।
ਦੇਂਦੇ ਨਰਕ ਲੈਂਦੇ ਸੁਰਗਿ ਦੇਖਹੁ ਇਹੁ ਧਿਙਾਣਾ ।
ਆਪ ਨ ਬੂਝੈ ਲੋਕ ਬੁਝਾਏ, ਪਾਂਡੇ ਖਰਾ ਸਿਆਣਾ ।
ਪਾਂਡੇ ! ਤੂੰ ਜਾਣੈ ਨਾਹੀ, ਕਿਥੋਂ ਮਾਸ ਉਪੰਨਾ[1] ।
ਤੋਇਉ[2] ਅੰਨ ਕਮਾਦ ਕਪਾਹਾ, ਤੋਇਉ ਤ੍ਰਿਭਵਣ ਗੰਨਾ ।
ਤੋਆ ਆਖੈ ਹਉ ਬਹੁ ਬਿਧ ਹਛਾ, ਤੋਇਉ ਬਹੁਤ ਬਿਕਾਰਾ ।
ਏਤੇ ਰਸ ਛੋਡ ਹੋਵਹਿ ਸੰਨਿਆਸੀ, ਜਨ ਨਾਨਕ ਕਹੈ ਬਿਚਾਰਾ ॥ ੨ ॥

## ਤੋਮਰ ਛੰਦ

ਜਬ ਕਹਾ ਪ੍ਰਭੁ ਸਲੋਕ । ਸੁਨ ਮਗਨ ਹੂਏ ਲੋਗ ।
ਹੰਕਾਰ ਵਾਦ ਮਿਟਾਇ । ਸਭ ਪਏ ਪੈਰੀ ਆਇ ॥
"ਤੁਮ ਸਾਧ ਹਰਿ ਕੇ ਲੋਗ । ਭਇਆ ਭਾਗ ਦਰਸ ਸੰਜੋਗ ।
ਕਰ ਖਿਮਾ ਹੋਇ ਦਿਆਲ । ਤੁਮ ਬਚਨ ਗਿਆਨ ਬਿਸਾਲ ॥ ੧੧ ॥
ਸੁਨ ਬਚਨ ਸੰਕਾ ਗਈ । ਮਤ ਨੀਤ ਹਿਰਦੇ ਭਈ ।
ਦੁਰਲੱਭ ਦਰਸਨ ਸਾਧ । ਪਰਸਤ ਮਿਟੇ ਅਪਰਾਧ ।
ਅਬ ਦਇਆ ਕਰੋ ਦਿਆਲ । ਭਇਆ ਦਰਸ ਦੇਖਿ ਨਿਹਾਲ ।
ਹੋਹੁ ਅੰਤ ਕਾਲ ਸਹਾਇ । ਦੁਖ ਜਨਮ ਮਰਨ ਮਿਟਾਇ ॥ ੧੨ ॥

ਜਬ ਇਹੁ ਸਲੋਕ ਬਾਬਾ ਨਾਨਕ ਜੀ ਕੇ ਸੁਨੇ ਤਬ ਨਾਨੂ ਪੰਡਤ ਹੈਰਾਨ ਹੋਇ ਗਇਆ ਅਰੁ ਬਾਬੇ ਜੀ ਕੋ ਨਮਸਕਾਰ ਕੀਆ ਅਰੁ ਚਰਨ ਉਪਰ ਗਿਰ ਪਇਆ ਅਰ ਬੇਨਤੀ ਲਾਗਾ ਕਰਨੇ ।

## ਬੇਨਤੀ ਨਾਨੂੰ ਪੰਡਤ ਕੀ

"ਹੇ ਬਾਬਾ ਨਾਨਕ ਜੀ ! ਗੁਰੂ ਜੀ !! ਮੈਂ ਤਾਂ ਕਰਮੋਂ ਕੇ ਬੰਧਨ ਮੇਂ ਪੜਾ ਹੋ । ਤੇਰੇ ਬਚਨ ਸੁਨ ਕੇ ਮੇਰੇ ਮਨ ਬਿਖੈ ਬੈਰਾਗ ਉਪਜਿਆ ਹੈ । ਤੁਮ ਕਿਰਪਾ ਕਰ ਕੇ ਮੁਝ ਕੋ ਪ੍ਰਮੇਸਰ ਕੇ ਜਾਨਿਣੇ ਕਾ ਗਿਆਨ ਉਪਦੇਸ ਕਰੋ, ਜੋ ਮੇਰੀ ਗਤਿ ਹੋਵੈ ਤੇਰੇ ਪਰਸਾਦਿ ਕਰ ਕੇ । ਤੁਮ ਸੰਤ ਕਾ ਰੂਪ ਧਾਰ ਕੇ ਸਭ ਜਗਤ ਕੇ ਉਧਾਰ ਕਰਨੇ ਕੇ ਨਮਿਤ ਆਏ ਹੋ ।"

ਤਾ ਗੁਰੂ ਬਾਬੇ ਜੀ ਨੇ ਕਹਿਆ, 'ਹੇ ਨਾਨੂ ਪੰਡਿਤ ! ਜੇ ਤੂੰ ਅਪਨਾ ਉਧਾਰ ਕੀਆ ਚਾਹਿਤਾ ਹੈ ਤਾ ਤੁਝ ਕੋ ਬ੍ਰਹਮਣ ਕਾ ਕਰਮ ਉਪਦੇਸ ਕਰਤਾ ਹੋ, ਤੂੰ ਸ੍ਰਵਣ ਕਰ ।" ਤਾ ਬਾਬੇ ਨਾਨਕ ਜੀ ਰਾਗੁ ਆਸਾ ਦੇ ਬੀਚ ਸਬਦ ਬੋਲਿਆ :

ਕਾਇਆ ਬ੍ਰਹਮਣ ਮਨ ਹੈ ਧੋਤੀ । ਗਿਆਨ ਜਨੇਊ ਧਿਆਨ ਕੁਸ[3] ਪਾਤੀ[4] ॥ ੧ ॥
ਹਰਿਨਾਮਾ ਜਸ ਜਾਪ ਉਨਾਏ, ਗੁਰਪ੍ਰਸਾਦਿ ਬ੍ਰਹਮ ਸਮਾਏ । ੧ । ਰਹਾਉ ।

ਬਾਬੇ ਨਾਨਕ ਜੀ ਨੇ ਕਹਿਆ "ਹੇ ਪੰਡਤ ! ਏਹੁ ਕਾਇਆ ਹੀ ਬ੍ਰਹਮਾ ਹੈ ਅਰ ਸੁਧ ਮਨ

1. ਉਪਜਿਆ, ਪੈਦਾ ਹੋਇਆ । 2. ਪਾਣੀ ਤੋਂ । 3. ਕੁਸ਼ਾ । 4. ਪਾਤ੍ਰ ।

ਧੋਤੀ ਹੈ । ਗਿਆਨ ਰੂਪ ਜਨੇਊ ਧਾਰੇ । ਧਿਆਨ ਰੂਪੀ ਕੁਸ ਪਾਤੀ ਪੂਜਾ ਕੀ ਸਮਗ੍ਰੀ ਪੂਜਾ ਕੀ ਠਉਰ । ਹਰਿ ਨਾਮ ਕਾ ਜਾਸ ਬਿਸਥੀਰਨ ਕਰੇ । ਗੁਰ ਕੇ ਪ੍ਰਸਾਦਿ ਕਰ ਐਸਾ ਬ੍ਰਹਮਣ ਬ੍ਰਹਮ ਮੈ ਸਮਾਏ ਹੈ । ਹੇ ਪੰਡਤ ! ਐਸਾ ਬ੍ਰਹਮ ਕਾ ਬੀਚਾਰ ਕਰ । ਨਾਮ ਕੀ ਸੋਚ ਕਰ ਅਰੁ ਨਾਮ ਹੀ ਪੜ੍ਹ, ਨਾਮ ਹੀ ਕਾ ਚਜੁ ਆਚਾਰ ।''

ਤਾ ਬਾਬੇ ਫੇਰ ਦੂਜੀ ਪਉੜੀ ਕਹੀ

ਬਾਹਰ ਜਨੇਊ ਜਿਚਰ ਜੋਤ ਹੈ ਨਾਲ । ਵਿਣ ਨਾਵੈ ਹੋਰ ਕਰਮ ਨ ਭਾਲ ।<br>
ਏਥੇ ਓਥੇ ਨਿਬਹੀ ਨਾਲ ।

ਤਿਸ ਕਾ ਪਰਮਾਰਥ । ਹੇ ਨਾਨੂ ਪੰਡਤ ! ਇਹੁ ਜਨੇਊ ਤਿਚਰ[1] ਹੈ ਜਿਚਰ[2] ਸਰੀਰ ਮੈਂ ਜੋਤ[3] ਹੈ । ਜਬ ਜੋਤ ਨਿਕਸ ਜਾਤੀ ਹੈ ਤਬ ਇਹੁ ਜਨੇਊ ਈਹਾ ਹੀ ਰਹਿ ਜਾਇਗਾ । ਧੋਤੀ ਅਰੁ ਟਿਕਾ ਪਰਮੇਸਰ ਕੇ ਨਾਮ ਕਾ ਕਰ । ਇਸ ਲੋਕ ਪਰਲੋਕ ਤੇਰੇ ਸਾਥ ਜਾਵੈਗਾ । ਬਿਨਾ ਪਰਮੇਸਰ ਕੇ ਨਾਮ ਹੋਰ ਪੜ੍ਹਨਾ ਬੰਧਨ ਹੈ । ਅਰ ਕਰਮਾਂ ਕਾ ਤਿਆਗ ਕਰ । ਤਾ ਫੇਰ ਬਾਬੇ ਜੀ ਨੇ ਤੀਜੀ ਪਉੜੀ ਕਹੀ—

ਪੂਜਾ ਪ੍ਰੇਮ ਮਾਇਆ ਪਰ ਜਾਲ । ਏਕੋ ਵੇਖੋ ਅਵਰ ਨ ਭਾਲ ।<br>
ਚੀਨੇ ਤਤ ਗਗਨ ਦਸ ਦੁਆਰ । ਗੁਰਮੁਖ ਪਾਠ ਪੜ੍ਹੇ ਬੀਚਾਰ ॥ ੩ ॥

ਤਿਸ ਕਾ ਪ੍ਰਮਾਰਥ । ਬਾਬੇ ਜੀ ਨੇ ਕਹਿਆ "ਹੇ ਨਾਨੂ ਪੰਡਤ ! ਏਹੀ ਪੂਜਾ ਕਰ— ਪਰਮੇਸ੍ਰ ਬਿਖੇ ਧਿਆਨ ਲਗਾਵਨਾ, ਮੋਹ ਮਾਇਆ ਕੋ ਜਲਾਇ ਕਰ ਦੂਸਰਾ ਦੂਰ ਕਰੁ, ਤਬ ਏਕ ਹੀ ਬ੍ਰਹਮ ਦੇਖ-ਅਵਰ ਕਛੁ ਮਤ ਦੇਖੁ ਤਬ ਤੂੰ ਤ(ਤ)ਪਦ[4] ਕੋ ਚੀਨੇਗਾ[5] । ਅਰੁ ਗਗਨ ਪੁਰ[6] ਜੋ ਹੈ ਦਸਵਾ ਦੁਆਰ ਤਹਾ ਜਾਇ ਪ੍ਰਾਪਤ ਹੋਵਹਿਗਾ । ਤਬ ਅਪਨੇ ਆਪ ਹੀ ਸਿਉ ਹਰਿ ਨਾਮ ਉਚਾਰ ਹੋਵੈਗਾ । ਤਬ ਫੇਰ ਬਾਬੇ ਜੀ ਨੇ ਚੌਥੀ (ਪਉੜੀ) ਕਹੀ :

ਭੋਜਨ ਭਾਉ[7] ਭਰਮ ਭਉ[8] ਭਾਗੇ । ਪਾਹਰੂਆ ਰਛ ਚੋਰ ਨਹੀ ਲਾਗੇ ।<br>
ਤਿਲਕੁ ਲਿਲਾਟ[9] ਜਾਣੇ ਪ੍ਰਭੁ ਏਕ । ਬੂਝੈ ਬ੍ਰਹਮ ਅੰਤਰ ਬਿਬੇਕ ॥ ੪ ॥

ਤਿਸ ਕਾ ਅਰਥ । "ਹੇ ਪੰਡਤ ! ਭਾਉ ਰੂਪੀ ਭੋਜਨ ਕਰ, ਤਬ ਤੇਰਾ ਭਰਮੁ ਦੂਰ ਹੋਵਹਿਗਾ । ਗਿਆਨ ਰੂਪੀ ਪਾਹਰੂਆ ਤੇਰੀ ਰਖਿਆ ਕਰੇਗਾ । ਅਗਿਆਨਿ ਰੂਪੀ ਚੋਰ ਕੋ ਲਗਨੇ ਨਾ ਦੇਵੈਗਾ । ਏਕ ਪਰਮੇਸਰ ਕੋ ਜਾਨਣਾ, ਏਹੀ ਤਿਲਕ ਮਸਤਕ ਬਿਖੇ ਧਾਰ । ਤਬ ਤੂੰ ਬ੍ਰਹਮ ਕੋ ਪਾਵੈਗਾ । ਤਬ ਗਿਆਨ ਰੂਪੀ ਦੀਪਕ[10] ਅਤਰ ਪਰਕਾਸੇਗਾ ।

ਤਾ ਫੇਰ ਬਾਬ ਜੀ ਪੰਜਵੀਂ ਪਉੜੀ ਕਹੀ

ਆਚਾਰੀ ਨਹੀ ਜੀਤਿਆ ਜਾਇ । ਪਾਠ ਪੜੇ ਨਹੀਂ ਕੀਮਤ ਪਾਇ ।<br>
ਅਸਟਦਸੀ[11] ਚਹੁੰ[12] ਭੇਦ ਨ ਪਾਇਆ । ਨਾਨਕ ਸਤਿਗੁਰ ਬ੍ਰਹਮੁ ਦਿਖਾਇਆ ॥ ੫ ॥

1. ਤਿਤਨਾ (ਉਤਨਾ) ਚਿਰ । 2 ਜਿਤਨਾ ਚਿਰ । 3 ਰੂਹ ਦਾ ਪ੍ਰਕਾਸ਼ ! 4. ਆਤਮ ਗਯਾਨ ਦੀ ਪਦਵੀ । 5. ਜਾਣੇਗਾ । 6. ਕਾਵ-ਉੱਚੀ ਆਤਮਕ ਅਵਸਥਾ । 7. ਭਾਵ, ਪ੍ਰੇਮ । 8. ਭੈ, ਡਰ । ੯. ਮੱਥਾ । 10. ਦੀਵਾ । 11. ੧੮ ਪੁਰਾਣਾਂ ਨੇ ! 12. ਚਾਰ ਵੇਦ ।

ਤਿਸ ਕਾ ਪਰਮਾਰਥ । ਪਾਰ ਬ੍ਰਹਮ ਕੋਈ ਕਰਮੋਂ ਕੇ ਆਚਾਰੋਂ ਮੋ ਨਹੀਂ ਪਾਇਆ ਜਾਤਾ । ਅਰੁ ਪਾਠ ਪੜੇ ਭੀ ਕੀਮਤ ਨਹੀਂ ਪਾਇ ਸਕੀਤਾ ਅਰੁ ਆਠਾਰਹ ਪੁਰਾਨ ਅਰੁ ਚਾਰ ਬੇਦ ਭੀ ਪੜੇ ਤਾਂ ਭੀ ਅਤ ਨਹੀਂ ਪਾਇਆ । ਜੇ ਸਤਿਗੁਰ ਪੂਰਾ ਮਿਲੇ ਤਾ ਪਾਰ ਬ੍ਰਹਮ ਕੋ ਦਿਖਾਵੈ । ਬਿਨਾ ਸਤਿਗੁਰ ਪਾਰਬ੍ਰਹਮ ਨਹੀਂ ਮਿਲਤਾ । ਏਹੁ ਬਚਨ ਗੁਰੂ ਬਾਬੇ ਜੀ ਕੇ ਨਾਨੂ ਪੰਡਤ ਸੁਨ ਕਰ ਗਦ ਗਦ ਹੋਇ ਗਇਆ ਅਰ ਪਰਦੱਖਣਾ ਦੇ ਕਰ ਚਰਨਾ ਪਰ ਗਿੜ ਪੜਾ । ਤਬ ਗੁਰੂ ਬਾਬਾ ਜੀ ਦਿਆਲ ਭਏ । ਨਾਨੂ ਕੋ ਪਰਮਗਤ[1] ਪ੍ਰਾਪਤ ਭਈ । ਜਨਮ ਮਰਨ ਕੇ ਬੰਧਨ ਤੇ ਛੂਟ ਪੜਾ, ਸਹਜ ਪਦ[2] ਮੋ ਲੀਨ ਭਇਆ । ਸਦਕਾ ਗੁਰੂ ਬਾਬੇ ਜੀ ਕਾ । ਤਬ ਬਾਬਾ ਜੀ ਨਾਨੂ ਪੰਡਤ ਸੋ ਬਿਦਾ ਭਏ ਸਾਖੀ ਪੂਰਨ ਭਈ—੨੭ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।

ੴ ਸਤਿਗੁਰ ਪ੍ਰਸਾਦਿ

## *ਆਗੇ ਸਾਖੀ ਪੂਰਨ ਗਿਰ ਸੋ ਨਿਰੂਪਨ ਹੋਇਗੀ*

**ਦੋਹਰਾ**

ਸ੍ਰੀ ਸਤਿਗੁਰ ਪਰਮ ਦਿਆਲ, ਪੂਰਨ ਗਿਰ ਕੋ ਕ੍ਰਿਪਾ ਕਰਿ ।
ਭਗਤ ਕਰੀ ਪ੍ਰਭ ਦਾਨ, ਪੂਰਨ ਗਿਰ ਪੂਰਨ[3] ਭਏ ।

**ਚੌਪਈ**

ਸ੍ਰੀ ਬਾਬਾ ਜੀ ਆਗੇ ਚਲੇ । ਮਗ[4] ਪੂਰਨ ਗਿਰ ਸੰਨਿਆਸੀ ਮਿਲੇ ।
ਕਰ ਪ੍ਰੀਤ ਪ੍ਰਨਾਮ ਆਸਨ ਲੈ ਗਇਆ । ਅਤ ਸਾਦਰ[5] ਕਰ ਆਸਨ ਦੀਆ ॥ ੨ ॥
ਭੋਜਨ ਤਿਆਰ ਕਰਿ ਪ੍ਰੇਮ ਸੋਂ ਲਿਆਇਆ । ਪੁਨ ਕ੍ਰਿਪਾ ਨਿਧਾਨ ਪ੍ਰੀਤ ਸੋਂ ਪਾਇਆ ।
ਤਿਨ ਕਰ ਸਮਾਜ ਮੁਖ ਬਚਨ ਬਖਾਨਾ । ਤੁਮ ਜਗ ਮੋ ਬਡ ਭਗਤ ਪ੍ਰਮਾਨਾ ॥ ੩ ॥
ਗਿਆਨ ਧਿਆਨ ਤਤ ਫੁਰਹੈ ਤੁਮਾਰਾ । ਇਕ ਸੰਸਾ ਕੀਨੋ ਮਨ ਹਮਰਾ ।
ਤੁਮ ਸਤਿਗਰ ਭੇਖ ਅਸ਼੍ਰਮ ਨਹੀਂ ਧਾਰਾ । ਸਭ ਸਾਧਨ ਜਗ ਕੀ ਬਿਵਹਾਰਾ ॥ ੪ ॥

**ਦੋਹਰਾ**

ਬਾਬੇ ਜੀ ਤਾਸਿਉ[6] ਕਹਿਓ, "ਸਤਿਗੁਰੂ ਕਾ ਕੋ ਆਇ ।
ਲੇ ਸਰੂਪ ਤਾਕੋ ਧਰੋ, ਜੋ ਮੇਰੇ ਮਨ ਭਾਇ" ॥ ੫ ॥

**ਚੌਪਈ**

ਪੂਰਨ ਗਿਰ ਫਿਰ ਕੀਓ ਬਖਾਨਾ । "ਦੱਤ ਗੁਰੂ ਚਹੁ ਜੁਗ ਪ੍ਰਮਾਨਾ ।
ਧਰ ਰਾਜਾ ਪਰਜਾ ਤਾਕੀ ਜੁਗਤਾ । ੬ ॥
ਪੰਥ ਸੰਨਿਆਸ ਤਾ ਕੇ ਗਤ ਸੁੰਦਰ । ਸਦਾ ਧਰੇ ਧਿਆਨ ਹਰਿ ਕੋ ਮਨ ਮੰਦਰ ।
ਅਤ ਪਵਿਤ੍ਰ ਭੇਖ ਤੁਮ ਧਾਰੋ । ਕਰ ਭਗਤ ਉਪਦੇਸ ਜਗ ਕੋ ਨਿਸਤਾਰੋ ॥ ੭ ॥

**ਦੋਹਰਾ**

ਬਾਬੇ ਜੀ ਤਾਸੋਂ ਕਹਿਓ, "ਜਗ ਕੋ ਸੰਨਿਆਸੀ ਆਇ ।
ਆਪ ਪੰਥ ਜਾਨੇ ਨਹੀਂ, ਅਵਰਨ[7] ਪੰਥ ਦਸਾਇ ॥੮ ।

---

1. ਮੁਕਤ ਪਦਵੀ । 2. ਆਤਮ-ਗਜਾਨ ਦੀ ਉੱਚ ਅਵਸਥਾ । 3. ਪੂਰੇ । 4. ਮਾਰਗ (ਰਸਤੇ) ਵਿਚ । 5. ਅਤਿਸ਼ਯ (ਬਹੁਤਾ) ਆਦਰ (ਸਨਮਾਨ)। 6. ਤਾ (ਉਸ) ਸਿਉ (ਨੂੰ)। 7. ਹੋਰ ਲੋਕਾਂ ਨੂੰ ।

### ਚੌਪਈ

ਜਟਾ ਬਾਂਧ ਕਰ ਨਖਨ[1] ਬਧਾਇਆ । ਧਾਰ ਬਿਭੂਤ ਜਗ ਜਾਚਨ[2] ਜਾਇਆ ।
ਤੀਰਥ ਫਿਰੈ ਮਾਇਆ ਬਿਉਹਾਰ । ਮਨ ਮਲੀਨ ਸੰਨਿਆਸ ਅਚਾਰ ॥ ੯ ॥
ਭਲੀ ਬੁਰੀ ਅਪਨੀ ਹੀ ਬੂਝੈ । ਬਿਨ ਗੁਰ ਅਮਰ ਪੰਥ ਕਿਮ ਸੂਝੈ ।
ਨਗਨ ਹੋਇ ਤਨ ਅਗਨ ਜਲਾਵੈ । ਖਾਇ ਰਕਤ ਭੀਖ ਜਗ ਮੁਕਤ ਕਹਾਵੈ'' ੧੦ ॥

### ਸੋਰਠਾ

ਪੂਰਨ ਗਿਰ ਇਹ ਬਚਨ ਸੁਨ, ਮਨ ਮੈ ਬਹੁਤ ਸੁਕਚਾਇ ।
''ਹੇ ਨਾਨਕ ਜੀ ! ਅਬ ਕਿਰਪਾ ਕਰਿ, ਕਹੋ ਸੰਨਿਆਸ ਬਖਾਨ ॥ ੧੧ ॥

ਤਿਸ ਕੇ ਪਰਥਾਇ ਬਾਬੇ ਜੀ ਨੇ ਰਾਗੁ ਮਾਰੂ ਮ: ੧ ਅਸਟਪਦੀ ਕਹੀ :

ਮਨ ਮੁਖ ਲਹਿਰ ਘਰ ਤਜਿ ਵਿਗੂਤੇ, ਅਵਰਾ ਕੇ ਘਰ ਹੇਰੈ ।
ਗ੍ਰਿਹ ਧਰਮ ਗਵਾਏ, ਸਤਗੁਰ ਨਹੀ ਭੇਟੈ, ਦੁਰਮਤ ਘੂੰਮਨ ਘੇਰੈ ।
ਦਿਸੰਤਰ ਭਵਹਿ ਪਾਠ ਪੜ ਥਾਕਾ, ਤ੍ਰਿਸਨਾ ਹੋਇ ਵਧੇਰੇ ।
ਕਾਚੀ ਪਿੰਡੀ ਸਬਦ ਨ ਚੀਨੈ, ਉਦਰ ਭਰੈ ਜੈਸੇ ਢੋਰੈ[3] ॥ ੧ ॥
ਬਾਬਾ, ਐਸੀ ਰਵਤ[4] ਰਹੈ ਸੰਨਿਆਸੀ ।
ਗੁਰ ਕੇ ਸਬਦ ਏਕ ਲਿਵ ਲਾਗੀ, ਤੇਰੈ ਨਾਮ ਰਤੇ ਸੰਨਿਆਸੀ ॥ ੧ ॥ ਰਹਾਉ ॥
ਘੋਲੀ ਗੇਰੂ ਰੰਗ ਚੜਾਇਆ, ਵਸਤ੍ਰ ਭੇਖ ਭੇਖਾਰੀ ।
ਕਾਪਰ[5] ਫਾਰ ਬਨਾਈ ਖਿਨਥਾ[6], ਝੋਲੀ ਮਾਇਆ ਧਾਰੀ ॥੧॥
ਘਰ ਘਰ ਮਾਗੈ, ਜਗ ਪਰਬੋਧੈ, ਮਨ ਅੰਧੈ ਮਤ ਹਾਰੀ ।
ਭਰਮ ਭੁਲਾਨਾ ਸਬਦ ਨ ਚੀਨੈ, ਜੂਐ ਬਾਜੀ ਹਾਰੀ ॥ ੨ ॥
ਅੰਤਰ ਅਗਨ ਨ ਗੁਰ ਬਿਨ ਬੂਝੈ, ਬਾਹਰ ਪੂਅਰ[7] ਤਾਪੈ ।
ਗੁਰ ਸੇਵਾ ਬਿਨ ਭਗਤਿ ਨ ਹੋਈ, ਕਿਉਂ ਕਰਿ ਚੀਨਸਿ[8] ਆਪੈ ।
ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤ ਨ ਆਤਮ ਜਾਪੈ ।
ਅਠਿ ਸਠਿ ਤੀਰਥ ਭਰਮ ਵਿਗੂਤੇ, ਕਿਉ ਮਲ ਧੋਵੈ ਪਾਪੈ ॥ ੩ ॥
ਛਾਣੀ ਖਾਕੁ ਵਿਭੂਤ ਚੜਾਈ, ਮਾਇਆ ਕਾ ਮਗ ਜੋਹੈ ।
ਅੰਤਰਿ ਬਾਹਰਿ ਏਕੋ ਜਾਣੈ, ਸਾਚੁ ਕਹੈ ਤੇ ਛੋਹੈ ।
ਪਾਠ ਪੜੈ ਮੁਖ ਝੂਠੋ ਬੋਲੈ, ਨਿਗੁਰੇ ਕੀ ਮਤ ਓਹੈ ।
ਨਾਮ ਨ ਜਪਈ ਕਿਉ ਸੁਖ ਪਾਵੈ, ਬਿਨ ਨਾਵੈ ਕਿਉ ਸੋਹੈ ॥ ੪ ॥
ਮੂਡ ਮੁਡਾਇ ਜਟਾ ਸਿਰ ਧਾਰੀ, ਮੋਨ ਰਹੈ ਅਭਿਮਾਨਾ ।
ਮਨੂਆ ਡੋਲੈ ਦਹ ਦਿਸ ਧਾਵੈ, ਬਿਸਰਿਤ ਆਤਮ ਗਿਆਨਾ ।
ਅੰਮ੍ਰਿਤ ਛੋਡਿ ਮਹਾ ਬਿਖ ਪੀਵੈ, ਮਾਇਆ ਕਾ ਦੇਵਾਨਾ ।
ਕਿਰਤ ਨ ਮਿਟਈ ਹੁਕਮ ਨ ਬੂਝੈ, ਪਸੂਆ ਮਾਹਿ ਸਮਾਨਾ ॥ ੫ ॥

---

1. ਨਾਖ਼ੁਨ, ਨਹੁੰ 2. ਮੰਗਣ । 3. ਪਸ਼ੂਆਂ ਵਾਂਗ । 4. ਰਹਿਤ । 5. ਕੱਪੜੇ । 6. ਖਿੰਥਾ, ਗੋਦੜੀ । 7. ਅਗਨਿ । 8. ਜਾਣੇ ਅਥਵਾ ਬੁੱਝੇ ।

ਹਾਥ ਕਮੰਡਲ ਕਾਪੜੀਆ ਮਨ, ਤ੍ਰਿਸਨਾ ਉਪਜੀ ਭਾਰੀ ।
ਇਸਤ੍ਰੀ ਤਜ ਕੇ ਕਾਮ ਵਿਆਪਿਆ, ਚਿਤ ਲਾਇਆ ਪਰ ਨਾਰੀ ।
ਸਿਖ ਕਰੇ ਕਰ ਸਬਦ ਨ ਚੀਨੈ ਲੰਪਟ ਹੈ ਬਾਜਾਰੀ ।
ਅੰਤਰ ਬਿਖ ਬਾਹਰਿ ਨਿਭਰਾਤੀ, ਤਾ ਜਮ ਕਰੇ ਖੁਆਰੀ ॥ ੬ ॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ, ਵਿਚੋ ਆਪ ਗਵਾਏ ।
ਛਾਦਨ[1] ਭੋਜਨ ਕੀ ਆਸ ਨ ਕਰਈ, ਅਚਿੰਤੁ ਮਿਲੈ ਤਿਸ ਪਾਏ ।
ਬਕੈ ਨ ਬੋਲੈ ਖਿਮਾ ਧਨ ਸੰਗ੍ਰਹੈ, ਤਾਮਸ[2] ਨਾਮ ਜਲਾਏ ।
ਧਨ ਗ੍ਰਿਹੀ ਜੋਗੀ ਸੰਨਿਆਸੀ, ਜਿਨ ਹਰਿ ਚਰਨੀ ਚਿਤ ਲਾਏ ॥ ੭ ॥
ਆਸ ਨਿਰਾਸ ਰਹੇ ਸੰਨਿਆਸੀ, ਏਕਸ ਸਿਉ ਲਿਵ ਲਾਏ ।
ਹਰਿ ਰਸ ਪੀਵੈ ਤਾਂ ਸਾਤਿ ਆਵੈ, ਨਿਜ ਘਰ ਤਾੜੀ ਲਾਏ ।
ਮਨੂਆ ਡੋਲੈ ਗੁਰਮੁਖ ਬੂਝੈ, ਧਾਵਤ ਵਰਜ ਰਹਾਏ ।
ਗ੍ਰਿਹ ਸਰੀਰ ਗੁਰਮਤੀ ਖੋਜੈ, ਨਾਮ ਪਦਾਰਥ ਪਾਏ ॥ ੮ ॥
ਬ੍ਰਹਮਾ ਬਿਸਨਿ ਮਹੇਸ ਸਰੇਸਟ ਨਾਮ ਰਤੇ ਬੀਚਾਰੀ ।
ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤ ਤੁਮਾਰੀ ।
ਸਭ ਸੁਖ ਮੁਕਤ ਨਾਮ ਧੁਨ ਬਾਣੀ, ਸਚਿ ਨਾਮੁ ਉਰਧਾਰੀ ।
ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰ ਤੂੰ ਤਾਰੀ ॥ ੯ ॥

ਜਬ ਇਹ ਬਚਨ ਗੁਰੂ ਬਾਬੇ ਜੀ ਕੇ ਪੂਰਨ ਗਿਰ ਨੇ ਸੁਨੇ ਤਬ ਗਦ ਗਦ ਹੋਇ ਗਇਆ ਅਰ ਬਾਬੇ ਜੀ ਕੌ ਨਮਸਕਾਰ ਕੀਆ ਅਰ ਬੇਨਤੀ ਲਾਗਾ ਕਰਨੇ, "ਹੇ ਸਤਿਗੁਰ ਜੀ ! ਮੇਰੇ ਪਰ ਕ੍ਰਿਪਾ ਕਰੋ ਮੁਝ ਕੌ ਪ੍ਰਮੇਸਰ ਕੀ ਭਗਤ ਪ੍ਰਾਪਤ ਹੋਇ ਅਰ ਦੂਜਾ ਭਾਉ ਮਿਟ ਜਾਇ । ਏਕ ਦ੍ਰਿਸਟਿ ਬ੍ਰਹਮ ਨਜਰੀ ਆਵੇ ।" ਤਾਂ ਬਾਬੇ ਜੀ ਨੇ ਪੂਰਨ ਗਿਰ ਕੀ ਬੇਨਤੀ ਸੁਨ ਕੇ ਦਇਆਲ ਹੋਏ । ਜੋ ਕੁਛ ਪੂਰਨ ਗਿਰ ਨੇ ਪਰਮੇਸਰ ਕੀ ਭਗਤਾ ਕੀ ਜਾਚਨਾ ਕੀਆ ਥਾ, ਗੁਰੂ ਬਾਬੇ ਜੀ ਨੇ ਦਿਆਲ ਹੋਇ ਕੇ ਭਗਤ ਦੀਨੀ । ਪੂਰਨ ਗਿਰ ਕੋ ਪਰਮੇਸਰ ਕੀ ਕ੍ਰਿਪਾ ਭਈ ; ਏਕ ਦਿਸਟ ਲਾਗਾ ਦੇਖਣੇ; ਦੂਜਾ ਭਾਉ ਮਿਟ ਗਇਆ; ਸਹਜ ਪਦ ਮੇ ਲੀਨ ਭਇਆ ਤਾ ਗੁਰੂ ਬਾਬਾ ਪੂਰਨ ਗਿਰ ਸੇਂ ਵਿਦਿਆ ਭਏ । ਸਾਖੀ ਪੂਰਨ ਹੋਈ—੨੮ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।

## ਆਗੇ ਸਾਖੀ ਕਲਿਜੁਗ ਸੇ ਨਿਰੂਪਨ ਹੋਇਗੀ ਤਾ ਗੁਰੂ ਬਾਬਾ ਨਾਨਕ ਜੀ ਆਗੇ ਕੋ ਚਲੇ

ਸੋਰਠਾ

ਜੰਗਲ ਮੇਂ ਗੁਰ ਦਿਆਲ, ਸਹਜ ਸੁਭਾਇ ਰਮਤੇ ਭਏ ।
ਆਂਧੀ ਪ੍ਰਬਲ ਬਿਆਰ[3] ਸਨਮੁਖ ਹੀ ਆਵਤ ਭਈ ॥ ੧ ॥

1. ਆਛਾਦਨ- ਵਸਤ੍ਰ ਆਦਿ । 2. ਤਮੋ ਗੁਣੀ ਭਾਵਨਾ । 3. ਜ਼ੋਰਦਾਰ ਹਵਾ, ਭਾਵ ਅੰਨ੍ਹੇਰੀ ।

### ਚੌਪਈ

ਅੰਧਕਾਰ ਤਾ ਛਿਨ ਮ ਭਯਂ । ਪ੍ਰਬਤ ਰੂਪ ਨਦਰੀ ਮੋ ਆਯੋ ।
ਬਚਨ ਮਰਦਾਨੇ ਕਹਿਓ ਸੁਨਾਇ । "ਗੁਰ ਪੂਰੇ ? ਇਹ ਕਵਨ ਬਲਾਇ ? ੨ ॥
ਤਾਬ ਬਾਬੇ ਤਿਸ ਕਹਾ ਬੁਝਾਇ । ਮਤ ਖਤਰਾ ਕਰੋ, ਚਰਨੀ ਪੜੋ ਆਇ ।
ਚਿਤ ਕਰੋ ਨਾਮ ਪਰਮੇਸਰ ਕਾ ਅਬ ।" ਤਿਹ ਛਿਨ ਗਈ ਬਲਾਇ ਆਧੀ ਸਬ ॥ ੩ ॥
ਛੋਟਾ ਰੂਪ ਹੋਇ ਨਿਕਟਾਨਾ[1] । ਬਡੇ ਦਾਂਤ ਕਾਢੇ ਭੈ ਮਾਨਾ ।
ਆਇ ਨਿਕਟ ਚਰਨਨਿ ਨਿਕਟਾਈ । ਰੂਪ ਭਿਆਨਕ ਆਪ ਬਨਾਈ ॥ ੪ ॥
ਤਬ ਬਾਬੇ ਜੀ ਇਕ ਡੰਡ ਸੰਭਾਰਾ । ਐਂਚ[2] ਤਾਹ ਕੇ ਸੁਖ ਮੋਂ ਮਾਰਾ ।
ਤਬ ਵਹ ਭਾਗ ਗਈ ਬਡ ਦੂਰ । ਮਾਨੁਖ ਰੂਪ ਭਈ ਅਤ ਭੂਰ[3] ॥ ੫ ॥

### ਦੋਹਰਾ

ਆਗੇ ਆਇ ਠਾਢਾ ਭਇਆ, ਤਬ ਦਿਆਲ ਤਿਸ ਪੂਛ ।
ਕਹੋ ਕਵਨ ਤੁਮ ਕੋ ਅਹੋ[4], ਅਹੋ ਕਹੋ ਅਬ ਕੂਛ" ॥ ੬ ॥

### ਚੌਪਈ

ਤਬ ਬੋਲਾ, "ਮੈਂ ਕਲਜੁਗ ਆਹਿ । ਮੈਨੂੰ ਤੁਸੀਂ ਜਾਨ ਤੇ ਨਾਹਿ" ।
ਬਾਬੇ ਕਹਾ, "ਕਹਾਂ ਤੂੰ ਰਹਤਾ । ਅਰੁ ਤੇਰਾ ਬਰਤਾਰਾ ਕਹਤਾ ? ੭ ॥
ਅਰ ਕਵਨ ਲਛਨ ਤੇਰਾ ਸੋ ਕਹੋ ।" ਬੋਲਾ ਕਲਜੁਗ, "ਸੁਨੋ ਤਪਾਹੋ !"
ਰਾਮਕਲੀ ਅਸਟਪਦੀ ਸੋ ਲਿਖੀ । ਗਾਇ ਰਾਮਕਲੀ ਸਬਦ ਸੋ ਦਿਖੀ[5] ॥ ੮ ॥

ਰਾਮ ਕਲੀ ਮਹਲਾ ੧

ਸੋਈ ਚੰਦ ਚੜਹਿ ਸੇ ਤਾਰੇ, ਸੋਈ ਦਿਨਅਰ[6] ਤਪਤ ਰਹੈ ।
ਸਾ ਧਰਤੀ ਸੋ ਪਵਨ ਝੁਲਾਰੇ, ਜੁਗੁ ਜੀਅ ਖੇਲੈ ਥਾਵ ਕੈਸੇ ॥ ੧ ॥
ਜੀਵਨ ਤਲਬ ਨਿਵਾਰਿ । ਹੋਵੈ ਪਰਵਾਣਾ ਕਰੇ ਧਿਙਾਣਾ[7], ਕਲਿ ਲਖਣ ਵੀਚਾਰ ॥ ੧ ॥
ਰਹਾਉ ॥

ਤਿਸ ਕਾ ਪ੍ਰਮਾਰਥੁ । ਤਾਂ ਕਲਿਜੁਗ ਬੋਲਿਆ, "ਹੇ ਨਾਨਕ ਜੀ ! ਵਹੀ ਚੰਦ੍ਰਮਾ ਵਹੀ[8] ਤਾਰੇ ਹੈ ਅਰ ਵਹੀ ਸੂਰਜ ਹੈ ਅਰ ਵਹੀ ਦਿਨ ਹੈ ! ਅਰ ਵਹੀ ਧਰਤੀ ਹੈ ਅਰ ਵਹੀ ਪਵਨ ਹੈ ਅਰੁ ਜੁਗੁ ਮੇਰੀ ਖੇਲੀ ਹੈ ਅਰੁ ਸਭਨਾ ਜੀਆ ਵਿਚ ਮੇਰਾ ਨਿਵਾਸ ਹੈ । ਅਵਰ ਥਾਉ ਬਿਖੇ ਮੇਰਾ ਬਾਸਾ ਨਾਹੀ । ਅਰ ਜੀਵਨੇ ਕੀ ਤਲਬ[9] ਥੋੜੀ ਕਰੋ । ਕਲਜੁਗ ਬਿਖੈ ਸਾਂਈ ਦਾ ਹੁਕਮ ਬੇਦ ਪੁਰਾਨ ਕੋਈ ਮੰਨੇਗਾ ਨਹੀ । ਧਿਙਾਣਾ ਕਰੇਂਗੇ । ਅਪਨੇ ਅਪਨੇ ਮਤ ਚਲੇਂਗੇ । ਇਹ ਮੇਰਾ ਲਛਨ ਹੈ ।"

---

1. ਨੇੜੇ (ਨਿਕਟ) ਆਇਆ । 2. ਖਿੱਚ ਕੇ । 3. ਬਹੁਤ 4. ਓਇ ।

5. ਬਾਬਾ ਸਰੂਪ ਦਾਸ ਭੱਲੇ ਦੇ ਮੱਤ ਅਨੁਸਾਰ ਇਹ ਸ਼ਬਦ ਕਲਿਜੁਗ ਦਾ ਕਥਨ ਕੀਤਾ ਹੋਇਆ ਹੈ, ਜੋ ਠੀਕ ਨਹੀਂ, ਕਿਉਂਕਿ ਇਹ ਸ਼ਬਦ ਜਿਵੇਂ ਕਿ ਇਸ ਦੇ ਮਹਲਾ ੧ ਤੋਂ ਪਤਾ ਲਗਦਾ ਹੈ ਗੁਰੂ ਨਾਨਕ ਦੀ ਹੀ ਕ੍ਰਿਤ ਹੈ । 6. ਸੂਰਜ । 7 ਜ਼ੋਰਾਵਰੀ । 8. ਓਹੀ, ਉਹੋ । 9. ਚਾਹ, ਲੋੜ ।

ਤਾ ਫੇਰ ਕਲਿਜੁਗ ਨੇ ਦੂਜੀ ਪਉੜੀ ਕਹੀ :

ਕਿਸੇ ਦੇਸ ਨ ਆਇਆ ਸੁਨੀਏ, ਤੀਰਥ ਪਾਸ ਨ ਬੈਠਾ ।
ਦਾਤਾ ਦਾਨ ਕਰੇ ਤਾ ਨਾਹੀ. ਮਹਲਿ ਉਸਾਰ ਨ ਬੈਠਾ । ੨

ਤਿਸ ਕਾ ਅਰਥ । ਕਲਿਜੁਗ ਬੋਲਿਆ, "ਹੇ ਨਾਨਕ ਜੀ ! ਪਰਮੇਸਰ ਅਲਭ ਹੋਇ ਜਾਇਗਾ ਅਰੁ ਕਿਸੈ ਦੇਸ ਬਿਖੈ ਭੀ ਨਾ ਸੁਨੀਐਗਾ, ਜੋ ਪਰਮੇਸਰ ਆਇਆ ਹੈ ਅਰੁ ਤੀਰਥ ਪਰ ਭੀ ਬੈਠਾ ਨਾ ਸੁਨੀਐਗਾ । ਅਰ ਦਾਤਾ ਦਾਨ ਕਰੈਗਾ ਤਾ ਭੀ ਨਾ ਮਿਲੈਗਾ । ਅਰ ਮਹਲ ਉਸਾਰ ਕੇ ਭੀ ਨਾਹੀ ਬੈਠਾ । ਜੋ ਕੋਈ ਪਰਮੇਸਰ ਕੋ ਢੂਢ ਕੇ ਪਾਏ ਸਾਈ ਅਲਭ ਹੋਇ ਜਾਇਗਾ । ਏਹ ਮੇਰੇ ਲਛਨ ਹੈ ।"

ਤਾ ਫੇਰ ਕਲਜੁਗ ਨੇ ਤੀਜੀ ਪਉੜੀ ਕਹੀ—

ਜੇ ਕੋ ਸਤ ਕਰੇ ਸੋ ਛੀਜੈ,[1] ਤਪ ਘਰ ਤਪ ਨ ਹੋਈ ।
ਜ ਕੋ ਨਾਮ ਲੇਇ ਬਦਨਾਮੀ, ਕਲ ਕੇ ਲਛਨ ਏਈ ॥ ੩ ॥

ਤਿਸ ਕਾ ਅਰਥ । ਤਾ ਕਲਜੁਗ ਬੋਲਿਆ, "ਏ ਨਾਨਕ ਜੀ ! ਜੇ ਕੋਈ ਸਤੀ ਹੋਇ ਬੈਠੇਗਾ ਤਿਸ ਕਾ ਸਤ ਛੀਜ ਜਾਇਗਾ । ਖਰਾਬ ਹੋਏਗਾ ਅੰਰ ਜੋ ਤਪੀਸਰਾ ਕੇ ਪੁਰਾਤਨ ਘਰ ਹੈਨ 'ਤਨੇ ਘਰੋਂ ਤੇ ਤਪ ਦੂਰ ਹੋਇ ਜਾਇਗਾ । ਅਰੁ ਜੋਈ ਪਰਮੇਸਰ ਕਾ ਨਾਮ ਲੇਵੇਗਾ ਤਿਸ ਕੋ ਬਦਨਾਮੀ ਆਵੈਗੀ ।" ਏਹ ਕਲਜੁਗ ਕਹਨੇ ਲਾਗਾ । "ਏਹ ਮੇਰੇ ਲਛਨ ਹੈ ।"

ਤਿਸ ਕਾ ਉਤਰ ਬਾਬੇ ਜੀ ਨੇ ਕਹਿਆ, ਪਉੜੀ ਚਉਥੀ ਕਹੀ—

ਜਿਸ ਸਿਕਦਾਰੀ[2] ਤਿਸੈ ਖੁਆਰੀ, ਚਾਕਰ ਕੇਹਾ ਡਰਨਾ ।
ਜੇ ਸਿਕਦਾਰੇ ਪਵੈ ਜੰਜੀਰੀ, ਚਾਕਰ ਹਥੋਂ ਮਰਣਾ ॥ ੪ ॥

ਤਿਸ ਕਾ ਅਰਥ । "ਏ ਕਲਿਜੁਗ ! ਜਿਨਾ ਸਿਕਦਾਰੀ ਹੈ ਤਿਨਾ ਖੁਆਰੀ ਹੋਵੈਗੀ । ਅਰ ਚਾਕਰਾ ਨੋ ਕਿਸੇ ਕਾ ਭਉ ਨਹੀਂ । ਜਾ ਸਿਕਦਾਰ ਨੂੰ ਹਿਸਾਬ ਕੌ ਪਕੜੀਅਨਗੇ ਅਰ ਜੰਜੀਰ ਪੈਰ ਮੈਂ ਪੜੇਗਾ ਤਾ ਚਾਕਰ ਕੇ ਹਵਾਲੇ ਹੋਵਨਗੇ । ਹਿਸਾਬ ਐਸਾ ਹੀ ਲੈਨਾ ਹੋਵੇਗਾ । ਅਰ ਅਸੀਂ [illegible]ਬ ਕੇ ਚਾਕਰ ਹਾ ਅਰੁ ਤੂੰ ਸਿਕਦਾਰ ਹੈਂ ।" ਜਾ ਏਹ ਬਚਨ ਬਾਬੇ ਜੀ ਨੇ ਕਹਾ ਤਾ ਕਲਜੁਗੰ ਬਾਬੇ ਕੀ ਚਰਨੀ ਆਇ ਪਾਇਆ । ਤਾ ਬਾਬੇ ਜੀ ਪੰਜਵੀ ਪਉੜੀ ਕਹੀ—

ਆਖ ਗੁਣਾ ਕਲ ਆਈਐ ।
ਤਿਹ ਜੁਗ ਕੇ ਚਾਰਹਿਆ ਤਪਾਵਸ,[3] ਜੇ ਗੁਣ ਹੋਇ ਤ ਪਾਈਐ ॥ ੧ ॥ ਰਹਾਉ ।
ਕਲਿ ਕਲ ਵਾਲੀ[4] ਕਾਜੀ ਕ੍ਰਿਸਨਾ ਹੋਇਆ ।
ਬਾਣੀ ਬ੍ਰਹਮਾ ਬੇਦ ਆਥਰਬਣ[5] ਕਰਣੀ ਕੀਰਤਿ ਰਹਿਆ ।

ਤਿਸ ਕਾ ਅਰਥ । ਏ ਕਲਜੁਗ ! ਤੇਰੇ ਰਾਜ ਮੈਂ ਅਵਰ ਧਰਮ ਨਹੀਂ ਮਨਜੂਰ । ਇਨ ਜੀਆ ਕੋ ਏਕ ਧਰਮ ਪਰਮੇਸਰ ਕੇ ਗੁਣਾਬਾਦ[6] ਕਾ ਕਹੋ । ਕਲਿਜੁਗ ਆਇਆ ਹੈ । ਤੀਨ ਜੁਗੋ ਕਾ ਧਰਮ ਅਰੁ ਤਪਾਵਸ ਦੂਰ ਭਇਆ । ਜੇ ਪਰਮੇਸਰ ਅਪਣੀ ਕਿਰਪਾ ਕਰੇ ਤਾ ਅਪਨੇ ਗੁਣ ਬਖਸ ਦੇਵੇ । ਕਲ ਕਲ ਵਾਲੀ ਕੀ ਨਿਆਈ ਮਾਹ ਅਸੁਚ[7] ਹੈ । ਅਰੁ ਅਪਨੇ ਅਪਨੇ ਸਿਰ ਪਰ ਨਿਆਉ

1 ਟੁੱਟੇ, ਨਸ਼ਟ ਹੋਵੇ । 2. ਸਰਦਾਰੀ । 3. ਨਜਾਇ, ਇਨਸਾਫ਼ । 4. ਕਲਹ (ਲੜਾਈ) ਵਾਲੀ । 5. ਚੌਥਾ ਵੇਦ, ਜਿਸ ਦਾ ਸਹੀ ਨਾਮ ਅਰਥਵ ਵੇਦ ਹੈ । 6. ਗੁਣਾਨੁਵਾਦ । ਜਸ ਗਾਉਣਾ । 7. ਮਹਾ ਅਸ਼ੁੱਧ ਅਥਵਾ ਅਪਵਿੱਤਰ ।

ਨਬੇੜਾ ਹੋਤਾ ਹੈ । ਅਰੁ ਕਾਜੀ ਕ੍ਰਿਸਨਾ ਨਾਰਾਇਣ ਹਇ ਬੈਠੈਗਾ । ਅਰ ਬਾਣੀ ਬ੍ਰਹਮ ਕੀ ਬੇਦ ਅਥਰਬਣ ਇਉ ਕਹਤਾ ਹੈ । ਜੋ ਇਸ ਜੁਗ ਬਿਖੇ ਕਰਨੀ ਕਰ ਤਲ ਹੋ ਪਰਮੇਸਰ ਕੀ ਭਗਤ ਕਰੋ । ਹੋਰ ਕਰਮ ਕਿਤੇ ਲੇਖੇ ਨਾਹੀ । ਤਾ ਫੇਰ ਬਾਬੇ ਜੀ ਨੇ ਛੇਵੀ ਪਉੜੀ ਕਹੀ :

ਪਤ ਵਿਣ ਪੂਜਾ ਸਤ ਵਿਣ ਸੰਜਮ, ਜਤ ਬਿਨ ਕਹਾ ਜਨੇਊ ।
ਨਾ ਵਹੁ ਧੋਵਹੁ ਤਿਲਕ ਚੜਾਵਹੁ, ਸਚ ਬਿਨ ਸੋਚ ਨ ਹੋਈ ॥ ੬ ॥

ਤਿਸ ਕਾ ਅਰਥ । ਏ ਕਲਜੁਗ ਮਹਾਬਲੀ ਜੁਗ ਹੈ, ਪਤ ਵਿਣ ਪੂਜਾ ਕਰਤੇ ਹੈ, ਮਨਜੂਰ ਨਹੀਂ ਪੜੇਗੀ ਪਰਮੇਸਰ ਕੀ ਦਰਗਾਹ ਬਿਖੇ । ਪਤ ਜੁ ਹੈ ਪ੍ਰਮੇਸਰ ਦੀ ਭਗਤਿ ਹੈ । ਬਿਨਾ ਭਗਤਿ ਸਭ ਪਾਖੰਡ ਹੈ । ਸਤ ਬਿਨ ਸੰਜਮ ਸਭ ਬਿਰਥੇ ਹੈ । ਸਤ ਹੈ ਨਹੀਂ ਅਰ ਸੰਜਮ ਕਰਤੇ ਹੈ ਸੋ ਪਾਖੰਡੀ ਹੈ । ਅਰ ਜਤ ਹੈ ਨਹੀਂ ਜਨੇਊ ਧਾਰਤੇ ਹੈਂ ਬਿਨਾ ਜਤ ਕੇ ਜਨੇਊ ਬ੍ਰਿਥਾ ਹੈ । ਅਰੁ ਸਚ ਹੈ ਨਹੀਂ ਅੰਤਰ ਬਿਖੈ[1] ਸੁਚ ਕਹਾਵਤੇ ਹੈਂ । ਨਾਤੇ ਧੋਤੇ ਪਵਿਤ੍ਰ ਨਹੀਂ ਹੋਤਾ ਬਿਨਾ ਸਚ ਕੇ ।

ਫੇਰ ਬਾਬੇ ਜੀ ਨੇ ਸਤਵੀਂ ਪਉੜੀ ਕਹੀ :

ਕਲਿ ਪਰਵਾਣ ਕਤੇਬ ਕੁਰਾਣ । ਪੋਥੀ ਪੰਡਿਤ ਰਹੇ ਪੁਰਾਣ ।
ਨਾਨਕ ਨਾਮ ਭ(ਇ)ਆ ਰਹਮਾਣ ।
ਕਰ ਕਰਤਾ ਤੂੰ ਏਕੋ ਜਾਣ ॥ ੭ ॥

ਤਿਸ ਕਾ ਪ੍ਰਮਾਰਥ । ਕਲਜੁਗ ਕੇ ਬਿਖੈ ਕਤੇਬ ਅਰ ਕੁਰਾਣ ਪਰਮਾਣ ਭਏ ਹੈਂ । ਪੋਥੀ ਪੰਡਿਤ ਪੁਰਾਣ ਕੁਰਾਨ ਕਾ ਕਹਿਆ ਰਹਿਆ ਅਰੁ, ਆਗੈ ਪਰਮੇਸਰ ਕਾ ਨਾਮ ਠਾਕੁਰ ਕਿਰਪਾ ਨਿਧਾਨ ਸਾ ਅਰ ਅਬ ਰਹਿਮਾਨ ਭਇਆ । ਰਹਿਮਾਨ ਅਰ ਠਾਕੁਰ ਤੂੰ ਏਕੋ ਹੀ ਜਾਨ, ਦੂਜਾ ਕੋਈ ਨਹੀਂ ।

ਫੇਰ ਬਾਬੇ ਜੀ ਨੇ ਅਠਵੀਂ ਪਉੜੀ ਕਹੀ :

ਨਾਨਕ ਨਾਮ ਮਿਲੇ ਵਡਿਆਈ, ਏਦੂ ਉਪਰ ਕਰਮ ਨਹੀਂ ।
ਜੇ ਘਰ ਹੋਤੇ ਮੰਗਣ ਜਾਈਐ, ਫਿਰ ਓਲਾਮਾ[2] ਮਿਲੇ ਤਹੀ ।

ਤਿਸ ਕਾ ਅਰਥ । ਏ ਪਰਮੇਸਰ ! ਇਸ ਕਲੀ ਕਾਲ ਮਹਿ ਅਪਨੇ ਨਾਮ ਕੀ ਵਡਿਆਈ ਦੇਹਿ । ਇਸ ਉਪਰ ਅਵਰ ਕਰਮ ਕੋਈ ਨਹੀਂ ਮਨਜੂਰ । ਜੇ ਘਰ ਬਿਖੇ ਸਾਈ ਕੋ ਛੋਡ ਕਰ ਬਾਹਰਿ ਬਨ ਵਿਖੇ ਢੂਢਤ ਫਿਰੈ ਤਾ ਸਦਾ ਹੀ ਉਲਾਮਾ ਮਿਲਤਾ ਹੈ ਸਾਂਈ ਦੀ ਤਰਫ ਸੋ, ਅਰ ਸਰਮਿੰਦਗੀ ਹੋਤੀ ਹੈ । ਏਹ ਕਲੀ ਕਾਲ ਮਹਾ ਜੁਗ ਹੈ, ਇਸ ਬਿਖੈ ਨਾਮ ਕੀ ਵਡਿਆਈ ਹੈ ਅਵਰ ਸਭ ਕਰਮ ਮਿਥਿਆ[3] ਹੈ ।

ਜਬ ਇਹੁ ਬਚਨ ਗੁਰ ਬਾਬੇ ਨਾਨਕ ਜੀ ਕੇ ਕਲਜੁਗ ਨੇ ਸੁਨੇ ਤਬ ਚਰਨੀ ਆਇ ਪਇਆ ਅਰ ਬਿਨਤੀ ਲਾਗਾ ਕਰਨੇ, "ਹੇ ਗਰੀਬ ਨਵਾਜ ! ਮੇਰੀ ਭੇਟ ਕਛੁ ਕਬੂਲ ਹੋਵੈ ।" ਤਾ ਬਾਬੇ ਕਹਿਆ, "ਕਹੁ ।" ਤਾਂ ਕਲਿਜੁਗ ਬੋਲਿਆ, "ਮੋਤੀ ਕੇ ਮੰਦਰ ਜੜੇ ਹੋਏ ਰਹਨੇ ਕੋ ਬਨਾਇ ਦੇਤਾ ਹੋ । ਰਤਨੋ ਕਾ ਜੜਾਵ ਕੀਆ ਹੂਆ, ਕਸਤੂਰੀ ਅਰ ਕੇਸਰ ਅਗਰ ਚੰਦਨ ਲੇਪਨ ਕੀਆ ਹੂਆ ਜਿਸ ਵਿਖੇ ਬੈਠ ਕੇ ਖੁਸਵਕਤੀਆ[4] ਕਰੇ, ਬਿਖੈ ਭਾਵ ਉਪਜੇ ।"

1. ਅੰਦਰੋਂ । 2. ਉਲਾਂਭਾ । 3. ਝੂਠੇ । 4. ਖੁਸ਼ੀਆਂ ।

✓ ਤਿਸ ਕੇ ਪਰਥਾਇ ਬਾਬੇ ਜੀ ਨੇ ਸਬਦ ਬੋਲਿਆ :

**ਸਿਰੀ ਰਾਗ ਮਹਲਾ ੧**

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ।
ਕਸਤੂਰ ਕੁੰਗੂ ਅਗਰ ਚੰਦਨ, ਲੀਪ ਆਵੈ ਚਾਉ ।
ਮਤ ਦੇਖ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ ॥ ੧ ॥
ਹਰਿ ਬਿਨ ਜੀਉ ਜਲ ਬਲਿ ਜਾਇ ।
ਮੈ ਆਪਨਾ ਗੁਰ ਪੂਛ ਦੇਖਿਆ, ਅਵਰ ਨਾਹੀ ਥਾਉ ॥ ੧ ॥ ਰਹਾਉ ।

ਤਿਸ ਕਾ ਪ੍ਰਮਾਰਥ । ਏ ਕਲਜੁਗ ! ਏਹ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ । ਬਿਨ ਪਰਮੇਸਰ ਚਿਤ ਆਏ ਏਹੁ ਜੀਉ ਜਲ ਬਲੈ ।[1] ਆਪਨਾ ਸਤਿਗੁਰ ਮੈਂ ਪੂਛ ਦੇਖਿਆ ਹੈ । ਅਵਰ ਥਾਉ ਮੇਰੇ ਕਿਤੇ ਕੰਮ ਨਾਹੀ ।"

ਤਾ ਫੇਰ ਕਲਜੁਗ ਨੇ ਕਹਾ, "ਏ ਨਾਨਕ ਜੀ ! ਏਹੁ ਕਬੂਲ ਕਰੀਏ ਧਰਤੀ ਮੈ ਹੀਰੇਉ ਕਾ ਜੜਾਵ ਕੀਆ ਹੁਆ ਹੋਵੈ ਅਰ ਪਲੰਘ ਲਾਲੋ ਕੇ ਸਾਥ ਜੜੇ ਹੁਏ ਹੋਵੈ ਸੌਨ ਕੇ ਵਾਸਤੇ ਅਰ ਮੋਹਿਣੀ ਕੇ ਪਰਕਾਸ ਜੈਸਾ ਅਰੁ ਅਨੇਕ ਭਾਤ ਕੇ ਤਮਾਸੇ ਰੰਗ ਕਰਤੀਆ ।"

ਤਾ ਬਾਬੇ ਜੀ ਫੇਰ ਦੂਜੀ ਪਉੜੀ ਕਹੀ :

ਧਰਤੀ ਤ ਹੀਰੇ ਲਾਲ ਜੜਤੀ, ਪਲੰਘ ਲਾਲ ਜੜਾਉ ।
ਮੋਹਣੀ ਮੁਖ ਮਣੀ ਸੋਹੈ, ਕਰੈ ਰੰਗ ਪਸਾਉ[2] ।
ਮਤ ਦੇਖ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ ॥ ੨ ॥

ਤਾ ਫੇਰ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ ।" ਤੇ ਫੇਰਿ ਕਲਜੁਗ ਬੋਲਿਆ, "ਏ ਬਾਬਾ ਜੀ ! ਏਹ ਕਬੂਲ ਕਰੀਐ । ਉਨਮਾ[3] ਤੇ ਆਦਿ ਲੇ ਕਰਿ ਅਠਾਰਹਿ ਸਿਧੀਅਰਿ, ਸਿਧੀ ਜੋ ਗੁਪਤ ਹੋਇ ਬੈਸਣਾ ਅਰ ਪ੍ਰਗਟ ਹੋਇ ਬੈਸਣਾ । ਏਹੁ ਸਭ ਉਨ ਮੈ ਗੁਣ ਹੈ ਅਰ ਜਗਤ ਭਾਵ ਪ੍ਰੀਤ ਕਰੇ ਅਰ ਸੇਵਕ ਹੋਵੇਗਾ ।" ਤੇ ਫੇਰ ਬਾਬੇ ਜੀ ਨੇ ਤੀਜੀ ਪਉੜੀ ਕਹੀ :

ਸਿਧ ਹੋਵਾ ਸਿਧ ਲਾਈ ਰਿਧ ਆਖਾਂ ਆਉ ।
ਗੁਪਤ ਪਰਗਟ ਹੋਇ ਬੈਸਾ, ਲੋਕ ਰਾਖੈ ਭਾਉ ।
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ ॥ ੩ ॥

ਤਾ ਫੇਰ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏਹੁ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤ ਜੀਉ ਭੁਲ ਜਾਵੈ ਪਰਮੇਸਰ ਵਲੋਂ ।"

ਤਾ ਫੇਰ ਕਲਜੁਗ ਬੋਲਿਆ, "ਏ ਨਾਨਕ ਜੀ ! ਏਹੁ ਕਬੂਲ ਕਰੀਐ, ਸਾਰੇ ਜਗਤ ਕੀ ਪਾਤਸਾਹੀ ਦੇਤਾ ਹੋ । ਅਨੇਕ ਲਸਕਰ ਫਉਜਾ ਪਿਛੇ ਚੜਨਗੀਆਂ ।"

1. ਸੜ ਬਲ ਜਾਵੇ । 2 ਚੋਜ । 3. ਅਣਿਮਾ ਆਦਿ ਸਿੱਧੀਆਂ ।

ਤਾ ਫੇਰ ਬਾਬੇ ਜੀ ਨੇ ਚਉਥੀ ਪਉੜੀ ਕਹੀ :

ਸੁਲਤਾਨਾ ਹੋਵਾ ਮੇਲਿ ਲਸਕਰ, ਤਖਤ ਰਾਖਾ ਪਾਉ ।
ਹੁਕਮ ਹਾਸਲ ਕਰੀ ਬੈਠਾ, ਨਾਨਕਾ ਸਭ ਵਾਉ ।
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ ॥ ੪ ॥

ਤਾ ਫੇਰਿ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏਹੁ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ ।"

### ਦੋਹਰਾ

ਜਬ ਏਹੁ ਬਚਨ ਬਾਬੇ ਕਾ ਸੁਨਾ, ਕਲਜੁਗ ਭਏ ਹੈਰਾਨ ।
ਕਛੂ ਕਬੂਲ ਨਾਹਨ[2] ਕੀਆ, ਤਬ ਚਰਨੀ ਲਾਗਾ ਆਨ ॥ ੯ ॥

### ਚੌਪਈ

ਅਤਿ ਨਿਮ੍ਰਤ ਬੇਨਤੀ ਮੁਖ ਕਰੇ । ਬਾਰ ਬਾਰ ਚਰਨਨ ਸਿਰ ਧਰੇ ।
"ਪਾਪੀ ਮਹਾ ਅਧਮ[3] ਮੈਂ ਅਹਾ[4] । ਕਰੋ ਉਧਾਰ—"ਸਤਿਗੁਰ ਇਹ ਕਹਾ ॥ ੧੦ ॥
"ਸਰਨ ਸਰਨ" ਤਿਹ ਛਿਨ ਪੁਕਾਰਿਉ । "ਕਰੋ ਕ੍ਰਿਪਾ ਅਬਮੋਹਿ ਉਧਾਰੋ ।
ਭਗਤ ਰੂਪ ਜਗ ਤਾਰਨ ਆਏ ।" ਬਿਨੇ ਬਚਨ ਐਸੇ ਸੁਨਾਏ ॥ ੧੧ ॥
ਤਬ ਗੁਰੂ ਬਾਬਾ ਜੀ ਭਏ ਦਿਆਲ । ਕ੍ਰਿਪਾ ਦ੍ਰਿਸਟਿ ਕਰ ਕੀਆ ਨਿਹਾਲ ।
ਫਿਰ ਕਲਜੁਗ ਨੇ ਬਿਨਤੀ ਕਰੀ । "ਕਛੁ ਕਬੂਲ ਹੋਵੈ ਇਹ ਘਰੀ" ॥ ੧੨ ॥
ਤਬ ਬਾਬੇ ਜੀ ਨੇ ਤਾਸੋਂ ਕਹਾ । ਜਹਾ ਸੰਜੁਗਤ ਜੁੜੇ ਭਜਨ ਪ੍ਰਭੂ ਅਹਾ ।
ਮੇਰੀ ਸੰਗਤ ਸਿਖਨ ਮੈਂ ਪ੍ਰਵੇਸ ਨ ਕਰੋ । ਹਮਰੀ ਆਗਿਆ ਇਹ ਸਿਰ ਧਰੋ । ੧੩ ॥
ਤਾ ਕਲਜੁਗ ਨੇ ਆਗਿਆ ਸਿਰ ਧਰਾ । ਇਹ ਬਿਧ ਏਕ ਬਚਨ ਫਿਰ ਕਰਾ ।
"ਭਜਨ ਬਿਖੇ ਜਹਾ ਬਾਤ ਚਲਾਵੈ । ਤਹ ਪ੍ਰਵੇਸ ਹਮਰੋ ਹੋਇ ਆਵੈ" । ੧੪ ॥

### ਦੋਹਰਾ

ਇਹ ਬਿਧ ਸੋ ਬਿਨਤੀ ਕਰਾ, ਨਮਸਕਾਰ ਫੁਨ[5] ਕੀਨ ।
ਬਿਦਾ ਭਯੋ ਸਤਿਗੁਰੂ ਤੇ, ਹੋਇ ਚਰਨਨ ਆਧੀਨ ॥ ੧੫ ॥

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥

ਸਾਖੀ ਪੂਰਨ ਹੋਈ—੨੯

---

1. ਬਾਦਸ਼ਾਹ । 2. ਨਹੀਂ । 3. ਮਹਾ ਨੀਚ, ਬਹੁਤਾ ਨੀਚ । 4. ਹਾਂ । 5. ਪੁਨ, ਫੇਰ ।

## ਆਗੇ ਸਾਖੀ ਬਾਬਾ ਜੀ ਬਿਦਰ ਸਹਰ ਕੋ ਗਏ । ਸ਼ਾਹ ਸ਼ਰਫ ਫਕੀਰ ਬਡਾ ਪ੍ਰੇਮੀ ਰਬ ਕਾ ਥਾ ਤਿਸ ਸਿਉ ਮਿਲਾਪ ਹੋਇਗਾ ।

### ਦੋਹਰਾ

ਸਤਗੁਰ ਘਨ ਹਰ[1] ਭਗਤ ਕੋ ਪ੍ਰੇਮ ਬੂੰਦ ਬਰਖਾ ਕਰੇ ।
ਜਹਾ ਜਹਾਂ ਪ੍ਰੇਮੀ ਹੋਇ, ਤਹਾ ਤਹਾ ਆਗਮ[2] ਕਰੇ ॥ ੧ ॥

### ਚੌਪਈ

ਗਏ ਬਿਦਰ ਸੋ ਸਤਿਗੁਰ ਦਿਆਲ । ਸ਼ਾਹ ਸਰਫ ਕੋ ਲੇਨਾ ਭਾਲ ।
ਦਰਸਨ ਦੇਖ ਸਰਫ ਮਗਨਾਨਾ । ਕਾਮਲ ਫ਼ਕੀਰ ਬਾਬਾ ਕੋ ਜਾਨਾ ॥ ੨ ॥
ਦਸਤ ਬੋਸ ਕਰ ਆਸਨ ਦੀਨਾ[3] । ਪ੍ਰੇਮ ਭਾਵਿ ਸੋ ਭਾਉ ਭਗਤ ਬਹੁ ਕੀਨਾ ।
"ਵਡੇ ਨਸੀਬ ਹੈਂ ਆਜ ਹਮਾਰੇ । ਘਰ ਆਏ ਮੌਲਾ[4] ਕੇ ਪਿਆਰੇ ॥ ੩॥
ਸਭ ਮੁਰਾਦ ਦਿਲ ਕੀ ਭਈ ਹਾਸਲ । ਮਿਲਾ ਫਕੀਰ ਰਬ ਕਾ ਵਾਸਲ[5] ।
ਮਿਲਾ ਫਕੀਰ ਰਬ ਅਬ ਮਿਲਾ । ਮਿਟੇ ਖੁਦੀ ਸਭ ਮਨ ਕੀ ਗਿਲਾ ॥ ੪ ॥
ਕਰਮ ਕਰੋ ਮੋਹਿ ਰਬ ਮਿਲਾਵੋ । ਦਰਦ ਵਿਛੋੜਾ ਸਗਲ ਮਿਟਾਵੋ ।"
ਸੁਨ ਬਿਨੇ ਬਾਬਾ ਭਏ ਪ੍ਰਸੰਨ । ਕਹਾ ਇਹੁ ਸਾਹ ਸਰਫ਼ ਸੋ ਬਚਨ ॥ ੫ ॥

"ਹੇ ਸ਼ਾਹ ਸਰਫ਼ ! ਅਪਨਾ ਆਹਵਾਲ ਤੂੰ ਅਸਾ ਨੂੰ ਸੁਨਾਉ ।" ਤਬ ਸ਼ਾਹ ਸਰਫ਼ ਕਾਫ਼ੀ ਅਹਵਾਲ ਅਪਨੇ ਕੀ ਸਹਬ ਸੋ ਉਚਾਰ ਕੀਆ :

ਤੂੰ ਕੀ ਜਾਨੇ ਸਰਫਾ ! ਪ੍ਰੇਮ ਕਹਾਨੀ ?
ਪ੍ਰੇਮ ਕੀ ਖੇਡ ਤੈਂ ਅਜਹੂੰ ਨਾ ਜਾਨੀ ।
ਪ੍ਰੇਮ ਕੋ ਖੇਲ ਨਹੀਂ ਤੂ ਖੇਲਾ ।
ਤਨ ਕਰ ਬਾਤੀ[6] ਦੀਪਕ ਨਹੀਂ ਮੇਲਾ ॥ ੧ ॥
ਲਕੜੀ ਜਲ ਹੋਇ ਭਈ ਆਨ ਅੰਗਾਰਾ ।
ਨਾ ਤੈ ਸਿਰ ਪਰ ਕਰਵਤ[7] ਧਾਰਾ ॥ ੨ ॥
ਨਾ ਤੈ ਕਾਮਣ[8] ਕੰਠ ਲਗਾਈ ।
ਨਾ ਤੈ ਅੰਗ ਬਿਭੂਤ ਰਮਾਈ ॥ ੩ ॥
ਸੁਨ ਸਰਫਾ ! ਤੈਂ ਜੀਵਨ ਖੋਇਆ ।
ਪ੍ਰੀਤ ਲਗਾਇ ਤੈ ਕਬੀ ਨ ਰੋਇਆ ॥ ੪ ॥

---

1. ਬੱਦਲ, ਮੇਘਲਾ । 2. ਆਗਮਨ, ਆਉਣਾ । 3. ਮਗਨ ਹੋਇਆ । 4. ਪਰਮੇਸਰ । 5. ਵਸਲ (ਮਿਲਾਪ) ਵਾਲਾ । 6. ਬੱਤੀ । 7. ਕਰਵਤ੍ਰ, ਆਰਾ । ੮. ਇਸਤ੍ਰੀ ।

## ਚੌਪਈ

ਦਰਦਮੰਦ ਬਡਾ ਦਰਵੇਸੁ[1] । ਹਿਰਸ[2] ਖੁਦੀ ਕੀ ਨਾਹੀ ਲੇਸੁ ।
ਜਬ ਮਿਹਰਬਾਨ ਬਾਬਾ ਜੀ ਦੇਖਾ । ਬਡਾ ਪ੍ਰੇਮ ਅਰ ਬਿਰਹ ਬਸੇਖਾ ॥ ੫ ॥

## ਮਕਰਾ ਛੰਤ

ਤਬ ਸਰਫ ਪ੍ਰੇਮ ਜਾਗਾ । ਭਇਆ ਸੰਤ ਮਿਲ ਸੁਭਾਗਾ[3] ।
ਭਈ ਨੈਨ ਨੀਰ ਬਰਖਾ, ਹੀਏ ਆਹਿ ਸੋ ਪੁਕਾਰਾ ॥
ਜੋ ਰਬ ਸੋ ਮਿਲਾਵੈ । ਮੁਰਸਦ ਵਹੀ ਕਹਾਵੈ ।
ਤਨ ਮਨ ਫਿਦਾਇ[4] ਤਾ ਕੇ ਵਹ ਰਬ ਕਾ ਪਿਆਰਾ ॥ ੨ ॥
ਮੈ ਤੋ ਭਇਆ ਦਿਵਾਨਾ । ਨਹੀਂ ਭੇਦ ਰਬ ਜਾਨਾ ।
ਜੋ ਭੇਦ ਕੋ ਬਤਾਵੈ, ਮਨ ਤਨ ਤਿਸੀ ਪੈ ਵਾਰਾ ॥ ੩ ॥
ਚਲੀ ਬਿਰਹ ਪਵਨ ਆਂਧੀ । ਰੋਕੀ ਨ ਜਾਇ ਬਾਂਧੀ ।
ਹੋਇ ਇਸਕ ਸੋ ਵਿਆਕਲ, ਅਹਿਵਾਲ ਖੁਦ ਪੁਕਾਰਾ ॥ ੪

ਤਬ ਸੇਖ ਸਰਫ ਨੇ ਦੂਜੀ ਕਾਫੀ ਕਹੀ :

ਨਿਤ ਪੁਛਾ ਪੰਡਤ ਜੋਤਸੀ[5] ।
ਕਦਿ ਪੀਆ ਮਿਲਾਵਾ ਹੋਇਸੀ ।
ਮਿਲ ਦਰਦ ਵਿਛੋੜਾ ਖੋਇਸੀ ॥ ੧ ॥
ਤਬ ਰਹਿਆ ਮਾਏ ! ਜੀਉ ਬਲੇ ।
ਮੈਂ ਕੰਤ ਨ ਦੇਖਿਆ ਨੈਨ ਭਰੇ ॥ ੧ ॥ ਰਹਾਉ ।
ਨਿਤ ਕਾਗ ਉਡਾਵਾ, ਬਨ ਰਹਾ ।
ਨਿਸ[6] ਤਾਰੇ ਗਿਨਤੀ ਦਾ ਸਵਾਂ ।
ਜਿਉ ਲਵੈ[7] ਬਬੀ(ਹਾ) ਤਿਉ ਲਵਾ । ੨ ॥
ਮੇਰੇ ਅੰਦਰ ਬਲਨ ਅੰਗੀਠੀਆਂ ।
ਨਿਤ ਜਲਦੀਆਂ ਕਿਨੈ ਨ ਡੀਠੀਆਂ ।
ਮੈਂ ਦਰਦ ਵਿਛੋੜੇ ਲੂਠੀਆਂ ॥ ੩ ॥

ਏਹ ਕਾਫੀ ਸੁਨ ਕਰ ਬਾਬਾ ਬਚਨ ਕੀਆ :

ਸਾਹ ਸਰਫ ! ਨ ਥੀਉ[8] ਉਤਾਵਲਾ ।
ਇਕ ਚੋਟ ਨ ਥੀਂਦੇ[9] ਚਾਵਲਾ ।
ਕਿਤੇ ਢੰਗ ਮਿਲੇ ਬਾਬੂ ਰਾਵਲਾ ।

## ਦੋਹਰਾ

ਸੁਨਾ ਬਚਨ ਜਬ ਸਰਫ ਜੀ, ਮਨ ਮੇਂ ਹੋਇ ਖੁਸਾਲ ।
"ਜਿਤ ਬਿਧ ਰਬ ਤੁਮ ਕੋ ਮਿਲੇ, ਕਰ ਕਰਮ ਕਹੋ ਅਹਵਾਲ" ॥ ੫ ॥

1. ਫਕੀਰ । 2. ਹਵਸ, ਤ੍ਰਿਸ਼ਨਾ । 3. ਚੰਗੇ ਭਾਗਾਂ ਵਾਲਾ । 4. ਕੁਰਬਾਨ । 5. ਜੋਤਿਸ਼ੀ । 6. ਰਾਤ । 7. ਬੋਲੇ । 8. ਹੋ । 9. ਹੁੰਦੇ ।

ਤਬ ਬਾਬਾ ਜੀ ਕਾਫ਼ੀ ਕਹੀ :

ਦਰਮਾਂਦੀ[1] ਦੁਆਰੇ ਆਈਆਂ ।
ਨਿਜ ਮਹਲੀ ਖਸਮ ਬੁਲਾਈਆਂ ।
ਸਹੁ ਭਾਣੀ ਤਾ ਗਲ ਲਾਈਆਂ ॥ ੧ ॥
ਸਹੁ ਮਿਲਿਆਂ ਮਾਏ ! ਕਰਮ ਕਰੇ ।
ਭਈ ਸਾਤ ਹੀਏ ਦੋਊ ਨੈਨ ਠਰੇ ॥ ੧ ॥ ਰਹਾਉ ।
ਮੇਰਾ ਗੁਣ ਅਵਗੁਣ ਨ ਬੀਚਾਰਿਆ ।
ਨਹੀਂ ਰੂਪ ਸਿੰਗਾਰ ਨਿਹਾਰਿਆ ।
ਘਟ ਆਇ ਵੁਠੇ[2] ਸਹੁ ਪਿਆਰਿਆ ॥ ੨ ॥
ਦਖ ਚਕਵੀ ਸੂਰ ਅਨੰਦ ਘਣਾ ।
ਜਿਉ ਚਾਤ੍ਰਿਕ ਬੂੰਦ ਤ੍ਰਿਪਤਾਸ[3] ਮਨਾ ।
ਸਹੁ ਭਾਣੀ ਤਾ ਕੇਹੀ ਕੀਮ[4] ਗਣਾ[5] ॥ ੩ ॥
ਦੇਖ ਦਰਸ[6] ਨਾਨਕ ਹੈਰਾਨਿਆ ।
ਅਕਥੁ ਨ ਜਾਇ ਵਖਾਨਿਆ ।
ਗੁੜ ਚਾਖ[7] ਗੂੰਗਾ ਮੁਸਕਾਨਿਆ[8] ॥ ੪ ॥

## ਚੌਪਈ

ਜਬ ਇਹ ਬਚਨ ਬਾਬੇ ਜੀ ਕਹਾ । ਤਬ ਸਾਹ ਸਰਫ ਕਦਮਾ ਊਪਰ ਗਿਰ ਪੜਾ ।
ਅਰੁ ਵੈਰਾਗ ਸੁ ਕਰਨੇ ਲਾਗਾ । ਸਾਹ ਸਰਫ ਤਬ ਭਇਆ ਸਭਾਗਾ ॥ ੫ ॥

ਅਰ ਕਹਾ, "ਏ ਬਾਬਾ ਨਾਨਕ ਜੀ ! ਤੈਨੇ ਸਾਈਂ ਪਾਇਆ ਹੈ,ਸਾਈ ਸਿਉ ਵਾਸਲ[9] ਹੋਏ ਹੋ । ਅਸਾ ਪਰ ਭੀ ਮਿਹਰ ਕਰੋ । ਤੇਰੀ ਮਿਹਰ ਸਿਉ ਸਾਈ ਮਿਲਦਾ ਹੈ ।" ਤਬ ਬਾਬੇ ਜੀ ਨੇ ਸਲੋਕ ਕਹਿਆ ਸਾਈ ਕੇ ਪਾਵਣੇ ਦਾ :

## ਸਲੋਕ

ਸਿਦਕ ਸਬੂਰੀ[10] ਸਾਦਕਾ[11] ਸਬਰ ਤੋਸਾ ਮਲਾਇਕਾ[12] ।
ਦੀਦਾਰ ਪੂਰੇ ਪਾਇਸਾ, ਥਾਉ ਨਾਹੀ ਖਾਇਕਾ[13] ॥ ੧ ॥

ਤਿਸ ਕਾ ਅਰਥ । "ਹੇ ਸਾਹ ਸਰਫ ! ਜਿਨ ਕਉ ਸਾਈ ਨੇ ਸਿਦਕ ਸਬੂਰੀ ਦਈ ਹੈ ਸੇਈ ਸਾਦਕ[14] ਹੈ । ਅਰੁ ਜਿਨ ਕੇ ਸਬਰ ਤੋਸਾ ਹੈ ਸੇਈ ਮਲਾਇਕ[15] ਹੈ । ਤਿਨ ਕੋ ਸਾਈ ਦਾ ਦੀਦਾਰ ਹੋਤਾ ਹੈ । ਅਰੁ ਖਾਕੀ ਜੋ ਖਾਕ ਲਗਾਇ ਕੇ ਹਠਿ ਕਰਤੇ ਹੈਂ ਤਿਨ ਕਉ ਸਾਈ ਦੀ ਦਰਗਾਹ ਥਾਵ ਨਾਹੀ ਮਿਲਦਾ । ਸਾਈਂ ਕੇ ਦੀਦਾਰ ਤੇ ਨਾ ਮਹਿਰੂਮ[16] ਰਹਤੇ ਹੈਂ ।

ਤਾ ਫੇਰ ਸਾਹ ਸਰਫ ਪੁਛਨਾ ਕੀਆ ਜੋ "ਸਾਈਂ ਦੀ ਸਿਫਤ ਮੈਨੂ ਸੁਨਾਈਏ ।" ਤਬ ਬਾਬਾ ਜੀ ਨੇ ਫੇਰ ਸਲੋਕ ਬੋਲਿਆ :

---

1. ਕਮਜ਼ੋਰ, ਗੁਨਾਹੀ । 2. ਵਰਸੇ । 3. ਤ੍ਰਿਪਤ ਹੋਵੇ । 4 ਕੀਮਤ । 5. ਗਿਣਾ । 6. ਦਰਸ਼ਨ । 7 ਚਖਕੇ । 8. ਹੱਸਿਆ । 9. ਵਸਲ, ਅਰਥਾਤ-ਮਿਲਾਪ ਵਾਲੇ । 10. ਸਬਰ । 11. ਸਿਦਕਵਾਨ । 12. ਮਲਿਕ ਦੀ ਜਮਾ, ਅਰਥਾਤ–ਫਰਿਸ਼ਤਿਆਂ ਦਾ । 13. ਖਾਕ ਲਾਉਣ ਵਾਲਿਆਂ ਦਾ । 14. ਸਿਦਕ ਵਾਲੇ । 15. ਮਲਿਕ, ਫਰਿਸ਼ਤੇ । 16. ਖਾਲੀ ।

ਕੁਦਰਤ ਕਰ ਕੇ ਵਸਿਆ ਸੋਇ । ਵਖਤ ਵਿਚਾਰੇ ਸੋ ਬੰਦਾ ਹੋਇ ।
ਕੁਦਰਤਿ ਹੈ ਕੀਮਤਿ ਨਹੀਂ ਪਾਇ । ਜਾ ਕੀਮਤਿ ਪਾਇ ਤਾ ਕਹੀ ਨ ਜਾਇ ।
ਸਰਾ ਸਰੀਅਤ ਕਰੇ ਬੀਚਾਰ । ਬਿਨੁ ਬੂਝੇ ਕੈਸੇ ਪਾਵੈ ਪਾਰ ।
ਸਿਦਕ ਕਰ ਸਿਜਦਾ[1] ਮਨ ਕਰ ਮਖਸੂਦ[2] । ਜਿਹ ਧਿਰ ਦੇਖਾ ਤਿਹ ਧਿਰ ਮਉਜੂਦ ।।

ਤਿਸ ਕਾ ਅਰਥ ਬਾਬੇ ਜੀ ਨੇ ਕਹਿਆ, "ਹੇ ਸਾਹ ਸਰਫ ਸਾਈ ! ਕੁਦਰਤ ਕਰ ਸਿਆਪਦਾ ਹੈ, ਕੁਦਰਤ ਕਰ ਕੇ ਪਸਰ ਰਹਿਆ ਹੈ । ਪਾਕ ਬੰਦਾ ਸੋਈ ਹੈ ਜੋ ਵਖਤ ਕਉ ਜਾਣੈ, ਹਰਿ ਵਖਤ ਸਾਈਂ ਦੀ ਯਾਦਗੀ ਰਖੇ ਕੁਦਰਤ ਦੇਖਨੇ ਮੈ ਆਵਤੀ ਹੈ । ਸਾਈਂ ਦੀ ਕੀਮਤਿ ਕੋਈ ਨਹੀਂ ਪਾਇ ਸਕਦਾ । ਕੀਮਤਿ ਤਾ ਪਾਏ ਜਾ ਦੇਖਨੇ ਮੈ ਸਾਈਂ ਆਵੈ ਅਰੁ ਜਿਨਾ ਸਾਈਂ ਦੀ ਬੰਦਗੀ ਕਰ ਕੇ ਕੀਮਤਿ ਪਾਈ ਹੈ ਸੋ ਸਾਈਂ ਸੋ ਵਾਸਲ ਹੋਇ ਰਹੇ ਹੈ । ਤਿਨ ਕਾ ਆਵਣਾ ਜਾਣਾ ਮਿਟ ਗਇਆ ਹੈ ਅਰੁ ਸਰਾ ਵਾਲੇ ਅਨੇਕ ਤਰਹਿ ਕਹਤੇ ਹੈਂ ਬਿਚਾਰ ਬਿਚਾਰ ਕਰ । ਬਿਨ ਬੂਝੇ ਕੈਸੇ ਸਾਈਂ ਦਾ ਪਾਰਾਵਾਰ ਪਾਇਆ ਜਾਇ । ਏ ਸਾਹ ਸਰਫ ! ਹਰਿ ਵਖਤ ਸਿਦਕ ਕਰ ਸਾਈ ਨਾਲ, ਇਹੀ ਸਿਜਦਾ ਹੈ । ਮਨ ਕੋ ਮਖਸੂਦ ਕਰ ਆਪਨੇ ਆਪ ਕਉ ਜਬ ਤੂੰ ਪਾਵੈਗਾ । ਤਬ ਜਿਧਰ ਦੇਖੈਗਾ ਤਿਧਰ ਤੈਨੂੰ ਸਾਂਈਂ ਨਦਰੀ ਆਵੈਗਾ ।"

ਜਬ ਇਹ ਬਚਨ ਗੁਰੂ ਬਾਬੇ ਨਾਨਕ ਜੀ ਕਹਾ ਤਾ ਸਾਹ ਸਰਫ ਬਹੁਤ ਖੁਸ ਹੋਇਆ ਅਰੁ ਕਹਨੇ ਲਾਗਾ, "ਹੇ ਬਾਬਾ ਨਾਨਕ ਜੀ ! ਤੇਰੀ ਮਿਹਰ ਸਿਉਂ ਅਸਾਂ ਕੋ ਸਾਂਈ ਦੇ ਰਾਹ ਦੀ ਕਛੂ ਖਬਰ ਹੋਈ ਹੈ ।" ਤਾਂ ਫੇਰ ਬਾਬੇ ਜੀ ਨੇ ਕਹਿਆ, "ਏ ਸਾਹ ਸਰਫ ! ਜਿਨ ਕਉ ਸਾਈਂ ਦਾ ਸਉਕ ਹੈ ਅਰੁ ਪ੍ਰੇਮ ਹੈ ਤਿਨ ਕਉ ਸਾਈਂ ਦੇ ਮਿਲਨੇ ਵਿਚ ਕਛੂ ਭੇਦ ਨਹੀਂ ।"

**ਚੌਪਈ**

ਜਬ ਇਹ ਬਚਨ ਸਰਫ ਜੀ ਸੁਨਾ । ਵਾਹੁ ਵਾਹੁ ਮੁਖ ਸੋਂ ਕਰ ਭਨਾ ।
ਕਿਰਪਾ ਦ੍ਰਿਸਟਿ ਬਾਬਾ ਜੀ ਕਰੀ । ਪ੍ਰੇਮੀ ਜਾਨਿ ਦਇਆ ਚਿਤ ਧਰੀ ।।

**ਦੋਹਰਾ**

ਅੰਤਰ[3] ਪ੍ਰਕਾਸ ਤਾਕੋ ਭਇਆ, ਪ੍ਰੇਮ ਮਗਨ ਲਿਵ ਲਾਇ ।
ਭਇਆ ਹਾਸਲ[4] ਵਾਸਲ[5] ਰੱਬ ਦਾ, ਮਗਨ ਭਇਆ ਗੁਨ ਗਾਇ ।
ਸ੍ਰੀ ਵਾਹਿਗੁਰੂ ਮੁਖਿ ਕਰੈ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।।

ਸਾਖੀ ਪੂਰਨ ਹੋਈ—੩੦

## ਆਗੇ ਸਾਖੀ ਭਰਥਰੀ ਨਾਥ ਸੋ ਕਦਲੀ ਬਨ ਮੋ ਮਿਲਾਪ ਹੋਇਗਾ, ਸੋ ਕਥਾ ਨਿਰੂਪਨ ਹੋਇਗੀ ।

ਸਾਹ ਸਰਫ ਸੋਂ ਵਿਦਾ ਹੋ, ਮਰਦਾਨਾ ਲੈ ਸੰਗ ।
ਕਦਲੀ ਬਨ ਕੋ ਮਗ ਲੀਆ, ਪਹੁੰਚੇ ਜਾਇ ਅਭੰਗ[6] । ੧ ।।

1. ਨਮਸਕਾਰ, ਪ੍ਰਣਾਮ । 2 ਆਦਰਸ਼ । 3. ਅੰਦਰ । 4 ਪ੍ਰਾਪਤ । 5. ਵਸਲ (ਮਿਲਾਪ) । 6. ਬੇਰੋਕ-ਟੋਕ ।

## ਅੜਿਲ

ਪਹੁੰਚੇ ਤਹਾ ਦਿਆਲ ਭਰਥਰ ਜਹਾ ਤਪੁ ਕਰੇ ।
ਕੀਏ ਆਸਨ ਲਗੀ ਸਮਾਧ ਪ੍ਰਮੇਸਰ ਉਰ[1] ਧਰੇ ।
ਖੁਲੇ ਨੈਨ ਤਬ ਦੇਖਾ ਸਤਿਗੁਰ ਦਿਆਲ ਕੋ ।
ਦੇਖਤ ਭਇਆ ਅਨੰਦ ਨਿਰਧਨ ਜਿਮ ਮਾਲ ਕੋ । ੨ ॥
ਦੇਖਾ ਬਾਲਾ ਰੂਪ ਮਰਦਾਨਾ ਸੰਗ ਹੈ ।
ਮਸਤਕ ਜੋਤ ਪ੍ਰਕਾਸ਼ ਭਗਤ ਕੋ ਰੰਗ ਹੈ ।
ਬੂਝੀ ਕਿਛੁ ਨ ਜਾਇ ਬਰਨ ਆਸਰਮ ਦਿਆਲਕਾ ।
ਅਤ ਪ੍ਰੀਤ ਵੰਡ ਹੋਇ ਪੂਛਾ ਜਿਮ ਗਾਹਕ ਮਾਲਕਾ ॥ ੩ ॥
"ਮੁੰਦ੍ਰਾ ਖਿੰਥਾ ਨਾਹ ਜੋਗ ਕੋ ਰੂਪ ਹੋ ।
ਭਾਸਤ ਗਿਆਨ ਕੇ ਭਾਨ ਜਗਤ ਕੇ ਭੂਪ ਹੋ ।
ਬਰਨ ਆਸ੍ਰਮ ਤੁਮ ਕਵਨ ਭੇਖ ਕਾਕੋ ਧਰੋ ?
ਕਵਨ ਦੇਸ ਕੋ ਠਉਰ ਜਹਾਂ ਆਸਨ ਕਰੋ ? ੪ ॥
ਨਹੀਂ ਸਿੰਙੀ ਨਾਦ ਬਜਾਵੋ ਕਿਆ ਕਰ ਮਾਨੀਐ ?
ਨਹੀਂ ਝੋਲੀ ਡੰਡ ਕਮੰਡਲ ਪਤ੍ਰ ਕਿਆ ਠਾਨੀਐ ।
ਰਹੋ ਕਵਨ ਲਿਵ ਸਦਾ ਕਵਨ ਕੋ ਖੋਜਤੇ ?
ਪ੍ਰਭ ! ਕਹੋ ਸਕਲ ਬਿਰਤੰਤ ਮਗਨ ਮਨ ਮੌਜ ਤੇ" ॥ ੫ ॥

## ਦੋਹਰਾ

ਸੁਨ ਯਹ ਬਚਨ ਪ੍ਰਸੰਨ ਹੋਇ, ਬਿਗਸੇ ਕਰ ਪ੍ਰਭ ਭਾਇ ।
ਮਰਦਾਨੇ ਆਗਿਆ ਕਰੀ, "ਲੇਹੁ ਰਬਾਬ ਬਜਾਇ ॥ ੬ ॥

## ਨਿਰਾਜ ਛੰਦ

ਅਨ ਭੈ ਸਬਦ ਬਿਚਾਰ ਕੇ ਮੁਖਾਰਬਿੰਦ[2] ਸੋ ਕਹਿਓ ।
ਸੁਧਾਰ ਧੁਨ ਰਬਾਬ ਕੀ, ਉਚਾਰ ਨਾਦ ਕੋ ਭਇਓ ।
ਉਦਾਰ ਭਾਗ ਭਰਥਰੀ, ਉਚਾਰ ਸਬਦ ਕੋ ਸੁਨਾ ।
ਬਿਚਾਰ ਹੀਏ ਧਾਰ ਕੇ, ਸੁਧਾਰ ਚਿੱਤ ਮੋ ਗੁਨਾ" ॥ ੭ ॥

ਤਬ ਬਾਬਾ ਜੀ ਸਬਦ ਉਚਾਰ ਕੀਆ ਰਾਗੁ ਆਸਾ ਮ: ੧
ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹੰਢਾਵਉ ।
ਜੋ ਕਿਛੁ ਕਰੈ ਭਲਾ ਕਰ ਮਾਨੌ, ਸਹਜ ਜੋਗ ਨਿਧ ਪਾਵਉ ॥ ੧ ॥
ਬਾਬਾ, ਜਗਤਾ ਜੀਉ ਜੁਗਹ ਜੁਗ ਜੋਗੀ ਪਰਮਤਤ ਮਹਿ ਜੋਗੰ ।
ਅੰਮ੍ਰਿਤ ਨਾਮ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ ॥ ੧ ॥ ਰਹਾਉ ।
ਸਿਵ ਨਗਰੀ ਮੋ ਆਸਨ ਬੈਸੋ ਕਲਪ ਤਿਆਗੀ ਬਾਦੰ ।

---

1 ਹਿਰਦੇ ਵਿਚ । 2 ਮੁਖ (ਮੂੰਹ) ਅਰਬਿੰਦ (ਕਮਲ ਰੂਪ ।

ਸਿੰਙੀ ਸਬਦ ਸਦਾ ਧੁਨਿ ਸੋਹੈ । ਅਹਿਨਿਸ ਪੂਰੇ ਨਾਥੰ ॥ ੨ ॥
ਪਤ੍ਰ ਵੀਚਾਰੁ ਗਿਆਨੁਮਤ ਡੰਡਾ, ਵਰਤਮਾਨ ਬਿਭੂਤੰ ।
ਹਰਿ ਕੀਰਤਨ ਰਹਿਰਾਸ ਹਮਾਰੀ, ਗੁਰਮੁਖ ਪੰਥ ਅਤੀਤੰ ॥ ੩ ॥
ਸਗਲੀ ਜੋਤ ਤੁਮਾਰੀ ਸੰਮਿਆ, ਨਾਨਾ ਵਰਨ ਅਨੇਕੰ ।
ਕਹੇ ਨਾਨਕ ਸੁਣ ਭਰਥਰ ਜੋਗੀ ! ਪਾਰ ਬ੍ਰਹਮ ਲਿਵ ਏਕੰ ॥ ੪ ॥

ਤਿਸ ਕਾ ਅਰਥ ।

## ਨਿਰਾਜ ਛੰਦ

ਸੁਨੰਤ ਸਬਦ ਭਰਥਰੀ, ਬਿਚਾਰ ਹੀਅ[1] ਮੋ ਕਰਾ ।
ਉਦਾਰ ਭਾਗ ਜਾਨ ਕਰ, ਪਦਾਰ ਬਿੰਦ[2] ਪਰ ਗਿਰਾ ।
ਮੁਝੇ ਕਹਾ ਮੁਨੀਸ[3] ਈਸ,[4] ਸੰਤ ਤੋਹ ਕੋ ਮਿਲੇ ।
ਗਿਆਨ ਦਾਨ ਦੇਇ ਤੋਹ ਸਹਜ ਭਾਇ ਬਿਚਰੇ ॥ ੯ ॥

ਭਰਥਰੀ ਨਾਥ ਦੀ ਦਸਾ ਦੇਖਿ ਬਾਬਾ ਪ੍ਰਸੰਨ ਭਏ ਅਰ ਸਬਦ ਕਾ ਪਰਮਾਰਥ ਭਰਥਰੀ ਕੇ ਪ੍ਰਸਨ ਕਾ ਉਤ੍ਰ ਕਹਾ "ਭਰਥਰੀ ਨਾਥ ਜੀ! ਗੁਰ ਦਾ ਸਬਦ ਮਨ ਰੂਪੀ ਕਾਨ ਮੋ ਮੁੰਦ੍ਰਾ ਅਰੁ ਖਿਮਾ ਰੂਪੀ ਖਿੰਥਾ ਹਮਾਰੀ ਹੈ । ਜੋ ਰਜਾਇ ਪਰਮੇਸਰ ਕੀ ਹੈ ਉਸੀ ਮੋ ਰਾਜ਼ੀ ਰਹਨ ਹਮ ਐਸਾ ਜੋਗ ਨਿਧ ਪਾਇਆ ਹੈ, ਐਸਾ ਜੋ ਜੁਗਤਾ ਜੀਉ ਹੈ ਜਿਸ ਕਾ ਪਰਮ ਤਤ[5] ਮੋ ਜੋਗ ਲਗਾ ਹੈ । ਅੰਮ੍ਰਿਤ ਨਾਮ ਨਿਰੰਜਨ ਪਾਇ ਕੇ ਗਿਆਨ ਰੂਪੀ ਰਸ ਕਾਇਆ ਸੰਜੁਗਤ ਭੰਗ ਹਮ ਕੋ ਹੈ ਸਿਵ ਨਗਰੀ ਮੋ ਆਸਨ ਬੈਸਨ ਜੋ ਕਲਪਨਾ ਬਾਦ ਸੋ ਰਹਤ ਅਸਥਾਨ ਹਮਾਰਾ ਹੈ । ਸਿੰਙੀ ਸਬਦ ਅਨਾਹਦ ਸਦਾ ਏਕ ਧੁਨ ਸੁੰਦਰ ਰਾਤ ਦਿਨ ਪੂਰਨ ਸਦ ਹੀ ਨਾ ਰਹੈ ਮਧੁਰ[6] । ਹੇ ਭਰਥਰੀ ਜੀ ! ਵੀਚਾਰ ਰੂਪੀ ਪਤ੍ਰ ਅਰ ਗਿਆਨ ਮਤ ਡੰਡਾ ਹਮਾਰੇ ਹਾਥ ਹੈ ਅਰੁ ਜੋ ਕੁਛ ਵਰਤਮਾਨ ਹੈ ਵਹੀ ਬਿਭੂਤ[7] ਹਮਾਰੀ ਹੈ। ਹਰ ਕੀਰਤ ਰਹਰਾਸ ਹਮਾਰੇ ਰਹਰਾਸ ਕਹੀਐ ਗੁਰ ਮਾਰਗ ਹਮਾਰਾ ਪੰਥ ਗੁਰਮੁਖੀ ਅਤੀਤ ਹੈ । ਹੇ ਭਰਥਰੀ ਜੀ ! ਜੋਤ ਪੂਰਨ ਨਾਨਾ ਬਰਨ ਅਨੇਕ ਹੈ ਜੋ ਹਮਾਰੇ ਸਭ ਸਮਾਨ ਹੈ, ਭਰਥਰੀ ਨਾਥ ਜੀ ! ਏਕ ਪਾਰਬ੍ਰਹਮ ਕੀ ਲਿਵ ਮੋ ਸਦਾ ਸੰਤੁਸਟ ਰਹਤੇ ਹੈ ।"

ਇਹੁ ਬਚਨ ਗੁਰੂ ਬਾਬੇ ਨਾਨਕ ਜੀ ਕੇ ਸੁਨ ਕੇ ਭਰਥਰੀ ਬਹੁਤ ਹੀ ਪ੍ਰਸੰਨ ਭਏ ਅਰੁ ਉਠ ਕੇ ਨਮਸਕਾਰ ਕੀਆ ਅਰ ਕਹਨੇ ਲਾਗਾ, "ਏ ਬਾਬਾ ਨਾਨਕ ! ਮੈਂ ਇਸੇ ਵਾਸਤੇ ਇਸ ਅਸਥਾਨ ਬਿਖੇ ਤਪ ਕਰਤਾ ਥਾ ਜੋ ਤੁਮ ਭਗਤ ਕਾ ਅਉਤਾਰ ਧਾਰ ਕੇ ਈਹਾ ਆਵੋਗੇ । ਅਰੁ ਮੁਝ ਕੋ ਤਤ ਗਿਆਨ ਕਾ ਉਪਦੇਸ ਕਰ ਕੇ ਮੇਰਾ ਸੰਦੇਹਿ ਦੂਰ ਕਰੋ ।" ਤਿਸ ਕੇ ਪਰਥਾਇ ਗੁਰੂ ਬਾਬੇ ਨਾਨਕ ਜੀ ਨੇ ਰਾਗੁ ਆਸਾ ਮ: ੧ ਅਸਟਪਟੀ ਬੋਲੀ :

1. ਹਿਰਦਾ । 2. ਪਦ । (ਪੈਰ) ਅਰਬਿੰਦ (ਕਮਲ) । 3. ਮੁਨੀਆਂ ਦੇ ਈਸ਼ਵਰ । 4. ਸੁਆਮੀ, ਮਾਲਿਕ । 5. ਆਤਮ ਤਤ । 6. ਮਿੱਠਾ । 7. ਵਿਭੂਤਿ, ਸੁਆਹ ਸਰੀਰ ਉਤੇ ਮਲਣ ਵਾਲੀ ।

ਊਤਰ ਅਵਘਟ[1] ਸਰਵਰ[2] ਨਾਵੈ । ਬਕੈ ਨ ਬੋਲੈ ਹਰਿਗੁਨ ਗਾਵੈ ।
ਜਲ ਆਕਾਸੀ ਸੁੰਨ ਸਮਾਵੈ । ਰਸੁ ਸਤ ਝੋਲ ਮਹਾ ਰਸੁ ਪਾਵੈ ॥ ੧ ॥
ਐਸਾ ਗਿਆਨੁ ਸੁਨੋ ਅਭ ਮੋਰੇ । ਭਰਪੁਰ ਧਾਰ ਰਹਿਆ ਸਭ ਠਉਰੇ ॥ ੧ ॥ ਰਹਾਉ ।

ਤਿਸ ਕਾ ਪਰਮਾਰਥੁ । "ਹੇ ਭਰਥਰੀ ਨਾਥ ਜੀ ! ਮੈਂ ਤੁਮ ਕੋ ਦਿਵ ਜੋਗ ਕਹਿਤਾ ਹੋ ਜਿਸ ਸਿਉ ਤਤ ਗਿਆਨ ਪ੍ਰਗਟ ਹੈ । ਹੇ ਭਰਥਰਿ ਨਾਥ ! ਊਤਰ ਦਿਸਾ ਸਿਉ ਜੋਗੀ ਅਵਘਟ ਸਰੋਵਰ ਮੋ ਇਸਨਾਨ ਕਰਕੇ ਪਵਿਤ੍ਰ ਹੋਵਹਿ । ਤਿਸ ਕਾ ਪਰਮਾਰਥ ਯਹ । ਜੋ ਮਨ ਪ੍ਰਾਨੋ ਸੋ ਸਕੁਕਤ[3] ਹੋਇ ਬਾਹਰ ਮੁਖੀ ਪਦਾਰਥੋਂ ਕੇ ਰਸ ਲੇਤਾ ਹੈ । ਤਿਸ ਮਨ ਕੋ ਇੜਾ ਦੁਆਰੇ ਅੰਤਰਗਤ ਹੋਇ ਕਰ ਮਨ ਅਵਰ[4] ਪਵਨ ਕੋ ਮਿਸ੍ਰਤ ਕਰੇ[5] । ਤਬ ਭਜਨ ਕੀ ਸਕਤ ਸੋ ਦਸਵੇ ਦੁਆਰ ਕੋ ਚਲੇ । ਤਬ ਬਕਨੇ ਅਰੁ ਬੋਲਨੇ ਕਾ ਤਿਆਗ ਕਰੇ । ਬਚਨਾ ਕਹੀਐ ਮਨ ਕਾ ਸੰਕਲਪ, ਬੋਲਨਾ ਕਹੀਐ ਜਿਹਵਾ[6] ਦਾ ਵਾਕ । ਏਹ ਦੋਨਉ ਕੰਮੁ ਤਿਆਗੈ ਤਬ ਨਿਰਵਿਕਲਪ ਹੂਆ ! ਤਬ ਅਕਾਸੀ ਸਰਮੋ[7] ਜਾਇ ਪ੍ਰਾਪਤ ਭਇਆ । ਜਹਾ ਸੁੰਨ ਰੂਪੀ ਜਲ ਹੈ ਤਿਸ ਮੋ ਲੀਨ ਹੋਵੈ । ਤਿਸ ਸੁੰਨ ਰੂਪ ਜਲ ਮੋ ਸਤ ਸਰੂਪ ਜੋ ਰਸ ਹੈ ਤਿਸ ਕੋ ਤਤ ਬਿਚਾਰ ਕਰ ਮਥੋ[8] ਤਬ ਮਹਾਰਾਸ ਕੋ ਪਾਵੈ । ਅਰਥ ਯਹ । ਜੋ ਆਤਮ ਪਦ ਸਿਉ ਪਰਮਾਤਮ ਪਦ (ਮਹਿ) ਲੀਨ ਭਇਆ, ਇਸ ਕੋ ਪੂਰਨ ਗਿਆਨ ਕਹਤੇ ਹੈਂ । ਹੇ ਭਰਥਰ ਨਾਥ ! ਐਸੇ ਮੇਰੇ ਅੰਤਰ ਗਿਆਨ ਪਰਕਾਸ ਹੈ ਅਰ ਸਰਬ ਠਉਰ ਪੂਰਨ ਹੈ । ਅਰ ਸਰਬ ਧਾਰ ਰਹਿਆ ਹੈ, ਵਹੀ ਮੇਰਾ ਗਿਆਨ ਹੈ ।

ਫੇਰ ਪਉੜੀ ਦੂਸਰੀ ਕਹੀ

ਸਚ ਬਰਤ ਨੇਮ ਕਾਲ ਸੰਤਾਵੈ ।
ਸਤਗੁਰ ਸਬਦ ਕਰੋਧ ਜਲਾਵੈ ।
ਗਗਨ[9] ਨਿਵਾਸ ਸਮਾਧ ਲਗਾਵੈ ।
ਪਾਰਸ ਪਰਸ[10] ਪਰਮਪਦ[11] ਪਾਵੈ ॥ ੨ ॥

ਤਿਸ ਕਾ ਪਰਮਾਰਥ । "ਹੇ ਭਰਥਰੀ ! ਸਚ ਪਦ ਕੋ ਦਿੜ ਕਰਨਾ, ਏਹੁ ਬਰਤ ਨੇਮ ਹੈ ਅਰ ਮਿਰਤਕ[12] ਕਾ ਭੈ ਨਿਵਰਤ ਹੋਤਾ ਹੈ । ਅਰੁ ਗੁਰ ਕੇ ਬਚਨ ਸਿਉ ਰਹਨਿ ਹੋਇ ਕਰ ਕੇ ਕ੍ਰੋਧ ਰੂਪੀ ਪਿਸਾਚ[13] ਕੋ ਨਿਵਾਰਨ ਕਰੇ । ਸਦਾ ਤਿਸ ਕੀ ਸਮਾਧ ਗਗਨ ਅਸਥਾਨ[14] ਮੋ ਦਿੜ ਹੋਇ ! ਤਬ ਪਾਰਸ ਮਿਲੇ ਪਾਰਸ ਪਦ ਪ੍ਰਾਪਤ ਭਇਆ ।

ਅਰਥ ਯਹ । ਜੋ ਪਰਮਾਤਮ ਪਦ ਵਿਖੇ ਆਤਮ ਪਦ ਲੀਨ ਭਇਆ, ਏਹੀ ਮੇਰਾ ਗਿਆਨ ਪਦ ਹੈ ।" ਤਾ ਫੇਰ ਤੀਜੀ ਪਉੜੀ ਕਹੀ :

ਸਚ ਮਨ ਕਾਰਨ ਤਤ ਬਿਲੋਵੈ ।
ਸੁਭਰ ਸਰਵਰ ਮੈਲ ਨ ਧੋਵੈ ।
ਜੈ[15] ਸਿਉ[16] ਰਾਤਾ ਤੈ ਸੋ ਹੋਵੈ ।
ਆਪੇ ਕਰਤਾ ਕਰੇ ਸੁ ਹੋਵੈ । ੩ ॥

1. ਵਿਖਮ ਘਾਟੀ, ਮੁਸ਼ਕਿਲ ਥਾਂ । 2. ਸਰੋਵਰ । 3. ਸਹਿਤ । 4 ਔਰ, ਅਤੇ । 5. ਮਿਸ੍ਰਿਤ ਕਰਨਾ, ਮਿਲਾਉਣਾ । 6 ਜੀਭ । 7 ਸਰੋਵਰ । 8. ਰਿੜਕੇ । 9 ਦਸਵੇਂ ਦੁਆਰ । 10. ਸਪਰਸ਼ ਕਰ ਕੇ । 11. ਪਰਮ ਪਦਵੀ, ਮੁਕਤੀ ਪਦ । 12. ਮੌਤ । 13 ਰਾਖਸ਼, ਭੂਤ । 14. ਦਸਵੇਂ ਦੁਆਰ । 15. ਜਿਸ । 16. ਸੰਗ, ਨਾਲ ।

ਤਿਸ ਕਾ ਪਰਮਾਰਥ । "ਏ ਭਰਥਰ ਨਾਥ ! ਸਚ ਪਦ ਕੋ ਮਨ ਮੋਂ ਦਿੜ ਕਰਨਾ । ਏਹੁ ਕਾਰਨ ਤਤ ਬਿਲੋਵਨੇ ਕਾ ਹੈ । ਤਬ ਐਸੇ ਸਚ ਦਿੜ ਕਰ ਮਨ ਕੋ ਸੁਭਰ ਸਰੋਵਰ ਮੋਂ ਲੀਨ ਕਰੇ । ਜੋ ਆਪਨੇ ਆਪ ਪੂਰਨ ਹੈ ਅਰੁ ਦੁਵੈਤ[1] ਮਲੀਨਤਾ ਤੇ ਰਹਿਤ ਹੈ ਤਿਸ ਮੋਂ ਮਨ ਕੋ ਧੋਵੈ । ਜਿਸ ਕਾ ਮਨ ਸਤ ਵਿਖੇ ਦ੍ਰਿੜ ਭਇਆ ਹੈ ਸੋ ਸਤ ਰੂਪ ਭਇਆ ਵਹੁ ਮਨ ਪਰਮਾਤਮਾ ਬਿਖੈ ਲੀਨ ਹੋਤਾ ਹੈ । ਆਗੇ ਜੈਸੀ ਕਿਸੇ ਕੀ ਲਗਨ ਹੈ ਤੈਸੇ ਹੀ ਕਿਸੀ ਕਉ ਪ੍ਰਾਪਤ ਹੋਤਾ ਹੈ । ਤਬ ਇਹੁ ਆਪ ਹੀ ਕਰਤਾ ਭਇਆ । ਇਸ ਪਦ ਕੋ ਚੀਨਾ[2] ਸੋਈ ਰੂਪ ਹੋਆ, ਇਹੁ ਮੇਰਾ ਨਿਰੰਤਰੀ[3] ਗਿਆਨ ਹੈ ।"

ਤਾ ਫੇਰ ਬਾਬੇ ਜੀ ਨੇ ਚੌਥੀ ਪਉੜੀ ਕਹੀ :

ਗੁਰ ਹਿਵ[4] ਸੀਤਲ ਅਗਨ ਬੁਝਾਵੈ ।
ਸੇਵਾ ਸੁਰਤ ਬਿਭੂਤ ਚੜਾਵੈ ।

ਦਰਸਨ ਆਪ ਸਹਜ ਘਰ[5] ਆਵੈ ।
ਨਿਰਮਲ ਬਾਣੀ ਨਾਦ ਬਜਾਵੈ ॥ ੪ ॥

ਤਿਸ ਕਾ ਪ੍ਰਮਾਰਥ । "ਹੇ ਭਰਥਰੀ ! ਸੁਭਰ ਜੁ ਹੈ ਹਿਵ ਸੀਤਲ ਹੈ । ਇਛਾ ਰੂਪੀ ਅਗਨ ਕੋ ਨਿਵਰਤ ਕਰਨ ਹਾਰੇ ਹੈਂ । ਤਿਨ ਕੀ ਸੇਵਾ ਮੋਂ ਸੁਰਤ ਦਿੜ ਕਰਨੀ, ਏਹੀ ਬਿਭੂਤ ਚੜਾਵਨੀ ਹੈ । ਤਿਸ ਕਾ ਤਾਤ ਪਰਜ ਯਹ । ਜੋ ਸਰਬਦਾ[6] ਸੁਰਤ ਕੋ ਸਬਦ ਮੋਂ ਦਿੜ ਕਰਨੀ । ਤਿਸੀ ਕੋ ਸੇਵਾ ਕਹੇ ਹੈ । ਅਰ ਦਰਸਨ ਲੇਣਾ[7] ਏਹੀ ਹੈ ਜੋ ਆਪਣੇ ਸਰੂਪ ਕੋ ਪਾਇ ਸਹਜਿ ਪਦ ਮੋਂ ਲੀਨ ਹੋਇਆ । ਤਬ ਨਿਰਮਲ ਬਾਣੀ ਸਬਦੁ ਅਨਾਹਦ ਅਖੰਡ ਧੁਨ ਐਸਾ ਨਾਦ ਬਜਾਵੈ । ਇਹੀ ਮੇਰਾ ਗਿਆਨ ਹੈ ।

ਫੇਰ ਬਾਬੇ ਜੀ ਨੇ ਪੰਜਵੀ ਪਉੜੀ ਕਹੀ :

ਅੰਤਰਿ ਗਿਆਨ ਮਹਾ ਰਸ[8] ਸਾਰ[9] ।
ਤੀਰਥ ਮਜਨ[10] ਗੁਰ ਵੀਚਾਰ ।
ਅੰਤਰ ਪੂਜਾ ਥਾਨ ਮੁਰਾਰ[11] ਜੋਤੀ ਜੋਤ ਮਿਲਾਵਣ ਹਾਰ ।*

ਤਿਸ ਕਾ ਪਦਮਾਰਥ । "ਹੇ ਭਰਥਰੀ ! ਅੰਤਰ ਗਿਆਨ ਕਹੀਐ । ਨਿਜ ਸਰੂਪ ਕੋ ਪਾਵਨਾ ਏਹੀ ਮਹਾਰਸੁ ਸਾਰ ਹੈ । ਅਰੁ ਤੀਰਥ ਮਜਨ ਮੇਰੇ ਮਤ ਬਿਖੇ ਏਹੀ ਹੈ ਜੋ ਗੁਰ ਕੇ ਬਚਨੋਂ(ਕਾ) ਸਰਬਦਾ ਬਿਚਾਰ ਕਰਨਾ । ਅਰ ਅੰਤਰ ਹੀ ਪੂਜਾ ਹੈ ਅਰ ਅੰਤਰ ਹੀ ਅਸਥਾਨ ਮੁਰਾਰ ਕਾ ਹੈ । ਅਰਥ ਯਹ । ਜੋ ਨਿਜ ਸਰੂਪ ਕੋ ਗੁਰ ਕੇ ਬਚਨ ਕਰ ਪਾਵਨਾ ਅਰੁ ਤਿਸੀ ਮੋ ਸਦਾ ਮਗਨ ਰਹਿਨਾ, ਇਹੀ ਅੰਤਰ ਕੀ ਪੂਜਾ ਹੈ । ਇਸੀ ਪ੍ਰਕਾਰ ਜੋਤ ਮੋ ਜੋਤ ਮਿਲਾਪ ਭਇਆ, ਏਹੀ ਮੇਰਾ ਗਿਆਨ ਹੈ ।"

ਫੇਰ ਬਾਬੇ ਜੀ ਨੇ ਛਿਵੀ ਪਉੜੀ ਕਹੀ :

ਰਸੁ ਰਸੁ ਅੰਤਮੁ ਏਕੈ ਭਾਉ । ਤਖਤ ਨਿਵਾਸੀ ਪੰਚ ਸਮਾਇ ।
ਕਾਰ ਕਮਾਈ ਖਸਮ ਰਜਾਇ ॥ ੬ ॥

1. ਦ੍ਵੈਤ, ਦੁਵਿਧਾ ਭਾਵ । 2 ਜਾਣਿਆ । 3 ਇਕ ਰਸ । 4. ਹਿਮ (ਬਰਫ਼) । 5. ਗਿਆਨ ਦੇ ਘਰ ਵਿਚ । 6. ਸਦਾ, ਹਮੇਸ਼ਾ । 7 ਮੁੰਦ੍ਰਾ ਪਾਉਣਾ । 8. ਅੰਮ੍ਰਿਤ ਰਸ । 9 ਸ਼੍ਰੇਸ਼ਟ । 10. ਤੀਰਥਾਂ ਦਾ ਇਸਨਾਨ । 11 ਮੁਰ (ਦੈਤ) ਦਾ ਅਰਿ (ਦੁਸ਼ਮਨ) ਕ੍ਰਿਸ਼ਨ ਜੀ 'ਭਾਵ-ਈਸ਼ਵਰ) । *ਇਹ ਤੁਕ ਮੂਲ ਖਰੜੇ ਵਿਚ ਨਹੀਂ ਹੈ।

ਤਿਸ ਕਾ ਪਰਮਾਰਥ । ਹੇ ਭਰਥਰੀ ! ਨਿਜ ਸਰੂਪ ਮੋਂ ਦ੍ਰਿੜਤਾ ਕਰ ਕੇ ਐਸੇ ਰਸ ਮੋਂ ਜੋ ਪੁਰਖ ਰਸੇ ਹੈ ਤਿਨ ਕੀ ਮਤਿ ਏਕ ਬ੍ਰਹਮ ਭਾਵ ਬਿਖੈ ਸਦਾ ਹੀ ਹੈ । ਪੰਚ ਸਬਦ ਕਉ ਸਮਾਹਿ ਤਖਤ ਨਿਵਾਸੀ ਭਏ । ਤਿਸ ਨੇ ਜੋ ਕਾਰ ਕਮਾਈ ਹੈ ਸੋ ਖਸਮ ਕੀ ਰਜਾਇ ਮੋਂ ਹੈ । ਅਰਥ ਯਹ ਜੋ ਅਹੰਮਤ[1] ਤਿਨ ਕੀ ਨਿਵਰਤ ਭਈ ਹੈ । ਵਹੀ ਅਵਗਤ ਨਾਥ ਪਦ ਹੈ । ਵਹੀ ਅਲਖ ਪਦ ਹੈ । ਯਹੀ ਮੇਰਾ ਨਿਰੰਤ੍ਰੀ ਧਿਆਨ ਹੈ ।

ਤਾ ਫੇਰ ਬਾਬੇ ਜੀ ਨੇ ਸਤਵੀਂ ਪਉੜੀ ਕਹੀ :

ਜਲ ਮੈਂ ਉਪਜੈ ਜਲ ਤੇ ਦੂਰ ।
ਜਲ ਮੈਂ ਜੋਤ ਰਹਿਆ ਭਰਪੂਰ ।
ਕਿਸ ਨੇੜੇ ਆਖਾ ਕਿਸ ਦੂਰ ।
ਗੁਨ ਨਿਧ[2] ਗਾਵਾ ਦੇਖ ਹਦੂਰ ॥ ੭ ॥

ਤਿਸ ਕਾ ਅਰਥ । ਹੇ ਭਰਥਰੀ ਨਾਥ ! ਜੈਸੇ ਕਮਲ ਜਲ ਸੋਂ ਉਪਜਤਾ ਹੈ ਅਰੁ ਜਲ ਸਿਉ ਅਲਗ ਰਹਿਤਾ ਹੈ ਜਲ ਕੀ ਅੰਸ, ਸੋ ਜਲ ਹੀ ਸੋ ਸਦਾ ਪ੍ਰਫੁਲਤ ਰਹਿਤਾ ਹੈ ਤੈਸੇ ਯਹ ਸਭ ਪਰਕਾਸ ਬ੍ਰਹਮ ਹੀ ਹੈ ਅਰ ਬ੍ਰਹਮ ਕੀ ਸਕਤ ਸੋ ਸਦਾ ਪ੍ਰਕਾਸ ਹੈ, ਤਾ ਤੇ ਨੇੜੇ ਅਰ ਦੂਰ ਕਿਆ ਕਹਿਆ ਜਾਇ । ਐਸੀ ਜੁਗਤ ਬ੍ਰਹਮ ਸਰਬ ਗੁਨਨਿਧਾਨ ਕਉ ਸਦਾ ਸਰਬਦਾ ਹਾਜਰ ਹਜੂਰ ਗਾਵਤਾ ਹੋ । ਏਹੀ ਮੇਰਾ ਨਿਜ ਗਿਆਨ ਹੈ ।

ਤਾ ਫੇਰ ਬਾਬੇ ਜੀ ਨੇ ਅਠਵੀਂ ਪਉੜੀ ਕਹੀ :

ਅੰਤਰ ਬਾਹਰ ਅਵਰ ਨ ਕੋਇ ।
ਜੋ ਤਿਸੁ ਭਾਵੈ ਸੋ ਫੁਨਿ ਹੋਇ ।
ਸੁਣ ਭਰਥਰ ! ਨਾਨਕ ਕਹੇ ਬੀਚਾਰ ।
ਨਿਰਮਲ ਨਾਮ ਮੇਰਾ ਆਧਾਰ ॥ ੮ ॥

ਤਿਸ ਕਾ ਪ੍ਰਮਾਰਥ । ਹੇ ਭਰਥਰ ! ਜੋ ਅੰਤਰ ਹੈ ਸੋਈ ਬਾਹਰ ਹੈ । ਇਹ ਭੇਦੁ ਨਿਵਾਰਨ ਜੋਗ ਹੈ । ਜੋ ਕਛੁ ਹੋਤਾ ਹੈ ਸੋ ਉਸੇ ਕੀ ਆਗਿਆ ਪਾਇ ਕੇ ਹੋਤਾ ਹੈ । ਸੁਨ ਭਰਥਰ ਨਾਥ । ਮੇਰਾ ਏਹੀ ਤਤ ਬਿਚਾਰ ਹੈ । ਮੈਂ ਇਸ ਪ੍ਰਕਾਰ ਕਰ ਕੇ ਨਿਰਮਲ ਨਾਮੁ ਕੇ ਅਧਾਰ ਸੋ ਰਹਿਤਾ ਹੋ ।' ਜਬ ਇਹੁ ਵਾਕ ਬਾਬੇ ਜੀ ਕੇ ਮੁਖਾਰਬਿੰਦ ਸੋ ਭਰਥਰ ਨਾਥ ਨੇ ਸੁਨੇ ਬਹੁਤ ਮਗਨ ਭਇਆ ।

## ਰਸਾਵਲ ਛੰਦ

ਸੁਨੰਤ ਭਰਥਰ ਸਬਦ ਦਿਆਲ ਬਾ ਲਾਲ ਕੋ ।
ਲਗੀ ਸਮਾਧ ਨਿਰਬਿਕਲਪ[3] ਜੋਗ ਨਿਧ ਬਿਸਾਲ[4] ਕੋ ।
ਜਗੰਤ ਨਾਥ ਨੀਂਦ ਸੇ ਜੋ ਸਿਧਮਾਨ ਸੇ ਭਈ ।
ਬਜੰਤ ਸਬਦ ਅਨਹਦਾ ਕਿਆ ਦਿਆਲ ਜੀ ਕਰੀ ॥ ੧੦ ॥

---

1. ਹੰਕਾਰ ਰੂਪ ਮਤਿ (ਬੁੱਧਿ) । 2. ਗੁਣ ਨਿਧਿ. ਗੁਣਾਂ ਦਾ ਖ਼ਜ਼ਾਨਾ । 3. ਸੰਕਲਪ ਵਿਕਲਪਾਂ ਤੋਂ ਰਹਿਤ, ਅਫੁਰ ਸਮਾਧੀ । 4. ਵੱਡੀ ।

### ਮਕਰਾ ਛੰਦ

ਅੰਤਰਿ ਸਮਾਧ ਲਾਗੀ । ਰਸ ਨਿਰਬਕਲਪ ਪਾਗੀ ।
ਬਾਵੰਤ ਸਬਦ ਅਨਹਦਾ, ਓਅੰਕਾਰ ਧੁਨ ਅਪਾਰਾ ॥ ੧੧ ॥
ਨਿਜ ਰੁਪ ਮੋਂ ਸਮਾਨਾ । ਬਿਗਆਨ ਰੂਪ ਠਾਨਾ ।
ਜੋਤੀ ਸਰੂਪ ਦੇਖਾ, ਜਗ ਬ੍ਰਹਮ ਕੋ ਪਸਾਰਾ ॥ ੧੨ ॥
ਤਬ ਭਰਥਰੀ ਭਾਗਾ । ਚਰਨਨ ਦਿਆਲ ਲਾਗਾ ।
ਧਨ ਧੰਨ ਸੰਤ ਦਿਆਲੰ, ਮਹਾਂ ਮੋਹ ਸੋ ਨਿਕਾਰਾ ॥ ੧੩ ॥
ਸਤਿਗੁਰ ਦਿਆਲ ਦਾਤਾ । ਕਰ ਭਰਥਰੀ ਸਨਾਥਾ ।
ਅਤ ਪ੍ਰੀਤ ਸੋਂ ਬਿਦਾ ਹੋਇ, ਪਗ[1] ਸਿੰਧ[2] ਪਾਟ[3] ਧਾਰਾ ॥ ੧੪ ॥

### ਦੋਹਰਾ

ਭਰਥਰ ਸੋ ਪ੍ਰਭੁ ਬਿਦਾ ਹੋਇ, ਗਏ ਸਿੰਧ ਪਟ[4] ਪਾਰ ।
ਸੰਗਲਾ ਦੀਪ ਮੋਂ ਜਾਇ ਕੇ ਕੀਆ ਸਿਵ ਨਾਭ ਉਧਾਰ ॥ ੧੫ ॥

ਸਾਖੀ ਪੂਰਨ ਹੋਈ ੩੧

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥

## *ਆਗੇ ਸਾਖੀ ਰਾਜਾ ਸ਼ਿਵ ਨਾਭ ਕੀ ਨਿਰੂਪਨ ਹੋਇਗੀ ।*

### ਦੋਹਰਾ

ਇਕ ਵਡਭਾਗੀ ਬਨੀਆ ਰਹੇ, ਬਾਬਾ ਜੀ ਸੋਂ ਪ੍ਰੇਮ ।
ਬਾਨੀ ਪੜੇ ਦਿਆਲ ਕੀ, ਸਦਾ ਤਹਿ ਕੋ ਨੇਮ ॥ ੧ ॥

### ਚੌਪਈ

ਤਿਨ ਲਦਾ ਮਾਲ ਗਿਆ । ਸੰਗਲਾ ਦੀਪ । ਉਤਰ ਪਾਰ ਗਇਆ ਨਗਰ ਸਮੀਪ[5] ।
ਜਾਇ ਬੰਦਰ ਮੋ ਮਾਲ ਉਤਾਰਾ । ਧਰਮ ਕੀ ਕਿਰਤ ਕਰੇ ਬਿਵਹਾਰਾ ॥ ੨ ॥
ਸਿਵ ਨਾਭ ਨਾਮ ਤਹਾ ਕੋ ਰਾਜਾ । ਬਿਸਨ ਭਗਤ ਕਾ ਬਡੋ ਸਮਾਜਾ ।
ਤਹਾ ਬਰਤ ਇਕਾਦਸੀ ਕੋ ਅਧਿਕਾਰਾ । ਭਈ ਇਕਾਦਸੀ ਬਰਤ ਸਧਾਰਾ ॥ ੩ ॥
ਬਰਤ ਕੇ ਦਿਨ ਕੋਊ ਅੰਨ ਨ ਖਾਵੈ । ਜੋ ਖਾਵੈ ਰਾਜਾ ਡਾਨ[6] ਲਗਾਵੈ ।
ਤਾ ਦਿਨ ਬਨੀਏ ਕਰੀ ਰਸੋਈ । ਕਰੇ ਦੁਰਬਾਦ[7] ਪਰਜਾ ਸਭ ਕੋਈ ॥ ੪ ॥
ਸਭ ਲੋਗਨ ਜਾਇ ਰਾਜਾ ਸੋ ਆਖਾ । ਬੰਦਰ ਮੋ ਬਨੀਆ ਤਿਨ ਬਰਤਨ ਰਾਖਾ ।
ਰਾਜਾ ਤਾਕੋ ਲੀਆ ਬੁਲਾਈ । ਬਰੋਤ ਨੇਮ ਕੀ ਬਿਧ ਸਮਝਾਈ ॥ ੫ ॥

---

1 ਪੈਰ । 2 ਸਮੁੰਦ੍ਰ । 3 ਦਰਿਆ । 4 ਪਾਟ ਅਥਵਾ ਤਟ (ਕਿਨਾਰਾ) । 5. ਨੜੇ । 6. ਡੰਨ, ਡੰਡ, ਸਜ਼ਾ । 7 ਵਿਵਾਦ ।

### ਦੋਹਰਾ

ਇਕਾਦਸੀ ਬਰਤੁ ਰਾਖੋ ਨਹੀਂ, ਅੰਨੁ ਕਰੋ ਆਹਾਰ ।
ਕਵਨ ਧਰਮ ਤੁਮ ਨੇ ਕਹੋ, ਉਤਰ ਬਾਤ ਬਿਚਾਰ ॥ ੬ ॥

### ਬਨੀਆ ਬਾਚ ਅੜਲ

ਸੁਨ ਰਾਜਾ ! ਮੈਂ ਨਿਜ ਮਤ ਕਹੋ ਬਿਚਾਰ ਕੇ ।
ਜੋ ਸਤਿਗੁਰ ਕੀਓ ਉਪਦੇਸ ਜੋ ਹੀਏ[1] ਧਾਰ ਕੇ ।
ਮੈਂ ਬਾਨੀ ਗੁਰ ਕੀ ਪੜੋ, ਵਹੀ ਬ੍ਰਤ ਨੇਮ ਹੈ ।
ਗੁਰ ਬਚਨਨ ਕੇ ਪਰਤਾਪ, ਕੁਸਲ ਮਨ ਖੇਮ ਹੈ ॥ ੭ ॥

### ਰਾਜਾ ਬਾਚ

ਗੁਰਬਾਨੀ ਮੋਹਿ ਸੁਨਾਵ, ਕਵਨ ਮਤ ਠਾਨਿਆ ।
ਹੈ ਕੋਊ ਅਚਰਜ ਬਾਤ ਜਿ ਤੁਮ ਨੇ ਮਾਨਿਆ ।
ਤਬ ਬਨੀਏ ਕੀਓ ਉਚਾਰ, ਬਾਨੀ ਗੁਰ ਦਿਆਲ ਕੀ ।
ਹੋ, ਸੁਨ ਰਾਜਾ ਭਏ ਸੰਤੁਸਟ, ਨਿਰਧਨ ਸੁਧ ਮਾਲ ਕੀ ॥ ੮ ॥

ਤਬ ਬਨੀਏ ਨੇ ਗੁਰੂ ਬਾਬੇ ਜੀ ਕੇ ਮੁਖ ਵਾਕ ਕਾ ਸਲੋਕ ਪੜ੍ਹ ਕੇ ਸੁਨਾਇਆ ਰਾਜੇ ਸਿਵ ਨਾਭ ਕੋ, ਸਲੋਕ ਵਾਰ ਵਿਚੋਂ ।

ਸਚੁ ਵਰਤੁ ਸੰਤੋਖੁ ਤੀਰਥ, ਗਿਆਨ ਧਿਆਨ ਇਸਨਾਨ ।
ਦਇਆ ਦੇਵਤਾ ਖਿਮਾ ਜਪ ਮਾਲੀ,[2] ਤੇ ਮਾਨੁਖ ਪਰਧਾਨ ।
ਜੁਗਤ ਧੋਤੀ, ਸੁਰਤ ਚੌਂਕਾਂ, ਤਿਲਕ ਕਰਨੀ ਹੋਇ ।
ਭਾਵ ਭੋਜਨ ਨਾਨਕਾ, ਵਿਰਲਾ ਤੁ ਕੋਈ ਕੋਇ ॥

### ਅੜਲ

ਸੁਨ ਰਾਇ ਕੀਆ ਬੀਚਾਰ, ਪੂਰਨ ਤਤੁ ਗਿਆਨ ਹੈ ।
ਬਿਸਨ ਭਗਤ ਕੇ ਮਗ ਉਜਿਆਰੋ ਭਾਨ[3] ਹੈ ।
ਕਹੋ ਕਵਨ ਬਿਧ ਮੋਹਿ ਐਸੋ ਸਤਗੁਰ ਮਿਲੇ ।
ਹੋ, ਜਨਮ ਮਰਨ ਕੋ ਦੁਖ, ਹਮਾਰੋ ਸਭ ਟਲੈ ॥ ੯ ॥
ਮੈਂ ਖੋਜੋ ਸਭ ਠੌਰ ਜੁ ਮੋਹਿ ਬਤਾਈਐ[4] ।
ਅੰਤਰ ਜਾਮੀ ਦਿਆਲ ਜਤਨ ਕਰ ਨਾ ਮਿਲੇ ।
ਜਬ ਜਾਨੇ ਪੂਰਨ ਪ੍ਰੇਮ, ਤਾਹ ਵਿਗ ਵੇ ਢੁਲੇ ॥ ੧੮ ॥
ਕਰ ਉਪਾਸਨਾ ਪ੍ਰੇਮ ਜੁਤ, ਮਨ ਮੇਂ ਧਰੋ ਧਿਆਨ ।
ਅੰਤਰ ਜਾਮੀ ਦਿਆਲ ਗੁਰ ਆਇ ਮਿਲੈ ਦੇਹਿ ਗਿਆਨ ॥ ੧੧ ॥

---

1. ਹਿਰਦੇ ਵਿਚ । 2. ਮਾਲਾ । 3. ਸੂਰਜ । 4. ਇਥੇ ਸੰਗਰੂਰ ਵਾਲੀ ਪੋਥੀ ਵਿਚ ਵੀ ਤੁਕ ਨਹੀਂ ਹੈ ਜਿਸ ਕਰਕੇ ਖ਼ਾਲੀ ਥਾਂ ਛੱਡੀ ਹੋਈ ਹੈ

**ਪੁਨ: ਗੋਰਖ ਪ੍ਰਸਨ :**

ਮਨ ਕਾ ਜੀਉ[1] ਪਵਨੁ ਕਥੀਅਲੇ[2], ਪਵਨੁ ਕਹਾ ਰਸੁ ਖਾਈ ।
ਗਿਆਨ ਕੀ ਮੁਦ੍ਰਾ[3] ਕਵਨ ਅਉਧੂ, ਸਿਧ ਕੀ ਕਵਨ ਕਮਾਈ ।
ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ।
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ[4] ।
ਕਵਨ ਬੁਧਿ ਜਿਤੁ ਅਸਥਿਰੁ ਰਹੀਐ, ਕਿਤੁ ਭੋਜਨ ਤ੍ਰਿਪਤਾਸੈ ।
ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ[5] ॥ ੬੧ ॥

ਤਿਸ ਕਾ ਪਰਮਾਰਥੁ :

ਹੇ ਨਾਨਕ ਜੀ ! ਵਹੁ ਪਵਨ ਕਵਨ ਹੈ ਅਰੁ ਪਵਨ ਕਵਨ ਰਸ ਕੋ ਖਾਤਾ ਹੈ ? ਗਿਆਨ ਕੀ ਮੁੰਦ੍ਰਾ ਕਵਨ ਹੈ ? ਹੇ ਅਵਧੂਤ ! ਸਿਧ ਕੀ ਕਵਨ ਕਮਾਈ ਹੈ ?

(ਤਿਸ ਕਾ ਉਤ੍ਰ :) ਹੇ ਨਾਥ ਜੀ ! ਅਉਧੂ ਜੀ !! ਬਿਨ ਸਬਦ ਕੇ ਪਦ ਮੋ* ਰਸ ਨਹੀ ਪਾਵਤਾ ਅਰੁ ਹਉਮੈ ਪਿਆਸ ਦੂਰ ਨਹੀ ਹੋਤੀ । ਅਰੁ ਜੋ ਸਬਦ ਸੋ ਰਾਤੇ ਹੈ ਤਿਨ ਕੋ ਅੰਮ੍ਰਿਤ ਪਾਇਆ ਹੈ ਅਰੁ ਸਾਚ ਮੋ ਅਘਾਇ ਰਹੇ ਹੈ ।

**ਪੁਨਹ ਪ੍ਰਸਨ :**

ਹੇ ਨਾਨਕ ਜੀ ! ਵਹ ਕਵਨ ਬੁਧ ਹੈ ਜਿਤ ਮਨਸਾ[6] ਅਥਿਰ[7] ਹੋਵੈ ਅਰੁ ਕਵਨ ਭੋਜਨ ਕਰ ਤ੍ਰਿਪਤਿ ਹੋਵੈ ?

(ਉਤਰ) ਹੇ ਨਾਥ ਜੀ ! ਸਭ ਜਗ ਗੁਰ ਕੀ ਕਿਰਪਾ ਸੋ ਸੁਖ ਅਰੁ ਦੁਖ ਸਮ[8] ਕਰਿ ਜਾਣੈ ਤਬ ਕਾਲ ਸੋ ਰਹਤ ਭਇਆ ।

**ਪੁਨ: ਬਚਨ ਬਾਬਾ ਜੀ :**

ਰੰਗਿ[9] ਨ ਰਾਤਾ ਰਸਿ[10] ਨਹੀ ਮਾਤਾ[11] ।
ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ।
ਬਿੰਦੁ[12] ਨ ਰਾਖਿਆ, ਸਬਦੁ ਨ ਭਾਖਿਆ[13] ।
ਪਵਨੁ[14] ਨ ਸਾਧਿਆ, ਸਚੁ[15] ਨ ਅਰਾਧਿਆ ।
ਅਕਥ ਕਥਾ[16] ਲੇ ਸਮ ਕਰਿ ਰਹੈ ।
ਤਉ ਨਾਨਕ ਆਤਮਰਾਮ[17] ਕਉ ਲਹੈ ॥ ੬੨ ॥

ਤਿਸ ਕਾ ਪ੍ਰਮਾਰਥ :

ਹੇ ਨਾਥ ਜੀ ! ਸਤਿਗੁਰ ਰੰਗ ਨਹੀਂ ਰਾਤੇ ਅਰੁ ਸਬਦ ਕੇ ਰਸ ਨਹੀਂ ਮਾਤੇ । ਬਿਨਾ ਗੁਰ

---

1. ਜੀਵਾਤਮਾਂ, ਜਾਨ, ਜ਼ਿੰਦਗੀ । 2. ਕਿਹਾ ਜਾਂਦਾ ਹੈ । 3. ਮਰਯਾਦਾ । 4. ਰੱਜਣਾ, ਤ੍ਰਿਪਤ ਹੋਣਾ । 5. ਖਾਣਾ, ਫੜਨਾ । *ਰੈ. ਲਾ. ਮੈ. । 6. ਮਾਨਸ, ਮਨੁਖ, ਮਨ । 7. ਚੰਚਲ । 8. ਬਰਾਬਰ । 9. ਹਰੀ-ਰੰਗ । 10. ਹਰੀ-ਰਸ । 11. ਮਗਨ ਹੋਇਆ । 12. ਜਤ, ਵੀਰਜ । 13. ਉਚਾਰਿਆ । 14. ਸੁਆਸ । 15. ਸਚਾ ਹਰੀ । 16. ਅਕਹਿ-ਹਰੀ ਦਾ ਜ਼ਿਕਰ । 17. ਪਾਰਬ੍ਰਹਮ ।

ਕੇ ਸਬਦ ਜਲ ਥਲ ਤਪਤੇ ਹੈ। ਅਰ ਜਿਨੋਂ ਨੇ ਬਿੰਦ ਨਹੀਂ ਰਖ ਸਕੀ ਹੈ ਅਰੁ ਸਬਦ ਕੀ ਪਹਚਾਣ ਨਾਹੀ, ਅਰੁ ਪਵਨ ਭੀ ਨਹੀ ਸਾਧਿਆ, ਅਰੁ ਸਚੁ ਭੀ ਨਹੀ ਅਰਾਧਨ ਕੀਆ, ਜੋ ਵਹ ਸਤਿਗੁਰ ਸੋ ਲੇ ਕਰਿ ਅਕੱਥ ਕਥਾ ਮਨ ਸੋ ਸਮ ਹੋਇ ਰਹਤੇ ਹੈ ਤਉ ਉਨ ਕੋ ਆਤਮ-ਪਦ ਪ੍ਰਾਪਤ ਹੋਤਾ ਹੈ।

**ਪੁਨਹ ਉਤਰ :**

ਗੁਰ ਪਰਸਾਦੀ[1] ਰੰਗੇ ਰਾਤਾ ।
ਅੰਮ੍ਰਿਤੁ ਪੀਆ ਸਾਚੇ ਮਾਤਾ ।
ਗੁਰ ਵੀਚਾਰੀ ਅਗਨਿ ਨਿਵਾਰੀ[2] ।
ਅਪਿਉ[3] ਪੀਓ[4] ਆਤਮ ਸੁਖੁ ਧਾਰੀ ।
ਸਚੁ ਅਰਾਧਿਆ ਗੁਰਮਖਿ ਤਰੁ ਤਾਰੀ ।
ਨਾਨਕ ਬੂਝੈ ਕੋ ਵੀਚਾਰੀ ॥ ੬੩ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਜੀ ! ਜੋ ਗੁਰ ਪਦ ਰੰਗ ਰਾਤੇ ਹੈ ਵੈ ਅੰਮ੍ਰਿਤ ਪਦ ਪੀ ਸਹਜ ਮੇਂ ਮਾਤੇ[4] ਹੈ। ਗੁਰ ਵਚਨ ਵਿਚਾਰ ਸੋ ਤ੍ਰਿਸਨਾ ਅਗਨਿ ਨਿਵਾਰੀ ਹੈ, ਵੈ ਅਪਿਓ[5] ਪੀਵ ਆਤਮ ਸੁਖ ਧਾਰੀ ਰਹੇ ਹੈ। ਸਚ ਅਰਾਧ ਗੁਰਮੁਖ ਤਾਰਨ ਤਰਨ ਹੈ। ਇਸ ਮੇਰੇ ਬਿਚਾਰ ਕੋ ਕੋਈ ਵਿਰਲਾ ਬੂਝਨਹਾਰ ਹੈ।

**ਪੁਨਹ ਗੋਰਖ ਨਾਥ ਪ੍ਰਸਨ :**

ਇਹ ਮਨੁ ਮੈਗਲੁ[6] ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ[7] ।
ਕਹਾ ਬਸੈ ਸੁ ਸਬਦੁ ਅਉਧੂਤਾ[8] ਕਉ ਚੂਕੈ ਮਨ ਕਾ ਭਵਨਾ[9] ।
ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ[10] ਵਾਸਾ ਏਹੁ ਮਨੁ ਪਾਏ ।
ਆਪੈ ਆਪ[11] ਖਾਇ ਤਾ ਨਿਰਮਲੁ ਹੋਵੈ ਧਾਵਤੁ[12] ਵਰਜਿ ਰਹਾਏ ।
ਕਿਉ ਮੂਲੁ[13] ਪਛਾਣੈ ਆਤਮੁ ਜਾਣੈ ਕਿਉ ਸਸਿ[14] ਘਰਿ ਸੂਰੁ[15] ਸਮਾਵੈ ।
ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ[16] ਸਮਾਵੈ ॥ ੬੪ ॥

ਤਿਸ ਕਾ ਪ੍ਰਮਾਰਥੁ :

ਹੇ ਨਾਨਕ ਜੀ ! ਏਹੁ ਮਨ ਹਸਤੀ ਸਮਾਨ ਜੋ ਹੈ ਸੋ ਕਹਾ ਰਹਤਾ ਹੈ, ਅਰੁ ਪਵਨ ਕਹਾ ਬਸਤਾ ਹੈ, ਅਰ ਸਬਦ ਅਵਧੂਤ ਅਸਥਾਨ ਕਹਾ ਹੈ ? ਮੋ ਕਉ ਬਤਾਇ ਦੀਜੀਐ ਕਿਉ ਕਰਿ ਮਨ ਚੰਚਲਤਾ ਜਾਹਿ।

---

1. ਕਿਰਪਾ ਨਾਲ। 2. ਦੂਰ ਕੀਤੀ। 3. ਅੰਮ੍ਰਿਤ। 4. ਮਸਤ ਹੋਏ। 5. ਅੰਮ੍ਰਿਤ। 6. ਹਾਥੀ। 7. ਸੁਆਸ। 8. ਹੇ ਫਕੀਰ (ਨਾਨਕ)! 9 ਭਟਕਣ। 10. ਆਪਣੇ ਸਰੂਪ ਵਿਚ। 11. ਹਉਮੈ ਨੂੰ। 12. ਦੌੜਦੇ ਮਨ ਨੂੰ। 13. ਅਸਲੇ ਨੂੰ। 14. ਚੰਨ ਵਿਚ। 15. ਸੂਰਜ। 16. ਸਹਜ ਪਦ ਵਿਚ।

**ਪੁਨਹ ਉਤਰ :**

ਹੇ ਨਾਥ ਜੀ ! ਜਬ ਪ੍ਰਮੇਸ੍ਰ ਕ੍ਰਿਪਾ ਕਰੇ, ਤਰ ਸਤਿਗੁਰ ਮਿਲੇ, ਤਬ ਮਨ ਨਿਜ ਘਰਿ ਵਾਸਾ ਪਾਇ, ਚੰਚਲਤਾ ਸਿਉ ਰਹਤ ਹੋਇ, ਆਪੇ ਕੋ ਆਪ ਖਾਇ ਨਿਰਮਲ ਹੋਵਹਿ । ਅਰਥਯਹ : ਜੋ ਅਪਨੇ ਨਿਜ ਸਰੂਪ ਮੇਂ ਦ੍ਰਿੜ ਹੋਇ ਤਬ ਇਸ ਪ੍ਰਕਾਰ ਧਾਵਤ ਕੋ ਰਾਖੈ[1] ।

**ਪੁਨਹ ਉਤਰ :**

ਹੇ ਨਾਨਕ ਜੀ ! ਕਿਉਕਰਿ ਮੂਲ ਵਸਤ ਕੋ ਪਛਾਨੈ ਅਰ ਕਿਉਕਰਿ ਆਤਮ ਪਦ ਕੋ ਜਾਨੈ, ਕਿਸ ਜੁਗਤ ਸੋ ਸਸਿ ਘਰਿ ਸੂਰਜਿ ਸਮਾਵੈ ?

**ਪੁਨਹ ਉਤਰ :**

ਇਹੁ ਮਨੁ ਨਿਹਚਲੁ[2] ਹਿਰਦੈ[3] ਵਸੀਅਲੇ[4] ਗੁਰਮੁਖਿ ਮੂਲੁ ਪਛਾਣਿ ਰਹੈ ।
ਨਾਭਿ[5] ਪਵਨੁ[6] ਘਰਿ ਆਸਣਿ ਬੈਸੈ[7] ਗੁਰਮੁਖਿ ਖੋਜਤ ਤਤੁ ਲਹੈ ।
ਸੁ ਸਬਦੁ[8] ਨਿਰੰਤਰਿ[9] ਨਿਜ ਘਰਿ ਆਛੈ ਤ੍ਰਿਭਵਣ[10] ਜੋਤਿ ਸੁ ਸਬਦਿ ਲਹੈ ।
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ[11] ਰਹੈ ।
ਅਨਹਦ ਬਾਣੀ[12] ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ[13] ।
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ[14] ਰੰਗੁ ਕਬਹੂ ਨ ਜਾਵੈ ॥ ੬੫ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਜੀ ! ਮਨ ਨਿਹਚਲ ਕਾ ਬਾਸ ਹਿਰਦੇ ਮੇਂ ਹੈ ਜੋ ਗੁਰਵਚਨ ਕਰ ਮੂਲ ਕੋ ਪਛਾਨ ਰਹਿਆ ਹੈ । ਨਾਭ ਅਸਥਾਨ ਪਵਨ ਕਾ ਘਰ ਹੈ । ਤਹਾ ਨਿਹਚਲ ਹੋਇ ਗੁਰ-ਸਬਦ ਖੋਜ ਕਰਿ ਤਤ ਕੋ ਪਾਵੈ । ਸੋ ਸਬਦ ਨਿਰੰਤਰਿ ਨਿਜ ਘਰ ਮੇਂ ਹੈ । ਤੀਨੋ ਭਵਨਾ ਮੈ ਜੋਤ ਪੂਰਨ ਹੈ । ਤਿਸ ਕੋ ਸਬਦ ਹੀ ਕਰਿ ਪ੍ਰਾਪਤ ਹੂਜੀਅਤਿ ਹੈ । ਜਬ ਦੂਖ ਭੂਖ ਸਾਚੇ ਕੀ ਹੋਵਹਿ ਤਬ ਸਾਚ ਕੋ ਤ੍ਰਿਪਤਾਵੈ । ਸਬਦ ਅਨਾਹਦ ਗੁਰਵਚਨ ਕਰਿ ਜਾਨੀਤਾ ਹੈ । ਅਰਥ ਕੋਈ ਵਿਰਲਾ ਜਾਨਣਜੋਗ ਹੈ । ਹੇ ਨਾਥ ਜੀ ! ਹਮ ਸਾਚੀ ਕਹਤੇ ਹੈ । ਜੋ ਸਾਚ ਰਾਤੇ ਹੈ ਤਿਨ ਕਾ ਰੰਗ ਕਬਹੂੰ ਦੂਰ ਨਹੀਂ ਹੋਤਾ ।

**ਪ੍ਰਸਨ ਗੋਰਖ ਨਾਥ ਜੀ :**

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ[15] ਰਹਤਾ ?
ਨਾਭਿ ਕਮਲ[16] ਅਸਥੰਭੁ[17] ਨ ਹੋਤਾ ਪਵਨੁ[18] ਕਵਨ ਘਰਿ ਸਹਤਾ ?
ਰੂਪ ਨ ਹੋਤੋ ਰੇਖ ਨ ਕਾਈ, ਤਾ ਸਬਦਿ[19] ਕਹਾ ਲਿਵ ਲਾਈ ?
ਰਕਤੁ ਬਿੰਦੁ[20] ਕੀ ਮੜੀ[21] ਨ ਹੋਤੀ ਮਿਤਿ ਕੀਮਤਿ ਨਹੀ ਪਾਈ
ਵਰਨੁ[22] ਭੇਖੁ ਅਸਰੂਪੁ[23] ਨ ਜਾਪੀ ਕਿਉ ਕਰਿ ਜਾਪਸਿ[24] ਸਾਚਾ ?
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ[25] ਸਾਚੋ ਸਾਚਾ ॥ ੬੬ ॥

---

1. ਚਲਾਇਮਾਨ, ਜੋ ਕਾਇਮ ਨਹੀਂ ਭਾਵ ਮਨ । 2 ਅਡੋਲ । 3. ਹਿਰਦੇ ਵਿਚ । 4. ਵਸਦਾ ਹੈ । 5. ਨਾਭੀ (ਧੁੰਨੀ) ਵਿੱਚ । 6. ਸੁਆਸ । 7. ਬੈਠਦਾ ਹੈ । 8. ਹਰੀ । 9. ਲਗਾਤਾਰ । 10. ਤਿੰਨ ਲੋਕ । 11. ਰੱਜੇ । 12. ਅਨਹਤ ਸ਼ਬਦ । 13 ਅਰਥ ਸਮਝਦਾ ਹੈ । 14. ਰੰਗਿਆ ਜਾਣਾ । 15. ਕਿਥੇ । 16. ਜੋਗੀਆਂ ਦਾ ਮੰਨਿਆ ਹੋਇਆ ਕਮਲ ਜੋ ਨਾਭੀ ਵਿਚ ਹੁੰਦਾ ਹੈ । 17 ਆਧਾਰ । 18 ਸੁਆਸ । 19. ਸਬਦ ਦੁਆਰਾ । 20. ਵੀਰਜ । 21. ਸ਼ਰੀਰ । 22. ਰੰਗ । 23 ਰੂਪ । 24. ਦਿਸਦਾ । 25. ਹੁਣ ਤੇ ਤਦ, ਹਰ ਸਮੇਂ ।

ਤਿਸ ਕਾ ਪ੍ਰਮਾਰਥੁ :

ਹੇ ਨਾਨਕ ਜੀ ! ਜਬ ਹਿਰਦਾ ਦੇਹਿ ਨ ਹੋਤੀ ਤਬ ਮਨ ਕਹਾ ਰਹਤਾ ਥਾ ? ਜਬ ਨਾਭ ਕਮਲ ਅਸਥੰਭ ਨ ਹੋਤਾ ਤਬ ਪਵਨ ਕਹਾਂ ਰਹਤਾ ਥਾ ? ਜਬ ਰੂਪ ਰੇਖ ਨ ਥੀ ਤਬ ਸਬਦ[1] ਕਹਾ ਲਿਵ ਲਗਾਈ ਥੀ ? ਜਬ ਰਕਤ ਬਿੰਦ ਕੀ ਮੜੀ ਨਹੀ ਥੀ ਤਬ ਮਿਤੁ ਅਰੁ ਕੀਮਤ ਕਵਨ ਕਰੇ ਥਾ, ਵਰਨ ਭੇਖ ਅਸਰੂਪ[2] ਨ ਥਾ ਤਬ ਸੱਚ ਕੀ ਪਹਿਚਾਨ ਕੈਸੇ ਥੀ ? ਅਬ ਅਰ ਤਬ ਕੀ ਬਾਤ ਸਾਚੀ ਕਹੋ ।

**ਪੁਨਹ ਉਤਰ :**

ਹਿਰਦਾ ਦੇਹ ਨ ਹੋਤੀ, ਅਉਧੂ ! ਤਉ ਮਨੁ ਸੁੰਨਿ[3] ਰਹੈ ਬੈਰਾਗੀ ।
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਨਿਜ[4] ਘਰਿ ਬਸਤਉ ਪਵਨ[4] ਅਨਰਾਗੀ[5] ।
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ[6] ਰਹਤਉ ਸਬਦੁ ਸੁ ਸਾਰੁ[7] ।
ਗਉਨੁ[8] ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ[9] ਜੋਤਿ ਆਪੇ ਨਿਰਕਾਰੁ ।
ਵਰਨੁ ਭੇਖੁ ਅਸਰੂਪੁ ਸੁ ਏਕੋ, ਏਕੋ ਸਬਦੁ ਵਿਡਾਣੀ[10] ।
ਸਾਚ[11] ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੬੭ ॥

ਤਿਸ ਕਾ ਪ੍ਰਮਾਰਥ :

ਹੇ ਅਉਧੂ ! ਜਬ ਹਿਰਦਾ ਦੇਹਿ ਨ ਥੀ ਤਬ ਮਨ ਸੁੰਨ ਰਹੈ ਬੈਰਾਗੀ । ਜਬ ਨਾਭ ਕਮਲ ਅਸਥੰਭ ਨ ਹੋਤਾ ਥਾ ਤਬ ਨਿਜ ਘਰ ਮੇਂ ਪਵਨ ਸਰਬ ਅਨੁਰਾਗੀ ਰਹਤਾ । ਜਬ ਰੂਪ ਰੇਖ ਜਾਤਿ ਨ ਥੀ ਤਬ ਅਕੁਲੀਣ[11] ਰਹਤੋ ਸਬਦ ਸੁਸਾਰ । ਗਵਨ ਗਗਨ ਜਬ ਤਬ ਨਹੀਂ ਹੋਤਾ ਤਬ ਤੀਨ ਭਵਨ ਜੋਤ ਸਰੂਪ ਆਪ ਥਾ । ਆਪੇ ਹੀ ਵਰਨ ਭੇਖ ਅਸਰੂਪ ਏਕੋ ਭਏ । ਏਕ ਸਬਦ ਕਾ ਚਲਿਤ੍ਰ ਧਾਰਾ । ਬਿਨਾ ਸਾਚੇ ਕੇ ਕੋਊ ਸੂਚਾ ਨਹੀ । ਏਹ ਅਕਥ ਕਹਾਨੀ ਹੈ ।

**ਪੁਨਹ ਪ੍ਰਸਨ :**

ਕਿਤੁ ਕਿਤੁ ਬਿਧਿ[12] ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ?
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ।
ਗੁਰਮੁਖਿ ਹੋਵੈ ਸੁ ਗਿਆਨ ਤਤੁ ਬੀਚਾਰੈ ਹਉਮੈ ਸਬਦ ਜਲਾਏ ।
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੇ ਸਮਾਏ ।
ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ[13] ।
ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ[14] ਬੀਚਾਰੇ ॥ ੬੮ ॥

---

1. ਬ੍ਰਹਮ । 2. ਸ਼ਕਲ ਆਕਾਰ । 3. ਨਿਰਗੁਣ ਪਾਰਬ੍ਰਹਮ ਵਿੱਚ । 4- ਪਵਨ ਆਪਣੇ ਸਰੂਪ ਵਿਚ ਰੱਤੀ ਹੋਈ ਓਥੇ ਹੀ ਵਸਦੀ ਸੀ । 5. ਪ੍ਰੇਮ ਵਿੱਚ ਰੱਤੀ ਹੋਈ । 6 ਤੱਤ ਰੂਪ ਸ਼ਬਦ ਤਦੋ ਕੁਲ-ਰਹਿਤ ਵਾਹਿਗੁਰੂ ਵਿੱਚ ਵਸਦਾ ਹੈ । 7. ਭਵਨ, ਪ੍ਰਿਥਵੀ । 8 ਤਿੰਨ ਲੋਕ । 9. ਅਸਚਰਜ । 10. ਵਾਹਿਗੁਰੂ । 11. ਕਲ ਰਹਿਤ । 12. ਕਿਸ ਕਿਸ ਤਰੀਕੇ ਨਾਲ । 13. ਦਿਲ ਵਿਚ ਟਿਕਾ ਕੇ । 14. ਦਿਲ ।

ਤਿਸ ਕਾ ਪ੍ਰਮਾਰਥੁ :

ਹੇ ਪੁਰਖ ਨਾਨਕ ਜੀ ! ਕਿਤ ਕਿਤ ਬਿਧ ਕਰਕੇ ਜਗਤ ਉਪਜਤਾ ਹੈ ਅਰੁ ਨਾਮ ਕੋ ਬਿਸਾਰ ਕਰਕੇ ਦੁਖ ਪਾਵਤੇ ਹੈ ਅਰੁ ਜੋ ਗੁਰਮੁਖ ਹੋਵੈ ਸੋ ਤਤ ਬਿਚਾਰੇ ਅਰੁ ਹਉਮੈ ਕਉ ਸਬਦ ਸੋ ਜਲਾਵੇ । ਤਿਸ ਕਾ ਤਨ ਮਨ ਨਿਰਮਲ ਹੋਵੈ ਅਰੁ ਨਿਰਮਲ ਬਾਣੀ ਹੋਵੈ, ਸੋਈ ਸਾਚ ਮੋ ਸਮਾਏ ਹੈ । ਵੋ ਨਾਮ ਹੀ ਬੈਰਾਗੀ ਹੈ ਜਿਨੋਂ ਸਚ ਪਦ ਧਾਰਾ ਹੈ । ਬਿਨਾ ਸਚ ਨਾਮ ਕੇ ਭਾਵਨਾ ਜੋ ਕਦਾਚਿਤ ਨਾਹੀ ਹੋਤਾ, ਹਿਰਦੇ ਮੋ ਬਿਚਾਰ ਦੇਖੋ ।

ਪੁਨਹ ਉਤਰ :

ਗੁਰਮੁਖਿ[1] ਸਾਚੁ ਸਬਦੁ ਬੀਚਾਰੈ ਕੋਇ ।
ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ।
ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ।
ਗੁਰਮੁਖਿ ਨਿ ਜ ਘਰਿ[2] ਵਾਸਾ ਹੋਇ ।
ਗੁਰਮੁਖਿ ਜੋਗੀ ਜੁਗਤਿ[3] ਪਛਾਣੈ ।
ਗੁਰਮੁਖਿ ਨਾਨਕ ਏਕੋ ਜਾਣੈ ॥ ੬੯ ॥

ਤਿਸ ਕਾ ਪਰਮਾਰਥੁ :

ਹੇ ਨਾਥ ਜੀ ! ਗੁਰਵਚਨ ਜੋ ਸਚ ਪਦ ਹੈ ਤਿਸ ਕੋ ਜੋ ਕੋਈ ਬਿਚਾਰੇ ਗੁਰ-ਵਚਨ ਕਰਿ ਸਾਚ ਬਾਣੀ ਜੋ ਘਟ ਮੈ ਸਬਦ ਬ੍ਰਹਮ ਪ੍ਰਗਟ ਹੋਵੈ । ਗੁਰਵਚਨਾ ਕਰਿ ਮਨ ਭਿਜਦਾ ਹੈ । ਵਿਰਲਾ ਕੋਈ ਬੂਝਨਹਾਰਾ ਹੈ । ਗੁਰਮੁਖ ਵਚਨ ਕਰਿ ਨਿਜ ਘਰ ਵਾਸਾ ਹੋਤਾ ਹੈ । ਜੋ ਗੁਰਮੁਖ ਜੋਗੀ ਹੈ ਸੋਈ ਇਸ ਜੁਗਤ ਕੋ ਪਛਾਨਤਾ ਹੈ । ਗੁਰਵਚਨ ਕਰਿ ਏਕ ਬ੍ਰਹਮ ਕੋ ਜਾਨਤਾ ਹੈ ।

ਪੁਨਹ ਉਤਰ :

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ।
ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ।
ਬਿਨੁ ਸਤਿਗੁਰ ਭੇਟੇ[4] ਨਾਮੁ ਪਾਇਆ ਨ ਜਾਇ ।
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ।
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ[5] ।
ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਜੀ ! ਬਿਨ ਸਤਿਗੁਰ ਭੇਟੈ ਜਨਮੁ ਪਦਾਰਥ ਹਾਰ ਕੇ ਮੁਆ ਹੈ ।

ਪੁਨਹ ਉਤਰ :

ਗੁਰਮੁਖਿ ਮਨ ਜੀਤਾ ਹਉਮੈ ਮਾਰਿ ।
ਗੁਰਮੁਖਿ ਸਾਚੁ ਰਖਿਆ ਉਰਧਾਰਿ[6] ।
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ[7] ।

---

1 ਗੁਰੂ ਦੇ ਰਾਹੀਂ । ਆਪਣੇ ਅਸਲੀ ਘਰ (ਵਾਹਿਗੁਰੂ ਦੀ ਹਜ਼ੂਰੀ) ਵਿਚ । 3. ਜੋਗ-ਜੁਗਤ । 4 ਭੇਟਾ ਲੈ ਕੇ ਮਿਲਣਾ । 5. ਹੰਕਾਰ ਦੇ ਮਹਾਨ ਅਨ੍ਹੇਰੇ ਵਿਚ ਰਹਿੰਦਾ ਹੈ । 6. ਦਿਲ ਵਿਚ ਟਿਕਾ ਕੇ । 7. ਫਾੜ ਕੇ ।

ਗੁਰਮੁਖਿ ਦਰਗਹ ਨ ਆਵੈ ਹਾਰਿ ।
ਗੁਰਮੁਖਿ ਮੇਲਿ ਮਿਲਾਏ ਸੋ ਜਾਣੈ ।
ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭੧ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਜੀ ! ਗੁਰਮੁਖਿ ਹੀ ਜੀਤੇ ਹੈ, ਜਿਨੋਂ ਨੇ ਹਉਮੈ ਮਾਰੀ ਹੈ । ਗੁਰਮੁਖ ਹੀ ਸਾਚ ਪਦ ਹਿਰਦੇ ਮੋ ਧਾਰਾ ਹੈ । ਗੁਰਮੁਖ ਹੀ ਨੇ ਜਗ ਜੀਤਾ ਹੈ, ਜਿਨੋਂ ਨੇ ਕਾਲ ਕੋ ਮਾਰ ਬਿਦਾਰਾ ਹੈ । ਗੁਰਮੁਖ ਦਰਗਹ ਮੈ ਹਾਰ ਨਹੀ ਪਾਵਤੇ, ਜੋ ਗੁਰਮੁਖ ਤਤ ਸਬਦ ਕੋ ਪਛਾਨਤੇ ਹੈ ।

**ਪੁਨਹ ਉਤਰ :**

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ[1] ਬਿਨੁ ਨਾਵੈ ਜੋਗੁ ਨ ਹੋਈ ।
ਨਾਮੇ ਰਾਤੇ ਅਨਦਿਨੁ[2] ਮਾਤੇ[3] ਨਾਮੈ ਤੇ ਸੁਖੁ ਹੋਈ ।
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ।
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ[4] ਆਪਿ ਖੁਆਈ[5] ।
ਸਤਿਗੁਰ ਤੇ ਨਾਮੁ ਪਾਈਐ, ਅਉਧੂ ਜੋਗ ਜੁਗਤਿ ਤਾ ਹੋਈ ।
ਕਰਿ ਬੀਚਾਰ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥

ਤਿਸ ਕਾ ਪ੍ਰਮਾਰਥੁ : (ਅਥ ਗੁਰ ਸਬਦ ਕਾ ਨਬੇੜਾ ਸੁਨੋ ।)

ਹੇ ਪਰਮ ਅਵਧੂਤ ! ਬਿਨਾ ਏਕ ਨਾਮ ਜੋਗ ਨਹੀ ਹੋਤਾ । ਜੋ ਨਾਮੇ ਰਾਤੇ ਹੈ ਅਰ ਅਨਦਿਨ ਮਾਤੇ ਹੈ ਤਿਨ ਕੋ ਨਾਮ ਸਿਉ ਪਰਮ ਸੁਖ ਹੋਇਆ । ਨਾਮ ਹੀ ਸੈ ਸਰਬ ਪਦ ਇਸਥਿਤ ਭਏ ਹੈ । ਨਾਮ ਹੀ ਸੇ ਸਭ ਸੋਝੀ ਪਈ ਹੈ । ਬਿਨਾ ਨਾਮ ਕੇ ਅਨੇਕ ਭੇਖ ਧਾਰਤੇ ਹੈ ਸੋ ਸਚੇ ਨੇ ਆਪ ਖੁਆਏ ਹੈ । ਸਤਿਗੁਰ ਸੇ ਨਾਮ ਪਾਈਤਾ ਹੈ । ਹੇ ਅਵਧੂਤ ! ਜੋਗ ਅਰ ਜੁਗਤ ਤਦ ਹੋ ਜਬ ਬਿਚਾਰ ਕਰਿ ਮਨ ਮੋ ਦੇਖੀਐ । ਬਿਨਾ ਨਾਮ ਕੇ ਮੁਕਤਿ ਕਦਾਚਿਤ[6] ਨਾਹੀ ।

**ਤਬ ਬਾਬੇ ਜੀ ਨੇ ਉਸਤਤਿ[7] ਪ੍ਰਮੇਸਰ ਕੀ ਕਹੀ :**

ਤੇਰੀ ਗਤਿ ਮਿਤਿ[8] ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ[9] ।
ਤੂ ਆਪੇ ਗੁਪਤਾ, ਆਪੇ ਪਰਗਟ ਆਪੇ ਸਭ ਰੰਗ ਮਾਣੈ ।
ਸਾਧਿਕ[10] ਸਿਧ[11] ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ[12] ।
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ।
ਅਬਿਨਾਸੀ ਪ੍ਰਭਿ ਖੇਲ ਰਚਾਇਆ । ਗੁਰਮੁਖਿ[13] ਸੋਝੀ ਹੋਈ ।
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥ ੭੩ ॥

---

1. ਸਾਰੇ ਉਪਦੇ ਦਾ ਸਾਰ ਇਉਂ ਹੈ ਹੇ ਜੋਗੀ ! ਤੂੰ ਇਸ ਨੂੰ ਸੁਣ । 2. ਹਰ ਰੋਜ਼, ਸਦਾ । 3. ਮਸਤ ਹੋਏ ਹੋਏ । 4. ਵਾਹਿਗੁਰੂ ਨੇ । 5. ਭੁਲਾਏ ਹ । 6. ਕਦੇ ਵੀ, ਹਰਗਿਜ਼ । 7. ਵਡਿਆਈ ਤਾਰੀਫ਼ । 8. ਹਾਲਤ ਤੇ ਮਰਜਾਦਾ । 9. ਆਖ ਕੇ ਬਿਆਨ ਕਰੇ । 10. ਜੋ ਅਜੇ ਸਾਧਨਾ ਕਰ ਰਹੇ ਹਨ । 11. ਜੋਗੀ ਜੋ ਸਾਧਨਾ ਕਰ ਕੇ ਸਿਧੀ ਨੂੰ ਪ੍ਰਾਪਤ ਹੋ ਚੁਕੇ ਹਨ । 12. ਹੁਕਮ ਵਿੱਚ। 13. ਗੁਰੂ ਦੇ ਰਾਹੀਂ ।

ਤਿਸ ਕਾ ਪ੍ਰਮਾਣੁ :

ਹੇ ਅਬਨਾਸੀ ! ਤੇਰੀ ਗਤ ਮਿਤ ਕੋ ਤੂ ਹੀ ਜਾਨਨਹਾਰ ਹੈ। ਅਵਰਿ ਕੋਈ ਕਿਆ ਵਖਾਣ ਕਰੇ। ਤੂੰ ਆਪੇ ਹੀ ਗੁਪਤ ਆਪੇ ਹੀ ਪ੍ਰਗਟ ਹੈ। ਆਪ ਹੀ ਸਭ ਰੰਗ ਮਾਣਤਾ ਹੈ। ਸਾਧਕ ਸਿਧ ਗੁਰੂ ਅਰੁ ਚੇਲੇ ਤੇਰੀ ਆਗਿਆ ਸੋ ਖੋਜਤੇ ਫਿਰਤੇ ਹੈ। ਏਕ ਨਾਮ ਤੇਰੇ ਕੀ ਭਿਖਿਆ ਮਾਂਗਤੇ ਹੈ ਜੋ ਮਿਲੇ। ਤੇਰੇ ਨਾਮ ਦਰਸਨ ਪਰ ਕੁਰਬਾਨ ਜਾਏ ਹੈ ਅਰੁ ਅਬਨਾਸੀ[1] ਪ੍ਰਭ ਖੇਲ ਰਚਾਇਆ ਹੈ। ਗੁਰਮੁਖ ਹੀ ਕਉ ਸੋਝੀ ਹੋਈ ਹੈ। ਸਰਬ ਜੁਗੋ ਮੋ ਆਪ ਹੀ ਵਰਤੇ ਹੈ, ਦੂਜਾ ਅਵਰ ਕੋਈ ਨਹੀ।

ਤਬ ਸਰਬ ਸਿਧੋਂ ਨੇ ਸ੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ[2] ਸ ਸ੍ਰਵਨ ਕੀਏ[3]। ਤਬ ਬਹੁਤ ਹੀ ਮਗਨ[4] ਭਏ ਅਰ ਬਾਬੇ ਜੀ ਕੋ ਆਦੇਸ[5] ਕੀਆ ਅਰੁ ਬੇਨਤੀ ਲਾਗੇ ਕਰਨੇ : 'ਹੇ ਨਾਨਕ ਜੀ ! ਤੁਮ ਸੰਤ ਜਨ ਹੋ ਅਰੁ ਸਰਬ ਸਿਧਨ ਪੈ ਬਖਸ ਕੀਆ* ਸਿਧ ਹੋਵਹਿ ਅਰੁ ਕ੍ਰਿਪਾ-ਦ੍ਰਿਸਟਿ[6] ਕਰੋ ਜੋ ਇਨ ਕਾ ਕਲਿਆਨ ਹੋਵਹਿ ਅਰੁ ਤੇਰੀ ਕ੍ਰਿਪਾ ਤੇ ਇਨ ਕਾ ਸਿਧ ਅਰੁ ਕਰਾਮਾਤ ਕਾ ਅਭਿਮਾਨ ਨਿਵਰਤ[7] ਭਇਆ ਹੈ।

ਤਬ ਬਾਬੇ ਜੀ ਕ੍ਰਿਪਾ ਦ੍ਰਿਸਟਿ ਕਰੀ। ਸੋ ਸਿਧ ਅਰੁ ਕਰਾਮਾਤ ਖੈਚ ਲਈ ਸੀ ਸੋ ਫੇਰ ਬਖਸ ਕੀਆ। ਸਭ ਸਿਧ ਪ੍ਰਸੰਨ ਭਏ ਅਰੁ ਬਾਬੇ ਜੀ ਕਾ ਜੈਕਾਰ ਕਰਨੇ ਲਗੇ। ਤਾ ਬਾਬਾ ਜੀ ਸਿਧਾ ਸਿਉ ਵਿਦਿਆ ਭਏ। ਸਾਖੀ ਪੂਰਨ ਭਈ—੩੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰਿ ਲਏ ਉਧਾਰ।

## *ਆਗੇ ਸਾਖੀ ਸੇਤਬੰਦ ਰਾਮੇਸਰ ਕੀ ਸਿਧੋ ਸੋ ਗੋਸਟਿ ਨਿਰੂਪਨ[8] ਹੋਇਗੀ।*

**ਦੋਹਰਾ**

ਸੇਤਬੰਦ[9] ਸਤਿਗੁਰ ਚਲੇ ਮਰਦਾਨਾ ਨਿਜ ਸੰਗ।
ਤਹਾ ਸਭ ਸਿਧਨ ਮੇਲਾ ਕੀਓ ਸੋਭਾ ਸਭਾ ਅਭੰਗ[10] ॥ ੧ ॥

**ਚੌਪਈ**

ਜਬ ਰਾਮੇਸਰ ਪਹੁਚੇ ਦਿਆਲਾ।
ਕੰਠ[11] ਸਿੰਧ[12] ਇਕ ਸਿਲਾ ਬਿਸਾਲਾ[13]।
ਤਹਾ ਆਸਨ ਕੀਨਾ ਕ੍ਰਿਪਾ-ਨਿਧਾਨ।
ਢਿਗ[14] ਮਰਦਾਨਾ ਪਰਮ ਸੁਜਾਨ ॥ ੨ ॥

---

1. ਵਿਨਾਸ ਰਹਿਤ, ਪਾਰਬ੍ਰਹਮ। 2. ਮੂੰਹ। 3. ਸੁਣੇ। 4. ਖੁਸ਼। 5. ਨਮਸਕਾਰ, ਜੋਗੀਆਂ ਦਾ ਪਰਸਪਰ ਮਿਲਣ ਸਮੇਂ ਸ਼ਿਸ਼ਟਾਚਾਰ ਦਾ ਸ਼ਬਦ। *ਕੀਆ ਸ਼ਬਦ ਹੋ:ਲਾ: ਵਿਚ ਨਹੀਂ ਹੈ। 6. ਮਿਹਰ ਦੀ ਨਜ਼ਰ। 7. ਨਿਵਾਰਣ। 8. ਵਿਆਖਿਆ ਸਹਿਤ ਬਿਆਨ ਕਰਨਾ। 9. ਰਾਮੇਸ਼ਵਰ ਨਾਂ ਦਾ ਸ਼ਹਿਰ ਜੋ ਦਖਣ ਵਿਚ ਸਮੁੰਦਰ ਦੇ ਕੰਢੇ ਉਤੇ ਹੈ। 10. ਅਖੰਡ ਵਿਨਾਸ਼ ਰਹਿਤ। 11. ਕਿਨਾਰਾ। 12. ਸਮੁੰਦਰ। 13. ਵਿਸ਼ਾਲ, ਵੱਡੀ। 14. ਲਾਗੇ, ਨਜ਼ਦੀਕ।

ਲਖ ਸਹੰਸ੍ਰ ਪਰਜਾ ਤਹਾ ਆਈ ।
ਹੋਮ-ਜਗ ਪੁੰਨ ਦਾਨ ਕਰਾਈ ।
ਸਾਧ ਅਤੀਤ[1] ਖਤਦਰਸਨ[2] ਮੇਲਾ ।
ਬਹੁਤ ਮਹੰਤ ਸੰਤ ਅਰੁ ਚੇਲਾ ॥ ੩ ॥

ਸਭ ਸਿਧ ਮਹੋਦਧ[3] ਮਾਰਗ ਆਏ ।
ਮ੍ਰਿਗ-ਆਸੁਨ ਜਲ ਪਰ ਦਉਰਾਏ[4] ।
ਜਬ ਪ੍ਰਭ ਸਿਧ ਆਵਤ ਸਭ ਦੇਖੇ ।
ਪਨ ਮਰਦਾਨੇ ਨੈਨਨ ਪੇਖੇ ॥ ੪ ॥

ਕਰ[5] ਜੋਰ ਮਰਦਾਨੇ ਕਹਿਓ ਬਖਾਨ[6] ।
ਇਹ ਕੌ ਆਵੈ, ਪ੍ਰਭ ! ਸਾਧ ਸੁਜਾਨ ।

**ਬਚਨ ਬਾਬਾ ਜੀ**

ਸਤਿਗੁਰ ਕਹਿਓ ਸਾਧ ਸਭ ਆਹਿ ।
ਚਲ ਇਨ ਕੇ ਆਗੇ ਹਮ ਜਾਹਿ ॥ ੫ ॥

**ਸੋਰਠਾ**

ਮਰਦਾਨੇ ਕਰੀ ਅਰਦਾਸ ਕਿਤ ਚੜਿ ਜਲ ਤਰ ਹਮ ਚਲਹਿ ।
ਸੁਨਿ ਚਲਤਿ ਕੀਓ ਸੁਖਰਾਸ[7] ਤਰੀ ਸਿਲਾ ਸਨਮੁਖ ਚਲੀ ॥ ੬ ॥

**ਚੌਪਈ**

ਤਬ ਸਤਿਗੁਰ ਕਹਿਓ ਬਚਨ ਸੁਨਾਇ ।
ਮਰਦਾਨਿਆ ਰਬਾਬ ਬਜਾਇ ।
ਤੂੰ ਸੁਨ ਏਕ ਸਬਦ ਮੈ ਕਹਉ ।
ਤੁਮ ਕੀਰਤਨ ਕਰੋ ਪਰਮ[8] ਸੁਖ ਲਹੋ ॥ ੭ ॥

**ਤਬ ਬਾਬੇ ਜੀ ਰਾਗੁ ਰਾਮਕਲੀ ਮੈ ਬੋਲਿਆ :—**

ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ[9] ।
ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥ ੧ ॥
ਗੁਰ ਤਾਰਿ ਤਾਰਣਹਾਰਿਆ ।
ਦੇਹਿ ਭਗਤਿ ਪੂਰਨ ਅਵਿਨਾਸੀ[10] ਹਉ ਤੁਝ ਕਉ ਬਲਿਹਾਰਿਆ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :

ਹੇ ਪਾਰਬ੍ਰਹਮ ਅਬਿਨਾਸੀ ਜੀ ! ਏਹ ਸਰੀਰ ਰੂਪ ਨਾਉ ਜੋ ਪਾਪ ਪੁੰਨ ਕੀ ਭਰੀ ਹੈ, ਮਤ

---

1. ਵਿਰਕਤ । 2. ਛੇਆਂ ਸ਼ਾਸਤ੍ਰਾਂ ਦਾ ਮਤ ਧਾਰਣ ਵਾਲੇ । 3. ਸਮੁੰਦਰ । 4 ਦੌੜਾਉਂਦੇ ਹੋਏ । 5. ਹੱਥ । 6 ਬੋਲ ਕੇ । 7. ਸੁਖ ਦੀ ਰਾਸ਼ਿ, ਆਨੰਦ ਦੀ ਪੂੰਜੀ (ਗੁਰੂ ਨਾਨਕ ਦੇਵ ਜੀ) । 8. ਸਭ ਤੋਂ ਵਧ ਕੇ, ਅਤਿਅੰਤ । 9. ਮਤਾਂ ਹਵਾ ਲਗੇ ਤੇ ਡੁਬ ਜਾਈਏ । 10. ਵਿਨਾਸ਼ ਨਾ ਹੋਣ ਵਾਲਾ ।

ਏਹ ਹੰਕਾਰ ਰੂਪੀ ਅਵਿਦਿਆ ਪਵਨ ਸੋ ਭੈ ਰੂਪੀ ਸਾਗਰ ਮੋ ਬਹਿ ਜਾਏ । ਅਰੁ ਸਿਧ ਸਨਮੁਖ ਭੇਟਣੇ ਕਉ ਆਏ ਹੈ । ਤਾਤੇ ਅਪਨੇ ਨਾਮ ਕੀ ਨਿਹਚੌ ਵਡਿਆਈ ਮਿਲੇ ।

**ਰਹਾਉ ਕਾ ਅਰਥ :**

ਹੇ ਸਤਿਗੁਰ ! ਤੁਮ ਨਾਵ ਕੇ ਤਾਰਨਹਾਰ ਹੌ । ਹੇ ਅਬਨਾਸੀ ਪੂਰਨ ਭਗਤ ! ਅਬ ਅਪਨੀ ਦੇਹ ਤੁਮਾਰੇ ਸਦ-ਬਲਿਹਾਰ ਹੌ ।

**ਤਾ ਫੇਰ ਬਾਬੇ ਜੀ ਦਜੀ ਪਉੜੀ ਕਹੀ :**

ਸਿਧ[1] ਸਾਧਿਕ[2] ਜੋਗੀ ਅਰੁ ਜੰਗਮ[3] ਏਕ ਸਿਧੁ ਜਿਨੀ ਧਿਆਇਆ ।
ਪਰਸਤ[4] ਪੈਰ ਸਿਝਤ[5] ਤੇ ਸੁਆਮੀ ਅਖਰੁ[6] ਜਿਨ ਕਉ ਆਇਆ ॥ ੨ ॥

ਤਿਸ ਕਾ ਪ੍ਰਮਾਰਥੁ :

ਹੇ ਸਿਧੋ ! ਸਿਧ ਸਾਧਕ ਜੋਗੀ ਜੰਗਮ ਬਹੁਤੇਰੇ ਹੈ । ਏਕ ਪਰਮ ਸਿਧ ਵਹੀ ਹੈ ਜਿਨ ਪ੍ਰਮੇਸਰ ਕੋ ਧਿਆਇਆ ਹੈ । ਤਿਸ ਕੇ ਚਰਨ ਜੋ ਕੋ ਪ੍ਰਾਨੀ ਸੇਵਤਾ ਹੈ ਤਿਸ ਕਾ ਤਾਤਕਾਲ ਹੀ ਉਧਾਰ ਹੋਤਾ ਹੈ ਅਰ ਅਖਰ ਜੋ ਪਰਮੇਸਰ ਕਾ ਨਾਮ ਹੈ ਸੋ ਉਨ ਹੀ ਕੋ ਪ੍ਰਾਪਤ ਭਇਆ ਹੈ ।

**ਫੇਰ ਬਾਬੇ ਜੀ ਤੀਜੀ ਪਉੜੀ ਕਹੀ :**

ਜਪ ਤਪ ਸੰਜਮ[7] ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ।
ਗੁਰ ਪਰਮੇਸਰੁ ਨਾਨਕ ਭੇਟਿਓ[8] ਸਾਚੈ ਸਬਦਿ ਨਿਬੇਰਾ[9] ॥ ੩ ॥

ਤਿਸ ਕਾ ਪ੍ਰਮਾਰਥੁ :

ਹੇ ਪਰਮੇਸਰ ਜੀ ! ਜਪ ਤਪ ਸੰਜਮ ਕ੍ਰਿਆ ਕਛੁ ਨਾਹੀ ਜਾਨਤਾ । ਗੁਰ ਪ੍ਰਮੇਸਰ ਕੀ ਭੇਟ ਕਰ ਸਾਚ ਸਬਦ ਸੋ ਨਿਬੇੜਾ ਹੋਤਾ ਹੈ ।

ਜਬ ਇਸ ਸਬਦ ਕਾ ਭੋਗ ਪੜਾ ਤਬ ਸਭ ਸਿਧ ਨਿਕਟ ਆਏ । ਤਬ ਬਾਬਾ ਜੀ ਬੋਲੇ 'ਆਦੇਸ, ਹੇ ਸਿਧੋ ! ਆਦੇਸ ।' ਫੇਰ ਸਿਧ ਬੋਲੇ,'ਨਾਨਕ ਬਾਲੇ ਆਦ ਪੁਰਖ ਕੋ ਆਦੇਸ[10] । ਆਈਐ ਨਾਨਕ ਬਾਲਾ ਸਰਬੰਗਾਮੀ[11] ਜੀ ।

ਤਬ ਸਿਧ ਬਾਬੇ ਜੀ ਕਾ ਦਰਸਨ ਦੇਖ ਕਰ ਬਹੁਤ ਪ੍ਰਸੰਨ ਭਏ ਅਰ ਇਕਤ੍ਰ ਹੋਇ ਕਰ ਸੇਤਬੰਦ ਰਾਮੇਸਰ ਪਰ ਆਇ ਉਤਰੇ । ਆਪਸ ਮੋ ਸਿਧਾਂ ਅਰੁ ਕਰਾਮਾਤ ਲਗੇ ਦਿਖਾਵਣੇ ਅਰੁ ਗੁਰੂ ਬਾਬੇ ਜੀ ਕੋ ਕਹਿਆ : 'ਹੇ ਨਾਨਕ ਬਾਬਾ ਜੀ ! ਕਛੁ ਤੁਮ ਭੀ ਕਰਾਮਾਤ ਦਿਖਾਵੋਂ ।'

ਤਾ ਬਾਬੇ ਜੀ ਨੇ ਕਹਿਆ ; 'ਸਿਧੋ ! ਏਹ ਸਿਧੀ ਅਰ ਕਰਾਮਾਤ ਬਿਨਾ ਪਰਮੇਸਰ ਕੇ ਨਾਮ ਸਭ ਝੂਠ ਹੈ । ਇਹ ਸਭ ਮਾਇਆ ਕਾ ਰੂਪ ਹੈ ।'

ਤਬ ਸਿਧ ਚੁਪ ਕਰ ਰਹੇ ।

---

1 ਜੋਗੀ ਜੋ ਸਾਧਨਾ ਕਰ ਕੇ ਸਿਧੀ ਨੂੰ ਪ੍ਰਾਪਤ ਹੋ ਚੁਕੇ ਹਨ । 2. ਜੋ ਅਜੇ ਸਾਧਨਾ ਕਰ ਰਹੇ ਹਨ । 3. ਸ਼ੈਵ ਮਤ ਦਾ ਇਕ ਫਿਰਕਾ ਜੋ ਜੋਗੀਆਂ ਦੀ ਸ਼ਾਖ ਹੈ । 4. ਛੋਹ ਕੇ । 5. ਸਫਲੇ ਹੋਏ । 6. ਭਾਵ ਗੁਰ ਉਪਦੇਸ਼ । 7. ਇੰਦਰੀਆਂ ਨੂੰ ਰੋਕਣ ਦੇ ਸਾਧਨ । 8. ਮਿਲਿਆ । 9. (ਜਨਮ ਮਰਨ ਦਾ) ਮੁਕ ਜਾਣਾ । 10. ਜੋਗੀਆਂ ਦਾ ਪਰਸਪਰ ਮਿਲਣ ਸਮੇਂ ਸ਼ਿਸ਼ਟਾਚਾਰ ਦਾ ਸ਼ਬਦ । 11. ਸਭ ਥਾਂ ਜਾਣ ਵਾਲਾ ।

### ਮਛਿੰਦ੍ਰਬਾਚ: ਦੋਹਰਾ

ਪੁਨ ਮਛਿੰਦ੍ਰ[1] ਜੀ ਕਹਿਓ ਹੇ ਨਾਨਕ ਪੂਰਨ ਗਿਆਨ ।
ਕਿਮ[2] ਮਨ ਚੰਚਲ ਥਿਰ[3] ਰਹੇ ਕਿਸ ਜੁਗਤ ਜੋਗ ਕੋ ਜਾਨ ॥ ੮ ॥
ਅਵਧੂਤੀ[4] ਕਾ ਕੋ[5] ਕਹੈ ਕਿਮ[6] ਸੁੰਨ-ਸਮਾਧ[7] ਸਮਾਇ ।
ਯਹ ਬਿਚਾਰ ਨਿਰਨੇ ਕਹੋ[8] ਤਬ ਮਮ ਮਨ ਪਤੀਆਇ[10] ॥ ੯ ॥
ਸੁਨਿ ਮਾਛਿੰਦ੍ਰ[11] ਪ੍ਰਸਨ ਤਬ ਬੋਲੇ ਕ੍ਰਿਪਾ ਨਿਧਾਨ ।
ਸਹਜ ਸੁਭਾਇ ਮੁਖ ਤੇ ਕਹੀ ਬਾਨੀ ਪਰਮ ਬਿਗਿਆਨ[12] ॥ ੧੦ ॥

### ਰਾਗੁ ਰਾਮਕਲੀ ਦੇ ਬੀਚ ਬਾਬੇ ਜੀ ਨੇ ਸਬਦੁ ਬੋਲਿਆ :

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ।
ਵਸਗਤਿ[13] ਪੰਚ ਕਰੇ ਨਹ ਡੋਲੈ ।
ਐਸੀ ਜੁਗਤਿ[14] ਜੋਗ ਕਉ ਪਾਲੇ ।
ਆਪ ਤਰੈ ਸਗਲੇ ਕਲ ਤਾਰੇ ॥ ੧ ॥
ਸੋ ਅਉਧੂਤੁ[15] ਐਸੀ ਮਤਿ ਪਾਵੈ ।
ਅਹਿਨਿਸ ਸੁੰਨਿ ਸਮਾਧਿ[16] ਸਮਾਵੈ ॥ ੧ ॥ ਰਹਾਉ ।

ਤਿਸ ਕਾ ਪ੍ਰਮਾਰਥੁ :

ਹੇ ਮਾਛਿੰਦ੍ਰ ਜੀ! ਤੁਮ ਸੁਨੋ । ਯਹ ਹਮ ਕਹਤੇ ਹੈ । ਜਬ ਪੰਚ ਤਤ ਕੋ ਸਾਧੇ, ਅਰਥਯਹ ਜਬ ਇਨ ਕੇ ਪ੍ਰਪੰਚ[17] ਕੋ ਜਾਨਾ ਤਬ ਇੰਦ੍ਰੀ ਅਰੁ ਦੋਖ ਪਰ ਕਿਰਤ ਦਿੜ ਭਈ । ਤਬ ਮਨ ਅਚਲ ਹੋਇਆ । ਐਸੇ ਜੁਗਤ ਜਾਨ ਜੋ ਜੋਗ ਅਰੂੜ[18] ਭਏ ਹੈ ।

**ਅਰਥ ਰਹਾਉ ਕਾ :**

ਵਹੀ ਅਵਧੂਤ ਹੈ ਜਿਸ ਕੋ ਐਸੀ ਬੁਧ ਹੈ । ਵਹੀ ਅਹਿਨਿਸ ਸੁੰਨ ਸਮਾਧ ਮੇਂ ਸਮਾਏ ਹੈ ।

ਪੁਨ ਮਛਿੰਦ੍ਰ ਕਹੇ,'ਨਾਨਕ ਬਾਲਾ ਜੀ ! ਅਵਧੂਤ ਕੀ ਭਿਖਿਆ[19] ਕਵਨ ਹੈ, ਕਿਸ ਭੋਜਨ ਸਿਓ ਤ੍ਰਿਪਤਿ ਰਹੇ ਹੈ ਅਰੁ ਕਵਨ ਆਸਨ ਕਰਿ ਕਿਸ ਧਿਆਨ ਸੇ ਚਿਤ ਦ੍ਰਿੜ ਭਇਆ ਹੈ ?

**ਤਬ ਬਾਬੇ ਜੀ ਨੇ ਦੂਸਰੀ ਪਉੜੀ ਕਹੀ :**

ਭਿਖਿਆ ਭਾਇ ਭਗਤਿ[20] ਭੈ ਚਲੈ ।
ਹੋਵੈ ਸੁ ਤ੍ਰਿਪਤ ਸੰਤੋਖਿ ਅਮੁਲੈ[21] ।
ਧਿਆਨ ਰੂਪਿ ਹੋਇ[22] ਆਸਣੁ ਪਾਵੈ ।
ਸਚਿ ਨਾਮਿ ਤਾੜੀ ਚਿਤੁ ਲਾਵੈ ॥ ੨ ॥

---

1. ਗੋਰਖਨਾਥ ਦਾ ਗੁਰੂ ਇੱਕ ਪ੍ਰਸਿੱਧ ਜੋਗੀ ਜਿਸ ਦੀ ਉਤਪਤੀ ਸ਼ਿਵ ਦੇ ਵੀਰਜ ਦੁਆਰਾ ਮੱਛੀ ਦੇ ਪੇਟ ਤੋਂ ਲਿਖੀ ਹੈ । 2. ਕਿਸ ਤਰ੍ਹਾਂ ? 3. ਕਾਇਮ ਅਚਲ । 4. ਫਕੀਰੀ, ਸਨਿਆਸ । 5. ਕਿਸ ਨੂੰ ? ਕਿਸ ਤਰ੍ਹਾਂ । 7. ਨਿਰਵਿਕਲਪ ਸਮਾਧਿ; ਉਹ ਸਮਾਧਿ ਜਿਸ ਵਿੱਚ ਸੰਕਲਪ ਨਾ ਫੁਰਨ, ਬ੍ਰਹਮ ਦੀ ਉਹ ਅਵਸਥਾ ਜਦ ਪ੍ਰਕ੍ਰਿਤੀ ਲੈ ਕਰ ਕੇ ਆਪਣੇ ਸਰੂਪ ਵਿਚ ਵਿਰਾਜਤਾ ਹੈ । 8. ਫੈਸਲਾ ਕਰਕੇ ਦਸੋ । 9. ਮੇਰਾ । 10 ਵਿਸ਼ਵਾਸ਼ ਹੋਣਾ, ਭਰੋਸਾ ਹੋਣਾ । 11. ਗੋਰਖਨਾਥ ਦੇ ਗੁਰੂ ਦਾ ਨਾਂ । 12. ਪੂਰੇ ਗਿਆਨ ਵਾਲੀ । 13. ਕਾਮ ਆਦਿਕ ਨੂੰ ਵਸ ਕਰੇ । 14 ਜੁਗਤੀ ਨਾਲ । 15. ਵਿਰਕਤ ਸਾਧੂ । 16. ਨਿਰ ਗੁਣ ਹਰੀ । 17 ਛਲ, ਧੋਖਾ । 18 ਦ੍ਰਿੜ, ਪੱਕਾ । 19 ਯਾਚਨਾ । 20. ਭਗਤੀ ਭਾਵ । 21. ਅਮੋਲਕ ਸੰਤੋਖ ਨਾਲ ਰੱਜੇ । 23. ਹਰੀ-ਧਿਆਨ ਦਾ ਰੂਪ ਹੀ ਹੋ ਜਾਵੇ ।

ਤਿਸ ਕਾ ਪਰਮਾਰਥ :

ਹੇ ਨਾਥ ਜੀ ! ਤਿਸ ਕੀ ਭਿਖਿਆ ਭਾਉ ਭਗਤ ਕੀ ਕਹੀਐ । ਸਦਾ ਭੈ ਪ੍ਰੀਤ ਸੋ ਚਲ ਕੇ ਭਿਖਿਆ ਲੇਤਾ ਹੈ । ਵੈ ਸੰਤ੍ਰਿ ਪਤਿ ਹੋਤਾ ਹੈ । ਸੰਤੋਖ ਅਮੁਲ ਪਦ ਮੋ ਅਰੁ ਧਿਆਨ ਮੋ ਤਤ ਰੂਪ ਹੋਇਆ । ਏਹੀ ਸੁੰਨ ਦ੍ਰਿੜ ਭਇਆ । ਅਰੁ ਸਚ ਨਾਮ ਦ੍ਰਿੜ ਏਹ ਤਾੜੀ ਸਿਉ ਚਿਤ ਲਗਾਵੈ ।

**ਤਬ ਬਾਬੇ ਜੀ ਤੀਜੀ ਪਉੜੀ ਕਹੀ :**

ਨਾਨਕੁ ਬੋਲੈ ਅੰਮ੍ਰਿਤ ਬਾਣੀ ।
ਸੁਣਿ ਮਾਛਿੰਦ੍ਰਾ ਅਉਧੂ[1] ਨੀਸਾਣੀ ।
ਆਸਾ ਮਾਹਿ ਨਿਰਾਸੁ ਵਲਾਏ[2] ।
ਨਿਹਚਉ[3] ਨਾਨਕ ਕਰਤੇ ਪਾਏ ॥ ੩ ॥

ਤਿਸ ਕਾ ਪਰਮਾਰਥ :

ਹੇ ਮਾਛਿੰਦ੍ਰ ! ਇਹ ਅਮ੍ਰਿਤ ਬਾਨੀ ਹੈ । ਪਰਮ ਅਉਧੂਤ ਕੀ ਇਹ ਨਿਸਾਨੀ ਹੈ । ਜੋ ਆਸਾ ਮੋ ਨਿਰਾਸ ਹੈ ਤਿਸ ਨਿਸਚੇ ਕਰ ਪਰਮੇਸਰ ਕੋ ਪਾਇਆ ਹੈ ।

**ਤਾ ਬਾਬੇ ਜੀ ਚਉਥੀ ਪਉੜੀ ਕਹੀ :**

ਪ੍ਰਣਵਤਿ[4] ਨਾਨਕੁ ਅਗਮੁ[5] ਸੁਣਾਏ ।
ਗੁਰ ਚੇਲੇ[6] ਕੀ ਸੰਧਿ ਮਿਲਾਏ ।
ਦੀਖਿਆ[7] ਦਾਰੂ ਭੋਜਨ ਖਾਇ ।
ਛਿਅ ਦਰਸਨ[8] ਕੀ ਸੋਝੀ ਪਾਇ ॥ ੪ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਅਗੰਮ ਬਾਤ ਹੈ, ਜਿਸ ਅਸਥਾਨ ਗੁਰ ਅਰੁ ਚੇਲਾ ਏਕ ਹੋਤਾ ਹੈ । ਜਬ ਸਿਖ ਨੇ ਸਤਿਗੁਰ ਕੀ ਦੀਖਿਆ ਜੋ ਮਰਮ ਅਵਖਦ[9] ਜੋ ਹੈ ਤਿਸ ਕੋ ਭੋਜਨ ਕੀਆ । ਤਬ ਛੈ ਦਰਸਨ ਮੈ ਏਕ ਹੀ ਸੋਝੀ ਪਾਏ । ਤਬ ਮਛਿੰਦ੍ਰ ਨਾਥ ਜੀ ਸ੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ[10] ਸਿਉ ਅਮ੍ਰਿਤ ਬਚਨ ਸੁਣ ਕਰ ਬਹੁਤ ਪ੍ਰਸੰਨ ਭਇਆ ਅਰੁ ਗਦ ਗਦ ਹੋਇ ਕਰ[11] ਬਾਬੇ ਜੀ ਕੋ ਆਦੇਸ[12] ਕੀਆ ।

ਫੇਰ ਅਵਰ ਸਿਧ ਬੋਲੇ ।

ਬਚਨ ਸਰਬ ਸਿਧੋ ਕਾ :

'ਹੇ ਨਾਨਕ ਬਾਲਾ ਜੀ ! ਜੋਗ ਕਾ ਮਾਰਗ ਬਡਾ ਹੈ । ਤੁਮ ਭੀ ਸਰੂਪ ਲੇਵਹੁ ।'

**ਤਬ ਸਤਿਗੁਰ ਨਿਧਾਨ ਜੀ ਬੋਲੇ :**

'ਹੇ ਸਿਧੋ ਮੈ ਨੇ ਅਪਨੇ ਗੁਰੂ ਸਿਉ ਗਿਆਨ ਰੂਪੀ ਜੋਗ ਪਾਇਆ ਹੈ । ਤਿਸ ਮੋ ਸਦਾ ਹੀ ਦ੍ਰਿੜ ਰਹਿਤਾ ਹੈ ।'

---

1. ਫਕੀਰ, ਸਾਧੂ । 2. (ਉਮਰ) ਗੁਜ਼ਾਰੇ । 3. ਯਕੀਨਨ । 4. ਬਰਦਾਵਾਨ । 5. ਗੁਝੀ ਗੱਲ । 6. ਈਸ਼ਵਰ ਤੇ ਜੀਵ । 7. ਗੁਰ-ਉਪਦੇਸ਼ । 8. ਛੇ ਭੇਖ—ਜੋਗੀ, ਜੰਗਮ, ਸਨਿਆਸੀ, ਬੋਧੀ, ਸਰੇਵੜੇ ਅਤੇ ਬੈਰਾਗੀ । 9. ਦਵਾਈ । 10. ਮੂੰਹ । 11. ਬਹੁਤ ਪਰਸੰਨ ਹੋ ਕੇ । 12. ਨਮਸਕਾਰ ।

**ਫੇਰ ਅਵਰੁ ਸਿਧ ਬੋਲੇ :**

'ਹੇ ਨਾਨਕ ਜੀ ! ਗਿਆਨ ਰੂਪੀ ਜੋਗ ਕਉਨ ਹੈ ਅਰ ਤਿਸ ਕੇ ਗੁਰ ਮਾਰਗ ਰੂਪੀ ਕੀ ਮਾਤ੍ਰਾ ਕਵਨ ਹੈ ? ਸਿੰਙੀ ਅਰੁ ਝੋਲੀ ਕਿਸ ਜੁਗਤ ਕੀ ਹੈ ? ਅਰੁ ਹਮ ਗੁਰ ਗੋਰਖ ਜੀ ਕਾ ਸਰੂਪ ਹਿਰਦੇ ਮੋ ਜਗਾਵਤੇ ਹੈ। ਅਰੁ ਤੁਮ ਕਵਨ ਜੁਗਤ ਕਰਿ ਗੁਰ ਗੋਰਖ ਜਗਾਵਤੇ ਹੋ ? ਹਮ ਕੋ ਇਸ ਕਾ ਉਤ੍ਰ ਦੇਵਉ।'

**ਤਾ ਗੁਰੂ ਬਾਬਾ ਜੀ ਰਾਗ ਰਾਮਕਲੀ ਮੈ ਸਬਦ ਬੋਲੇ :**

ਸੁਰਤਿ ਸਬਦੁ[1] ਸਾਖੀ[2] ਮੇਰੀ ਸਿੰਙੀ ਬਾਜੈ ਲੋਕ ਸੁਣੇ।
ਪਤੁ[3] ਝੋਲੀ ਮੰਗਣ ਕ ਤਾਈ ਭੀਖਿਆ ਨਾਮੁ ਪੜੇ ॥ ੧ ॥

**ਬਾਬਾ ਗੋਰਖ[4] ਜਾਗੈ**

ਗੋਰਖ ਸੋ ਜਿਨਿ ਗੋਇ[5] ਉਠਾਲੀ ਕਰਤੇ ਬਾਰ[6] ਨ ਲਾਗੈ ॥ ੧ ॥ ਰਹਾਉ।

ਤਿਸ ਕਾ ਪਰਮਾਰਥੁ :

ਬਾਬੇ ਜੀ ਕਹਿਆ : ਹੇ ਸਿਧੋ ! ਸੁਰਤ ਸਬਦ ਜੋ ਹੈ ਸਾਖੀ ਮੇਰੀ ਸਿੰਙੀ ਹੈ। ਆਪਣ ਆਪ ਕਰ ਸਦਾ ਬਜਤੀ ਹੈ; ਸਰਬ ਲੋਕ ਮੈ ਪਰਕਾਸਕ[7] ਹੈ। ਤਿਸ ਕਾ ਤਾਤਪਰਜ ਯਹ ਹੈ, ਗੁਰ ਕੇ ਬਚਨ ਕਰ ਸੁਰਤ ਜੋ ਹੈ ਸੋ ਬ੍ਰਹਮ ਸਬਦ ਬਿਖੇ ਲੀਨ ਭਈ। ਏਹੀ ਮੇਰੀ ਸਿੰਙੀ ਹੈ। ਪਤ ਰੂਪੀ ਝੋਲੀ ਬਿਖੈ ਨਾਮ ਰੂਪੀ ਭਿਖਿਆ ਪ੍ਰਾਪਤ ਹੋਤੀ ਹੈ। ਇਸ ਪ੍ਰਕਾਰ ਕਰਕੇ ਗੋਰਖ ਜਾਗੇ ਹੈ। ਗੋਰਖ ਵਹੀ ਹੈ ਜਿਸ ਨੇ ਜਗਤ ਪ੍ਰਕਾਸਿਆ[8] ਹੈ। ਅਰੁ ਪ੍ਰਕਾਸ ਕਰਤੇ ਕੋ ਬੇਰ[9] ਨਹੀਂ ਲਗੀ।

**ਤਾ ਫੇਰਿ ਬਾਬੇ ਜੀ ਦੂਜੀ ਪਉੜੀ ਕਹੀ :**

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦ ਸੂਰਜੁ ਮੁਖਿ[10] ਦੀਏ।
ਮਰਣ ਜੀਵਣ ਕਉ ਧਰਤੀ ਦੀਨੀ ਏਤੇ[11] ਗੁਣ ਵਿਸਰੇ ॥ ੨ ॥

ਤਿਸ ਕਾ ਪ੍ਰਮਾਰਥੁ :

ਬਾਬੇ ਜੀ ਕਹਿਆ, 'ਹੇ ਸਿਧੋ ਜਿਸ ਨੇ ਪਾਣੀ ਅਰ ਪਵਨ ਸਿਉ ਪ੍ਰਾਣੋ ਕਾ ਬੰਧੇਜ ਕੀਆ ਹੈ, ਚੰਦ੍ਰਮਾ ਅਰੁ ਸੂਰਜ ਜਿਸ ਨੇ ਮੁਖ ਦੀਪਕ ਕੀਏ ਹੈ, ਤੀਨ ਲੋਕ ਮੋ ਉਜਿਆਰਾ[12] ਕਰਨੇਹਾਰਾ ਹੈ, ਮਰਣੇ ਅਰੁ ਜੀਵਣੇ ਕੇ ਪਦਾਰਥ ਭੋਗੋ ਕਉ[13] ਧਰਤੀ ਕਰ ਦਈ ਹੈ, ਐਸੇ ਗੁਣਾਬਾਦ[14] ਪ੍ਰਮੇਸਰ ਕੋ ਬਿਸਾਰ ਕੇ ਕਵਨ ਜੋਗ ਕਰਨਾ ਹੈ।

**ਫੇਰ ਬਾਬੇ ਜੀ ਤੀਜੀ ਪਉੜੀ ਕਹੀ :**

ਸਿਧ ਸਾਧਿਕ ਅਤੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ।
ਜੇ ਤਿਨ ਮਿਲਾ ਤ ਕੀਰਤਿ[15] ਆਖਾ ਤਾ ਮਨੁ ਸੇਵ ਕਰੇ ॥ ੩ ॥

---

1. ਭੰਡਾਰ। 2. ਆਤਮ ਸਰੂਪ ਵਿਚ ਲੀਨ ਹੋਈ ਬੁਧੀ। 3 ਸਿਖਿਆ। 4. ਖਪਰ, ਜੋਗੀਆਂ ਦਾ ਮੰਗਣ ਵਾਲਾ ਠੂਠਾ। 5. ਭਾਵ ਵਾਹਿਗੁਰੂ। 6. ਪ੍ਰਿਥਵੀ। 7 ਦੇਰ। 8 ਪ੍ਰਸਿੱਧ। 9. ਪਰਗਟ ਕੀਤਾ। 10. ਦੇਰ। 11. ਵੱਡੇ। 12. ਉਪਕਾਰ। 13. ਉਜਾਲਾ। 14. ਭੋਗਣ ਲਈ। 15. ਉਪਕਾਰੀ। 16. ਹਰੀ ਜਸ।

ਤਿਸ ਕਾ ਪ੍ਰਮਾਰਥ :

ਹੇ ਸਿਧੋ : ਜੇਤੇ ਸਿਧ ਅਰੁ ਸਾਦਕ ਜੋਗੀ ਅਰੁ ਜੰਗਮ ਪੀਰ ਪੁਰਖ ਹੈ ਜੇ ਉਨ ਕੀ ਸੰਗਤਿ ਪਾਈਐ ਤਾ ਮਨ ਦਿੜ ਹੋਵਹਿ ਅਰ ਪਰਮੇਸਰ ਕੀ ਭਗਤ ਉਪਜੇ ।

**ਤਾ ਫੇਰ ਚੌਥੀ ਪਉੜੀ ਕਹੀ :**

ਕਾਗਦੁ[1] ਲੂਣੁ ਰਹੈ ਘ੍ਰਿਤ[2] ਸੰਗੇ ਪਾਣੀ ਕਮਲੁ ਰਹੈ ।
ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ[3] ਕਿਆ ਕਰੈ ।

ਤਿਸ ਕਾ ਪ੍ਰਮਾਰਥ :

ਜੈਸੇ ਕਾਗਦ ਅਰ ਲੋਣ ਘ੍ਰਿਤ ਕੇ ਸੰਗ ਰਹਿਤਾ ਹੈ ਅਰੁ ਜਲ ਬਿਖੇ ਕਮਲ ਰਹਤਾ ਹੈ । ਜੈਸੇ ਨਿਰਲੇਪੀ[4] ਸੰਤ ਮਿਲੇ ਤਉ ਜਮ ਕੀ ਪ੍ਰਵਾਹ ਕਿਆ ਹੈ ।

ਜਬ ਇਹ ਬਚਨ ਗੁਰੂ ਬਾਬੇ ਜੀ ਕੇ ਮੁਖਾਰਬਿੰਦ[5] ਸਿਉ[6] ਸੁਨੇ ਤਬ ਸਿਧ ਬਹੁਤ ਹੀ ਪ੍ਰਸੰਨ ਭਏ ਅਰੁ ਬਾਬੇ ਜੀ ਕੋ[7] ਨਮਸਕਾਰ ਕੀਆ । ਤਬ ਬਾਬਾ ਜੀ ਸੋਂ[8] ਬਿਦਆ ਭਏ ।

ਸਾਖੀ ਪੂਰਨ ਹੋਈ—੩੪

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰਾ ।
ਹੋਇ ਦਿਆਲ ਕਰ ਲਏ ਉਧਾਰਾ ।

## *ਆਗੇ ਸਾਖੀ ਤਿਲਗੰਜੀ[9] ਮੋ[10] ਸਿਧੋ ਸਿਉ[11] ਚਰਚਾ ਨਿਰੂਪਣ ਹੋਵੈਗੀ[12]*

### ਦੋਹਰਾ

ਸਿੰਧ ਨਿਕਟ ਦਖਣ ਬਿਖੇ ਤਹਾ ਮਹਾਂਦੇਵ ਅਸਥਾਨ ।
ਸਿਧ ਤਹਾ ਮੇਲਾ ਕਰੇ ਮਹਮਾ ਅਮਿਤ[13] ਮਹਾਨ ॥ ੧ ॥

### ਚੌਪਈ

ਤਿਹ ਅਸਥਾਨ ਬਾਬਾ ਜੀ ਗਏ ।
ਕਰ ਆਸਨ ਤਹਾਂ ਅਸਥਿਤ ਭਏ[14] ।

1. ਕਾਗਜ਼ । 2. ਘਿਉ । 3. ਕਾਲ । 4. ਰਾਗ, ਦਵੈਸ ਆਦਿ ਵਿਕਾਰਾਂ ਦਾ ਜਿਸ ਉੱਤੇ ਅਸਰ ਨਹੀਂ । 5 ਮੂੰਹ । 6 ਤੋਂ । 7 ਨੂੰ । 8 ਪਾਸੋਂ । 9. ਪਾਲੀਪੁਰੰ ਮਦਰਾਸ ਦੇ ਇਲਾਕੇ ਸਮੁੰਦਰ ਦੇ ਕਿਨਾਰੇ ਗੁਰੂ ਨਾਨਕ ਦੇਵ ਜੀ ਦਾ ਪਵਿਤ੍ਰ ਅਸਥਾਨ । 10. ਵਿੱਚ । 11. ਨਾਲ । 12 ਪੂਰਾ ਨਿਰਣਾ ਕਰਕੇ ਵਿਆਖਿਆ ਕਥਨ ਕੀਤੀ ਜਾਵੇਗੀ 13 ਬੇਹੱਦ । 14. ਟਿਕੇ ।

ਫੁਨਿ[1] ਸਿਧ ਤਹਾਂ ਸਭ ਭਏ ਇਕਤ੍ਰ ।
ਆਸਨ ਬੈਠ ਆਗੇ ਧਰ ਪਤ੍ਰ[2] ॥ ੨ ॥
ਤਹ ਸਿਧੋਂ ਗੋਰਖ ਪਹਿ ਜਾਇ ।
ਇਕ ਤਿਲ ਭੇਟ ਧਰਿਓ ਤਿਸ ਆਇ ।
ਤਬ ਗੋਰਖ ਜੀ ਕਹਿਓ ਸਿਧ ਬੁਲਾਇ।
ਇਹੁ ਤਿਲੁ ਤੁਮ ਦੇਵਹੁ ਸਭ ਵਰਤਾਇ ॥ ੩ ॥
ਤਬ ਸਭ ਸਿਧਨ ਕੀਓ ਬਿਚਾਰ ।
ਇਕ ਤਿਲ ਬਰਤੇ ਕਿਸ ਪ੍ਰਕਾਰ ।
ਸਭ ਮਿਲ ਗੋਰਖ ਕੋ ਕਹੇ ਜਾਇ ।
ਪੁਨ ਬਾਲਾ ਜੀ ਆਏ ਇਹ ਠਾਇ[3] ॥ ੪ ॥
ਕਹੋ ਤਾਹਿ[4] ਸਭ ਕੋ ਵਰਤਾਵੈ ।
ਸਭ ਕੈ ਪਤ੍ਰ ਮਾਹਿ ਕਿਮ ਪਾਵੈ ।
ਇਹ ਪਰਤਗਿਆ[5] ਤਾਕੀ ਕੀਜ ।
ਏਕ ਪੰਥ ਦੁਇ ਕਾਰਜ ਲੀਜੈ ॥ ੫ ॥

### ਦੋਹਰਾ

ਤਬ ਗੋਰਖ ਜੀ ਐਸੇ ਕਹਿਓ ਬਾਲਾ[6] ਪਰਮ ਸੁਜਾਨ ।
ਇਹ ਤਿਲ ਬਰਤਾਵੋ ਸਕਲ ਮੋ,[7] ਨਹੀ ਤੁਮ ਸਮਾਨ ਜਗ ਆਨ[8] ॥ ੬ ॥

### ਚੌਪਈ

ਤਬ ਦਿਆਲ[9] ਵੈ ਤਿਲ ਕੋ ਲੀਓ ।
ਲੈ ਕੁੰਡੀ ਸੋਟਾ ਮੈਥਨ[10] ਕੀਓ ।
ਅਪਨੇ ਹਾਥ ਦੀਓ ਵਰਤਾਇ ।
ਸਭ ਕੇ ਪਤ੍ਰ ਭਰੇ ਲੀਲਾਇ [11] ॥ ੭ ॥
ਸਭ ਦੇਖਿ ਚਰਿਤ੍ਰ ਬਿਸਮ[12] ਹੋਇ ਗਏ ।
ਸਤਗੁਰ ਕੋ ਪਰਸੰਸਤ[13] ਭਏ ।
ਤੁਮ ਪਰਮ[14] ਅਉਧੂਤ[15] ਅਰੁ ਪਰਮ ਸੁਜਾਨ ।
ਤੁਮ ਅਭੰਗਤ[16] ਪੂਰਨ ਪਰਮ ਸੁਜਾਨ ॥ ੮ ॥

ਤਬ ਗੁਰ ਬਾਬੇ ਨਾਨਕ ਜੀ ਨੇ ਕਹਿਆ, 'ਹੇ ਸਿਧੋ ! ਤਿਲ ਕੇ ਵਰਤਾਏ ਪਰ ਤੁਮ ਹਮ ਕੋ

1. ਫੇਰ । 2 ਜਿਸ ਵਿਚ ਪੀਤਾ ਜਾਵੇ, ਬਰਤਨ । 3. ਥਾਂ । 4. ਉਸ ਨੂੰ । 5. ਭਾਵ 'ਪੀਖਿਆ' ਤੋਂ ਹੈ । 6. ਭਾਵ 'ਹੇ ਗੁਰੂ ਨਾਨਕ' । 7. ਸਭਨਾ ਵਿੱਚ । 8. ਹੋਰ ਕੋਈ । 9. ਭਾਵ 'ਗੁਰੂ ਨਾਨਕ ਦੇਵ ਜੀ' । 10. ਰਗੜਨਾ । 11. ਲੀਲਾ ਦੁਆਰਾ । 12. ਹੈਰਾਨ । 13. ਉਸਤਤ ਕਰਨ ਵਾਲੇ । 14. ਉੱਚ ਪਦਵੀ ਵਾਲਾ । 15. ਸਨਿਆਸੀ । 16. ਜੋ ਵੰਡਿਆ ਨਹੀਂ ਗਿਆ ।

ਅਵਧੂਤ[1] ਤਬ ਕਹਾ, ਸੋ ਅਵਧੂਤ ਪਦ ਬਡਾ ਸੁਗਮ[2] ਹੈ । ਨਾਥ ਜੀ ਕੋ ਪੂਛੋ ।'

ਇਹ ਬਚਨ ਸੁਨ ਕਰ ਗੋਰਖ ਜੀ ਬੋਲੇ ।

**ਬਚਨ ਗੋਰਖ ਜੀ ਕਾ :**

ਤਾਂ ਗੋਰਖ ਜੀ ਨੇ ਕਹਾ, 'ਹੇ ਬਾਲਾ ਜੀ[3] ! ਅਵਧੂਤ ਪਦ ਅਗੰਮ[4] ਹੈ । ਤੁਮ ਕਿਰਪਾ ਕਰ ਕੈ ਨਿਜ ਮੁਖਾਰਬਿੰਦ[5] ਸਿਉ ਨਿਰੂਪਣ[6] ਕਰੋ ।'

**ਤਬ ਬਾਬ ਰਾਗੁ ਪਰਭਾਤੀ ਮੈ ਸਬਦ ਕਾ ਉਚਾਰ(ਣ) ਕੀਆ—**

ਜਾ ਕੈ ਰੂਪੁ ਨਾਹੀ, ਜਾਤਿ ਨਾਹੀ, ਨਾਹੀ ਮੁਖੁ ਮਾਸਾ[7] ।
ਸਤਿਗੁਰ ਮਿਲੇ ਨਿਰੰਜਨੁ[8] ਪਾਇਆ ਤੇਰੈ ਨਾਮਿ ਹੈ ਨਿਵਾਸਾ ॥ ੧ ॥
ਅਉਧੂ[9] ਸਹਜੇ ਤਤੁ ਬੀਚਾਰਿ ।
ਜਾ ਤੇ ਫਿਰਿ ਨ ਆਵਹੁ ਸੰਸਾਰਿ[10] ॥ ੧ ॥ ਰਹਾਉ

ਤਿਸ ਕਾ ਪ੍ਰਮਾਰਥੁ :

ਹੇ ਗੋਰਖਨਾਥ ਜੀ ! ਜਿਸ ਕੇ ਨਾਮ ਗੁਨ ਰੂਪ ਅਰੁ ਜਾਤ ਅਰੁ ਵਰਨ ਸਰੀਰ ਬੁਧ ਨਿਵਰਤ ਭਈ ਹੈ, ਸਤਿਗੁਰ ਕੋ ਮਿਲ ਕਰਿ ਨਾਮ ਨਿਰੰਜਨ ਮੋ ਸਮਾਏ ਹੈ ।

**ਅਰਥ ਰਹਾਉ ਕਾ :**

ਅਰਥ ਵਹੀ ਅਉਧੂਤ ਹੈ ਜਾ ਕੇ ਸਹਜਿ ਤਤੁ ਹੀ ਬਿਚਾਰ ਹੈ, ਆਵਨ ਜਾਨ ਸੋਂ ਰਹਿਤ ਭਏ ਹੈ ।

**ਤਬ ਬਾਬੇ ਜੀ ਦੂਜੀ ਪਉੜੀ ਕਹੀ :**

ਜਾ ਕੈ ਕਰਮੁ ਨਾਹੀ, ਧਰਮੁ ਨਾਹੀ, ਨਾਹੀ ਸੁਚਿ ਮਾਲਾ ।
ਸਿਵਜੋਤਿ[11] ਕੰਨਹੁ[12] ਬੁਧਿ ਪਾਈ ਸਤਿਗੁਰੂ ਰਖਵਾਲਾ ॥ ੨ ॥

ਤਿਸ ਕਾ ਪ੍ਰਮਾਰਥੁ :

ਹੇ ਨ ਥ ਜੀ ! ਤਿਸ ਕੋ ਕਰਮ ਅਰਿ ਧਰਮ ਸੁਚ ਮਾਲਾ, ਅਰੁ ਜਾਪ ਅਰੁ ਤਾਪ ਏ ਪਰਵਿਰਤ[13] ਮਾਰਗ ਨਿਰਵਿਰਤ[14] ਹੋਇਆ ਹੈ, ਉਨ ਕੋ ਸਿਵਜੋਤ[15] ਬੁਧ ਪ੍ਰਾਪਤ ਭਈ ਹੈ, ਉਨ ਕਾ ਸਤਿਗੁਰ ਰਛਪਾਲ[16] ਹੈ ।

1 ਸਨਿਆਸੀ। 2. ਉਹ ਥਾਂ ਜਿਥੇ ਅਸਾਨੀ ਨਾਲ ਜਾ ਸਕੀਏ। 3. ਜੋਗੀ ਗੁਰੂ ਨਾਨਕ ਦੇਵ ਜੀ ਨੂੰ 'ਬਾਲਾ ਜੀ' ਸ਼ਬਦਾਂ ਨਾਲ ਸੰਬੋਧਨ ਕਰਦੇ ਸਨ। 4, ਜਿੱਥੇ ਪਹੁੰਚਿਆ ਨਾ ਜਾਵੇ। 5, ਆਪਣਾ ਮੂੰਹ । 6. ਪੂਰਾ ਨਿਰਣਾ ਕਰਕੇ ਵਿਆਖਿਆ ਕਥਨ ਕਰਨਾ। 7 ਮੁਖ ਆਦਿ ਅੰਗ ਅਤੇ ਮਾਸ । 8. ਪਵਿੱਤਰ ਹਰੀ 9. ਹੇ ਅਉਧੂਤ ਜੋਗੀ । 10. ਸੰਸਾਰ ਦੁਨੀਆ। 11. ਕਲਿਆਣ ਸਰੂਪ ਹਰੀ । 12. ਪਾਸੋਂ 13. ਵਿਹਾਰ ਵੱਲ ਲੱਗਣਾ 4 ਹਟਣਾ। 15. ਆਤਮ ਗਿਆਨ। 16. ਰਾਖਾ।

### ਤਾ ਫੇਰਿ ਤੀਜੀ ਪਉੜੀ ਕਹੀ :

ਜਾ ਕੈ ਬਰਤੁ ਨਾਹੀ, ਨੇਮ ਨਾਹੀ, ਨਾਹੀ ਬਕਬਾਈ[1] ।
ਗਤਿ[2] ਅਵਗਤਿ[3] ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥ ੩ ॥

ਤਿਸ ਕਾ ਪਰਮਾਰਥ[4] :

ਹੇ ਨਾਥ ਜੀ ! ਜਾ ਕੇ ਬਰਤ ਨੇਮ ਉਤ੍ਰ ਪ੍ਰਸਨ ਬਿਵਹਾਰਗਤਿ ਅਵਗਤਿ ਕੀ ਚਿੰਤਾ ਸਤਿਗੁਰ ਕੇ ਬਚਨ ਨਿਵਰਤਿ ਭਈ[5] ਹੈ ਵਹੀ ਅਵਧੂਤ ਹੈ ।

### ਪੁਨਹ[6] ਚਉਥੀ ਪਉੜੀ ਕਹੀ :

ਜਾ ਕੈ ਆਸ ਨਾਹੀ, ਨਿਰਾਸ ਨਾਹੀ, ਚਿਤਿ ਸੁਰਤਿ ਸਮਝਾਈ ।
ਤੰਤ[7] ਕਉ ਪਰਮਤੰਤੁ[8] ਮਿਲਿਆ ਨਾਨਕ ਬੁਧਿ ਪਾਈ ॥ ੪ ॥

ਤਿਸ ਕਾ ਪ੍ਰਮਾਰਥੁ :

ਹੇ ਨਾਥ ਜੀ ! ਆਸ ਅਰ ਨਿਰਾਸ ਦੋਨੋਂ ਕੋ ਨਾਸ ਕਰ ਚਿਤ ਸੁਰਤ ਬ੍ਰਹਮ ਅਵਸਤਾ ਦ੍ਰਿੜ ਭਈ ਹੈ, ਤਤੁ ਪਰਮਤੰਤੁ ਮੈ ਮਿਲਿਆ, ਅਰਥ ਯਹ ਆਤਮਾ ਪ੍ਰਮਾਤਮਾ ਮੋਂ[9] ਦਿੜ ਭਇਆ[10] ਮੇਰੇ ਮਤ ਬਿਖੇ ਤਿਸ ਕੋ ਅਵਧੂਤ ਕਹਿਤੇ ਹੈ ।

ਏਹ ਬਚਨ ਗੁਰੂ ਬਾਬੇ ਜੀ ਕੇ ਮੁਖਾਰਬਿੰਦ[11] ਸੋਂ ਸ੍ਰਵਣ ਕਰਕੈ[12] ਸਿਧ ਬਹਤ ਹੀ ਪ੍ਰਸੰਨ ਭਏ ਅਰੁ ਬਾਬੇ ਜੀ ਕਉ ਅਦੇਸ[13] ਕੀਆ ਅਰੁ ਕਹਿਆ, 'ਧੰਨ ਧੰਨ ਬਾਲਾ ਜੀ ! ਤੇਰੇ ਬਚਨ ਸੁਨ ਕਰ ਹਮਾਰਾ ਸੰਸਾ ਨਿਵਰਤ ਭਇਆ[14] ਹੈ ।'

ਤਬ ਬਾਬਾ ਜੀ ਸਿਧੋਂ ਸਿਉ ਵਿਦਿਆ ਭਏ ।

ਸਾਖੀ ਪੂਰਨ ਹੋਈ—੩੫

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

1. ਬੇਅਰਥ ਬੋਲਣਾ, ਬਕਵਾਸ । 2. ਚੰਗਾ । 3. ਮੰਦਾ । 4. ਭਾਵਾਰਥ । 5 ਹਟ ਗਈ । 6 ਫਰ । 7. ਜੀਵ । 8. ਹਰੀ । 9. ਵਿੱਚ । 10. ਬੱਝ ਗਿਆ । 11. ਮੂੰਹ 12. ਸੁਣ ਕੇ । 13. ਨਮਸਕਾਰ 14. ਹਟ ਗਿਆ ।

## ਆਗੇ ਸਾਖੀ ਕਾਵਰੂ[1] ਦੇਸ ਕੀ ਚਲੀ

### ਦੋਹਰਾ

ਸਹਜਿ ਸੁਭਾਇ ਰਮਤੇ[2] ਪ੍ਰਭੂ ਗਏ ਕਾਵਰੂ ਦੇਸ ।
ਮਰਦਾਨੇ ਕੋ ਸੰਗ ਲੇ ਪਰਮ ਨਿਰਾਲਮ[3] ਭੇਸ ॥ ੧ ॥

### ਚੌਪਈ

ਏਕ ਨਗਰ ਸਮੀਪ[4] ਜਬ ਗਏ ।
ਬਾਹਰਿ ਨਗਰਿ ਅਸਥਿਤ[5] ਗੁਰ ਭਏ ।
ਜਬ ਗੁਰ ਭਏ ਆਸਨ ਅਸੀਨ[6] ।
ਤਬ ਮਰਦਾਨੇ ਬਿਨਤੀ ਕੀਨ[7] ॥ ੨ ॥
ਜੋ ਪ੍ਰਭ ਆਗਿਆ ਹੋਇ ਤੁਮਾਰੀ ।
ਨਗਰ ਦੇਖ ਆਵਹੁ[8] ਇਕ ਬਾਰੀ ।
ਤਬ ਆਗਿਆ ਦੀਨੀ ਸਤਿਗੁਰ ਦਿਆਲ ।
ਦੇਖ ਨਗਰ ਆਈਓ ਤਤਕਾਲ[9] ॥ ੩ ॥
ਪੁਨ[10] ਮਰਦਾਨਾ ਨਗਰ ਮੋ[11] ਗਇਓ ।
ਹਾਟ, ਬਜਾਰ, ਗ੍ਰਿਹ[12] ਦੇਖਤ ਭਇਓ ।
ਸੁੰਦਰ ਜੁਵਾ[13] ਪੁਰਖ ਤ੍ਰਿਆ ਦੇਖਾ ।
ਮੰਤ੍ਰ ਜੁਗਤ[14] ਤਿਨ ਕੀਓ ਬਸੇਖਾ[15] ॥ ੪ ॥
ਤਾਗਾ ਬਾਂਧ ਮੰਤ੍ਰ ਮੁਖ ਆਖਿਓ ।
ਮੇਢਾ[16] ਕਰ ਗ੍ਰਹ ਮੈ[17] ਬੰਧ ਰਾਖਿਓ ।
ਮਰਦਾਨੇ ਬੇਰ[18] ਲਗੀ, ਨਹੀਂ ਆਇਆ ।
ਤਬ ਦੀਨਬੰਦ[19] ਪੂਛਿਓ ਕਰ ਦਾਇਆ[20] ॥ ੫ ॥

### ਦੋਹਰਾ

ਤਬ ਸਤਗੁਰ ਨਗਰੀ ਖੋਜਤੇ ਗਏ ਮਰਦਾਨੇ ਪਾਸ ।
ਤਿਨ ਦਰਸਨ ਦੇਖਿ 'ਮੈ ਮੈ'[21] ਕਰਿਓ ਛਪਟਤੁ[22] ਲੇਤੁ ਉਸਾਸੁ[23] ॥ ੬ ॥

### ਚੌਪਈ

ਜਬ ਕ੍ਰਿਪਾ ਦ੍ਰਿਸਟ[24] ਬਾਬੇ ਜੀ ਕਰੀ ।
ਬੰਧਨ ਛੁਟਿਓ ਦੇਹ[25] ਨਰ[26] ਧਰੀ[27] ।

---

1. ਕਾਮਰੂਪ, ਆਸਾਮ ਦੇਸ ਵਿਚ ਭੁਟਾਨ ਦੀ ਸਰਹੱਦ ਉਤੇ ਇਕ ਜ਼ਿਲ੍ਹਾ ਅਤੇ ਉਸ ਦੇ ਆਸ ਪਾਸ ਦਾ ਇਲਾਕਾ । 2. ਚੱਲੇ । 3. ਬਹੁਤ ਹੀ ਵੱਖਰਾ ਜਿਹਾ । 4. ਨੇੜੇ, ਨਜ਼ਦੀਕ । 5. ਟਿਕਣਾ । 6. ਵਿਰਾਜਮਾਨ । 7. ਕੀਤੀ । 8 ਆਵਾਂ 9. ਛੇਤੀ । 10. ਫੇਰ । 11. ਵਿੱਚ । 12 ਘਰ । 13 ਜੁਆਨੀ ਵਾਲਾ । 14 ਤਕਬੀਰ । 15. ਬਹੁਤ । 16. ਮੀਢਾ । 17. ਵਿੱਚ । 18. ਦੇਰ । 19 ਗਰੀਬਾਂ ਦੀ ਸਹਾਇਤਾ ਕਰਨ ਵਾਲਾ । 20. ਦਇਆ ਮਿਹਰ । 21. ਮੀਢੇ ਦੀ ਅਵਾਜ਼ । 22. ਲਪਕ ਕੇ 23, ਠੰਡਾ ਸਾਹ, ਲੰਮਾ ਸਾਹ, ਹਉਕਾ । 24. ਮਿਹਰ ਦੀ ਨਜ਼ਰ । 25. ਸ਼ਰੀਰ । 26. ਮਨੁੱਖੀ । 27. ਧਾਰਨ ਕਰ ਲਈ ।

ਹੋਇ ਪ੍ਰੇਮ ਜੁਗਤ[1] ਚਰਨਨ ਪਰ ਪਰਾ ।
ਤੁਮ ਨਇਆ[2] ਜਨਮੁ ਮੇਰਾ ਪ੍ਰਭ ਕਰਾ ॥ ੭ ॥
ਇਹੁ ਦੇਖ ਚਰਿਤ੍ਰ ਤ੍ਰਿਆ[3] ਇਮ[4] ਜਾਨਾ ।
ਇਹੁ ਬਡਾ ਸਿਧ ਹੈ ਗੁਨੀਂ ਪਰਧਾਨਾ ।
ਕਰ ਮੰਤ੍ਰ ਜੁਗਤ[5] ਇਨ ਕੋ ਬਸਿ ਕੀਜੈ ।
ਗ੍ਰਹ ਮੋ ਰਾਖਿ ਇਛਾ[6] ਸੁਖ ਲੀਜੈ ॥ ੮ ॥
ਤਬ ਬਹੁਤ ਤ੍ਰਿਆ ਮਿਲਿ ਇਸਟ[7] ਅਰਾਧਿਓ[8] ।
ਮੰਤ੍ਰ ਜੰਤ੍ਰ ਜੁਗਤ ਸਭ ਸਾਧਿਓ[9] ।
ਜਬ ਛੂਛੀ[10] ਗਤਿ ਮੰਤ੍ਰ ਭਈ ਨਾਰੀ ।
ਤਬ ਪੁਰਖ ਨਾਰ ਨਗਰੀ ਜੁਗ ਸਾਰੀ ॥ ੯ ॥
ਤਬ ਸਕੋਪ[11] ਗੁਰ ਦਿਸਟਿ[12] ਨਿਹਾਰੀ[13] ।
ਬਝੇ ਸਬ ਅੰਗ ਪੁਰਖ ਅਰੁ ਨਾਰੀ ।
ਸਕਤ[14] ਦੇਖਿ ਤਿਨ ਚਰਨ ਅਰਾਧੇ ।
ਮੁਕਤੇ[15] ਭਏ ਛੂਟ ਗਏ ਬਾਧੇ ॥ ੧੦ ॥

### ਦੋਹਰਾ

ਤਬ ਸਤਗੁਰ ਆਸਨ ਕੋਂ ਚਲੇ ਸਭ ਨਗਰ ਲੋਗ ਗਏ ਸਾਥ ।
ਦੇਖ ਦਰਸ ਸੁਭਗਤ[16]ਭਏ ਪੁਨ ਪੁਨ[17] ਚਰਨਨ ਮਾਥ[18] ॥ ੧੧ ॥

### ਦੋਹਰਾ

ਪੁਨ ਗੁਰ ਤਾਕੋਂ ਕਹਿਓ ਹਰਿ ਭਗਤਿ ਕਰੋ ਚਿਤ ਲਾਇ ।
ਇਹ ਮੰਤ੍ਰ ਜੰਤ੍ਰ ਅਤਿ ਨੀਚ[19] ਗਤਿ ਉਤਮਿ ਭਗਤਿ ਪ੍ਰਭਾਇ[20] ॥ ੧ ॥

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ[21] ।—੩੯

1. ਪਿਆਰ ਵਿੱਚ ਜੁੜਿਆ ਹੋਇਆ । 2. ਨਵਾਂ । 3. ਇਸਤ੍ਰੀ । 4. ਇਉਂ । 5. ਮੰਤਰਵਸ ਕਰਕੇ । 6. ਮਨ ਭਾਉਂਦੇ । 7. ਪੂਜ-ਦੇਵ । 8. ਧਿਆਇਆ । 9. ਸਾਧਨਾ ਕੀਤੀ । 10. ਖਾਲੀ । 11. ਕਰੋਧ ਸਹਿਤ । 12. ਨਜ਼ਰ ਨਾਲ । 13. ਵੇਖਿਆ । 14 ਸ਼ਕਤੀ । 15 ਬੰਧਨ ਰਹਿਤ । 16. ਅੱਛੀ ਗਤੀ । 17. ਮੁੜ ਮੁੜ, ਘੜੀ ਘੜੀ । 18. ਮੱਥਾ । 19. ਬਹੁਤ ਘਟੀਆ । 20. ਪਰਮੇਸ਼ਰ ਦੀ । 21. ਪਾਰ ਨਿਸਤਾਰਾ ।

## *ਆਗੇ ਸਾਖੀ ਸੁਮੇਰ ਪ੍ਰਬਤ[1] ਕੀ, ਸਿਧੋ ਸੋ ਚਰਚਾ ਨਿਰੂਪਣ[2] ਹੋਇਗੀ ।*

ਉਹਾ ਸਿਉ ਸਤਿਗੁਰ ਮਰਦਾਨੇ ਸਾਥ ਲੀਏ ਸੁਮੇਰ ਪਰਬਤ ਕੀ ਦਿਸਾ[3] ਕੋ ਗਮਨ ਕੀਆ[4] ।

**ਦੋਹਰਾ**

ਚਲੇ ਸੁਮੇਰ ਬਿਹਾਰ ਜੁਤ[5] ਸਤਿਗੁਰ ਕ੍ਰਿਪਾ ਨਿਧਾਨ[6] ।
ਨਿਜ ਭਗਤ ਰੂਪ ਹਰਿ ਬਪੁ[7] ਧਰਿਓ ਮਹਿਮਾ ਅਮਿਤ[8] ਮਹਾਨ ॥ ੧॥
ਸਿਵ[9] ਬਿਰੰਚ ਅਰੁ ਸਕਤ ਸਭ ਇੰਦ੍ਰ ਮੁਨੀਸਰ ਸਿਧ ।
ਅਮਿਤ ਸਭਾ ਸੁੰਦਰ ਬਨੀ ਭਇਓ ਕੀਰਤਨ ਭਜਨ ਬਿਬਿਧ[10] ॥ ੨ ॥

**ਚੌਪਈ**

ਜਬ ਸੁਮੇਰ ਗਏ ਸਤਿਗੁਰ ਦਿਆਲ ।
ਸੋਭਤ ਸੁੰਦਰ ਗਿਰ[11] ਪਰਮ ਬਿਸਾਲ[12] ।
ਅਤਿ ਪ੍ਰਕਾਸ[13] ਰਤਨ ਮਨ ਜੜੀ ।
ਜਗਿਓ-ਪਵੀਤ[14] ਜਿਉ ਗੰਗਾ ਫਿਰੀ ॥ ੩ ॥
ਅਸਟ[15] ਸ੍ਰਿੰਗ[16] ਸੁੰਦਰ ਪਰਧਾਨ ।
ਤਹਾ ਸਾਧ ਮੁਨੀਸਰ[17] ਬਸੇ ਮਹਾਨ ।
ਚਾਰ ਪੁਰੀ ਚਉਦਿਸ[18] ਅਤ ਸੁੰਦਰ ।
ਮਧ[19] ਬਨਿਓ ਕੈਲਾਸੀ[20] ਮੰਦਰ ॥ ੪ ॥
ਤਹਾ ਦੇਵ ਕੰਨਿਆ ਸੁਰ ਕਰੇ ਬਿਹਾਰ ।
ਸੁੰਦਰ ਪ੍ਰਜਾ ਬਸੇ ਸੁਭਚਾਰ[21] ।
ਤਹਾ ਪ ਰਜਾਤ[22] ਉਪਬਨ[23] ਸੁਭ ਭਾਤੀ ।
ਤਹਾਂ ਕਾਮਧੇਨ[24] ਇਛਾ ਮਨ ਦਾਤੀ ॥ ੫ ॥

---

1. ਇਕ ਖਾਸ ਪਹਾੜ ਜੋ ਭਾਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਸੋਨੇ ਦਾ ਹੈ ਅਤੇ ਜਿਸ ਉਤੇ ਦੇਵਤਿਆਂ ਦੀਆਂ ਪੁਰੀਆਂ ਹਨ। ਜੁਗਰਾਫ਼ੀਏ ਅਨੁਸਾਰ ਦ੍ਰਦ੍ਰ ਹਿਮਾਲੀਆ ਦਾ ਨਾਂ ਸੁਮੇਰ ਹੈ। 2. ਪੂਰਾ ਨਿਰਣਾ ਕਰਕੇ ਦੱਸਣਾ। 3. ਵੱਲ। 4. ਚੱਲੇ। 5. 6, ਕਿਰਪਾ ਦਾ ਭੰਡਾਰ/ਖਜ਼ਾਨਾ। 7. ਸ਼ਰੀਰ। 8. ਮਿਣਤੀ ਤੋਂ ਬਾਹਰ। 9. 10. ਅਨੇਕ ਪ੍ਰਕਾਰ ਦਾ। 11. ਪਹਾੜ। 12. ਵਿਸ਼ਾਲ। 13. ਭਾਸ਼ਾ ਵਿਭਾਗ ਵਾਲੀ ਵਿਚ ਪ੍ਰਮਕਾਸ ਸੀ 14 ਜਨੇਊ। 15 ਅੱਠ। 16. ਸਿੰਗ, ਚੋਟੀ (ਪਹਾੜ ਦੀ)। 7. ਰਿਸ਼ੀ ਰਾਜ। 18. ਚਾਰੇ ਪਾਸੇ। 19. ਵਿਚਾਲੇ। 20 ਚਮਕਦਾਰ, ਲਸ਼ਕਦਾ। 21 ਸ਼ੁਭ ਆਚਾਰ ਵਾਲੀ, ਨੇਕ ਚਲਨ। 22. ਸਮੁੰਦਰ ਤੋਂ ਪੈਦਾ ਹੋਇਆ ਦੇਵਤਿਆਂ ਦਾ ਇਕ ਬਿਰਛ, ਪੁਰਾਣ ਕਥਾ ਅਨੁਸਾਰ ਇਹ ਦਰਖਤ ਦੇਵਤਿਆਂ ਦੁਆਰਾ ਸਮੁੰਦਰ ਰਿੜਕਣ ਤੇ ਨਿਕਲਿਆ ਅਤੇ ਇੰਦ੍ਰ ਨੂੰ ਦਿਤਾ ਗਿਆ ਅਤੇ ਸੁਰਗ ਲੋਕ ਵਿਚ ਲਾਇਆ ਗਿਆ। 23. ਬਾਗ ਜਿਸ ਵਿੱਚ ਫੁਲ ਅਤੇ ਫਲਦਾਰ ਬੂਟੇ ਤੇ ਦਰਖਤ ਮਿਣਤੀ ਅਤੇ ਸੁੰਦਰ ਵਿਉਂਤ ਨਾਲ ਲਾਏ ਹੋਣ। 24. ਪੁਰਾਣਾ ਅਨੁਸਾਰ ਸੁਰਗ ਦੀ ਇਕ ਗਊ ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਹੈ। ਇਹ ਮਨ ਚਿਤਵੇ ਪਦਾਰਥ ਦੇਣ ਕਰਕੇ ਪਰਸਿੱਧ ਹੈ।

ਸੁੰਦਰ ਤੜਾਕ[1] ਅੰਮ੍ਰਿਤ ਜਲ ਭਰੇ ।
ਸਕਲ ਸ੍ਰਿੰਗ ਚਿੰਤਾਮਨ[2] ਜੜੇ ।
ਲੀਲਾ ਸਕਲ ਲੋਕ ਤਹਾਂ ਭਾਸੇ ।
ਅਤਿ ਬਿਸਾਲ ਛੂਹ ਰਹੋ ਅਕਾਸੇ* ॥ ੬ ॥

### ਦੋਹਰਾ

ਤਲੈ ਅਸੁਰ[3] ਪੂਜਨ ਕਰੈ ਊਪਰ ਜਜੈ[4] ਸੁਰ ਦੇਵ ।
ਦਿਭ ਬਿਭੂਤ[5], ਹਰਿ-ਬਪ[6], ਕਹਿਓ ਸਕਲ ਗਿਰਨ[7] ਕੋ ਦੇਵ ॥ ੭ ॥

### ਚੌਪਈ

ਬਾਬਾ ਜੀ ਊਪਰ ਜਬ ਗਏ ।
ਸਕਲ[8] ਸਿਧ ਫੁਨਿ[9] ਭੇਟਤ ਭਏ[10] ।

### ਗੋਰਖ ਵਾਚ

ਤਬ ਬੋਲੇ ਗੋਰਖ ਅੰਤਰਿਜਾਮੀ[11] ।
ਆਈਏ ਬਾਲਾ ਜੀ ਅੰਤਰਗਾਮੀ[12] ॥ ੮ ॥
ਤਹਾ ਸਿਧ ਚਉਰਾਸੀ ਆਸਨ ਧਾਰੇ[13] ।
ਨਵਨਾਥ[14] ਛੇ-ਜਤੀ[15] ਉਚਾਰੇ ।
ਦੇਖ ਮਰਦਾਨਾ ਬਿਸਮ[16] ਹੋਇ ਗਇਆ ।
ਫੁਨ ਹੋਇ ਭੈ-ਚਕਰਤ[17] ਚਰਨਨ[18] ਪਰ ਪਇਆ ॥ ੯ ॥
ਤਬ ਸਤਿਗੁਰ ਕ੍ਰਿਪਾ ਦ੍ਰਿਸਟਿ[19] ਕਰ ਦੇਖਾ ।
ਦੇਵਬੁਧ[20] ਤਬ ਭਇਓ ਬਸੇਖਾ[21] ।
ਹਾਥ ਜੋੜ ਬਿਨਤੀ ਮੁਖ ਧਾਰੇ ।
ਸਭ ਸਿਧ ਨਾਮ ਕਹੋ ਸਤਿਗੁਰ ਪਿਆਰੇ ॥ ੧੦ ॥
ਤਬ ਕ੍ਰਿਪਾ-ਸਿੰਧ[22] ਬੋਲੇ ਮੁਖ ਬਾਨੀ ।
ਯਹ ਗੋਰਖ ਨਾਥ ਨਾਥ ਬਡਿ ਗਿਆਨੀ ।
ਮਾਛਿੰਦ੍ਰ ਨਾਥ ਅਰ ਚਰਪਟ ਨਾਥ ।
ਮੰਗਲ ਨਾਥ, ਘੁੰਘੂ ਨਾਥ, ਸਾਥ ॥ ੧੧ ॥

---

1 ਤਲਾਉ । 2 ਪੁਰਾਣਾ ਅਨੁਸਾਰ ਇਕ ਮਣਿ ਜੋ ਮਨਚਿਤਵੇ ਪਦਾਰਥ ਦੇਂਦੀ ਹੈ । *ਇਹ ਤੁਕ ਮੂਲ ਖਰੜੇ ਵਿਚ ਨਹੀਂ ਸੀ । 3. ਦੈਂਤ 4. ਪੂਜਣਾ । 5. ਦੈਵੀ ਵਿਭੂਤ ਦਾ ਮਾਲਕ ਦੈਵੀ ਧਨ ਵਾਲਾ । 6. ਹਰਿ=ਹਰਾ, ਬਪ=ਸਰੀਰ, ਜਿਸ ਉਤੇ ਹਰਿਆਵਲ ਹੀ ਹਰਿਆਵਲ ਹੈ । 7. ਪਹਾੜ । 8. ਸਾਰੇ । 9. ਫੇਰ । 10. ਮਿਲੇ । 11. ਅੰਦਰ ਦੀ ਜਾਣਨ ਵਾਲਾ । 12. ਮਨ ਵਿਚ ਗਮਨ ਕਰਨ ਵਾਲਾ । 13. ਆਸਣ ਲਾਈ ਬੈਠੇ ਸਨ । 14. ਨੌਂ ਨਾਥ :—ਆਦਨਾਥ, ਮੱਛੰਦ੍ਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਯ ਨਾਥ, ਚੌਰੰਗੀ ਨਾਥ ਅਤ ਗੋਰਖ ਨਾਥ ਅਸਲ ਪਾਠ ਵਿਚ ਨਾਵਾਂ ਦਾ ਅੰਤਰ ਹੈ । 15. ਜਤ ਰਖਣ ਵਾਲੇ ਛੀ ਪ੍ਰਸਿੱਧ ਮਹਾਤਮਾ :—ਹਨੂਮਾਨ, ਭੀਸ਼ਮ ਪਿਤਾਮਾਂ, ਲਛਮਣ, ਭੈਰਵ, ਗੋਰਖ ਅਤੇ ਦੱਤਾ ਤ੍ਰੇਯ ।16. ਹੈਰਾਨ । 17. ਭੈ ਨਾਲ ਹੈਰਾਨ । 18. ਪੈਰਾਂ 19. ਮਿਹਰ ਦੀ ਨਜ਼ਰ । 20. ਦੈਵੀ ਮੱਤ ।21 ਬਹੁਲਤਾ, ਜਿਆਦਤੀ । 22. ਕਿਰਪਾ ਦੇ ਸਮੁੰਦਰ ।

ਇਹੁ ਗੋਪੀ ਨਾਥ, ਪ੍ਰਾਨ ਨਾਥ ਸੁਹਾਇ ।
ਇਹ ਸੂਰ ਨਾਥ, ਚੰਬਲ ਨਾਥ, ਕਹਾਇ ।
ਨਵੈ ਨਾਥ ਇਹੁ ਜਗਤ ਪ੍ਰਧਾਨ ।
ਸਰਬੰਗਾਮੀ ਪੁਰਖ ਮਹਾਂਨ ॥ ੧੨ ॥

ਏਹ ਨਵੈ ਨਾਥੋਂ ਕੇ ਨਾਮ ਬਰਨਨ ਕਰ ਸੁਣਾਏ, ਮਰਦਾਨੇ ਜੋ ਪੂਛੇ ਥੇ । ਅਗੇ ਛਿਅ ਜਤੀਓਂ ਕੇ ਨਾਮ ਚਲੇ ।

ਅਬ ਜਤੀ ਨਾਮ ਬਰਨਨਾ :—
ਗੋਰਖ ਜਤੀ ਦਤ ਜਤੀ ਪਰਮਾਨ ।
ਹਨਵੰਤ ਜਤੀ ਭੈਰੋ ਪਰਧਾਨ ।
ਲਛਮਨ ਜਤੀ ਭੀਖਮ ਪਰਮ ਸੁਜਾਨ
ਏਹ ਛੇ ਜਤੀ ਹੈ, ਪੂਰਨ ਗਿਆਨ ॥ ੧੩ ॥

ਮਰਦਾਨੇ ਕਹਾ,'ਸਚੇ ਪਾਤਸਾਹ ! ਨਉ ਨਾਥੋਂ ਕੇ ਨਾਉ ਭੀ ਸੁਨੇ, ਪਰ ਜੀ ਇਹ ਚਉਰਾਸੀ ਸਿਧ ਕਹਤੇ ਹੈ ਤਿਨ ਕੇ ਨਾਮ ਕ੍ਰਿਪਾ ਕਰਕੇ ਮੁਝ ਕੋ ਸ੍ਰਵਨ ਕਰਾਵਉ ਜੋ ਕਉਨ ਕਉਨ ਸਿਧ ਹੈ ।'

ਤਬ ਗੁਰੂ ਬਾਬੇ ਨਾਨਕ ਜੀ ਨੇ ਚਉਰਾਸੀ ਸਿਧੋਂ ਕੇ ਨਾਮ ਕਹ ਸੁਨਾਉਤੇ ਹੈ, ਮਰਦਾਨੇ ਕੋ । ਅਰੁ ਚਉਰਾਸੀ ਸਿਧੋਂ ਕੇ ਨਾਮ ਲਿਖਤੇ ਹੈ—

### ਦੋਹਰਾ

ਮੰਘਰ ਸੰਘਰ ਸਿਧ ਯਹ ਭੰਗਰ ਝੰਗਰ ਸਿਧ ।
ਉਮਰਾ ਧੁਮਰਾ ਜੋਗ ਨਿਧ ਕਾਨੀਫਾ ਸਤ ਬੁਧ ॥ ੧੭ ॥
ਹਾਨੀਪਾ ਜੋਗੀ ਬਡੇ ਲੋਹਾਰੀਪਾ ਪਰਮ ਸੁਜਾਨ ।
ਪੁਨਿ ਸੰਘਰ ਜੋਗੀ ਬਡੇ ਲੰਗਰ ਸਿਧ ਮਹਾਨ ॥ ੧੮ ॥

### ਚੌਪਈ

ਹਾਰ ਜੀਤਨ ਇਹੁ ਸਿਧ ਪਰਬੀਨ ।
ਪਤਨ ਨਾਸ ਕਾ ਦਿੜ ਆਸੀਨ ।
ਬਿਬਾਲਕ ਜਾਲ ਕਾ ਪਰਮ ਜੁਗੀਸਰ ।
ਖਿਬੜਾ ਸੁਰਤਸਿਧ ਸਿਧ ਗੁਨ ਈਸਰ ॥ ੧੯ ॥
ਨਿਰਤ, ਕੇਵੜਾ ਸੰਤਰ ਸਿਧ ।
ਯਹ ਗੋਕਲ ਹੈ ਅਉਸਰਨਿਧ ।
ਚਤੁਰਬੈਣ ਆਇ ਐਨ ਕਲਿ ਕਰਣਾ ।
ਅਉਘੜਾ ਪਰਬਲਤਾ ਨਿਰਮਲ ਬਰਣਾ ॥ ੨੦ ॥
ਈਸਰ, ਦ੍ਰਿਗ ਭੂਤ ਵੈ ਲਰਕਾ ਸਿਧ ।

ਸੰਭੂ, ਅਛਰਦੇਨ, ਪਲਕਨਿਧ ।
ਪਿਪਾ ਲਕ ਸੁਗਮ, ਗਿਰਬੋਧ, ਅਉਮਾਲਸਾ ।
ਕੇਸ ਕਰਨ ਸਿਧ ਐਂਗੈਲਸਾ* ॥ ੨੧ ॥
ਅਗਨ ਸਗਾ, ਮੁਕਤੀਸਰ, ਚਲਨਾ ਚਿਤੋ
ਸੂਰ ਐਨੁ, ਸਿਧਸੈਨ, ਅਮਿਤੋ ।
ਗਿਰਬਲ ਸਿਧ ਜੋਗ ਲਗਨਾ ਸਿਧ ।
ਜੋਤਗਮਨਾ, ਬਿਮਲਜੋਤ, ਸਤ ਬੁਧ ॥ ੨੨ ॥
ਸੀਤਲ, ਜਲ ਅਧਰ ਘਨ ਤੁਲ ਸੈ ਜੋਗੁ !
ਪ੍ਰਿਤਪਾਨ ਅਕਲ ਨਿਗ ਹਰਖ ਨ ਸੋਗੁ ।
ਕਿਲਕ ਸਰ ਰਾਮ ਕੁਆਰ ।
ਕ੍ਰਿਸਨ ਕੁਆਰ, ਬਿਸਨ ਪਾਤ, ਸੰਕਰ ਜੋਗ ਸੁਖਸਾਰ । ੨੩ ॥
ਪਰਮ ਜੋਗ ਮੀਰਾ ਹੁਸੈਨ ।
ਮੀਰ ਜੰਬੀਲ ਕੰਘਾਰਾ ਐਨ ।
ਕਲਨਕ ਨੈਨ ਨਦਲ ਨੈਨ ਅਰੁ ਸੁਰਸਤੀ ਸਿਧ ।
ਗੁਅਰਧਨ, ਸੈਨ, ਗੁਫਾਵਾਸੀ, ਸਤ ਬੁਧ ॥ ੨੪ ॥
ਅਮਲ ਨਾਸੀ ਕਲਾ ਸੰਗੀ ਜਾਨ ।
ਏਕ ਰੰਗੀ, ਕੇਵਲ ਕਰਮੀ ਮਾਨ ।
ਕਰਮ ਨਾਸੀ ਕਲਥੇ ਨਾਸੀ !
ਮੂਲ ਮੰਤ੍ਰੀ ਜੋਗ ਮੰਤ੍ਰੀ ਸੁਖਵਾਸੀ।। ੨੫ ॥
ਜੋਗ ਗਹਿਰੇ ਇਹੁ ਦੀਸ ਪਰੰਗੀ ।
ਆਪਰੂਪੀ, ਕੇਲਸ ਧੂਪੀ ਸੰਗੀ ।
ਬਿਹੰਗ ਜੋਗੀ ਪਰਮ ਸੁਜਾਨ[1] ।
ਖਲਾਸ ਮੁਗਰਾ ਜੋਗ ਨਿਧਾਨ[2] ॥ ੨੬ ॥

### ਦੋਹਰਾ

ਕਿਦਾਰ ਜੋਗੀ ਸੰਭਾਲਕਾ ਜੋਗੀ ਪਰਮ ਨਿਧਾਨ ।
ਸਿਜ ਜੋਗ ਬਿਚਿਤ੍ਰ ਸਿਧਿ ਅਤਿ ਸੁੰਦਰ ਪਰਮ ਸੁਜਾਨ ॥ ੨੭ ॥
ਇਹ ਨਾਮ ਚਉਰਾਸੀ ਸਿਧ ਕੇ ਮਰਦਾਨੇ ਦੀਏ ਸੁਨਾਇ ।
ਮੂਰਤ ਵੰਤ[3] ਦਰਸਨ ਕਰੋ ਕੋ ਵਡਭਾਗੀ ਆਇ ॥ ੨੮ ॥

### ਚੌਪਈ

ਬਾਬਾ ਜੀ ਤਹਾ ਭਏ ਅਸੀਨ[4] ।

*ਹੈ ਲਾ. ਪਿਪਲਾਕ । 1. ਬਹੁਤ ਸਿਆਣਾ । 2. ਭੰਡਾਰ । 3. ਵਾਂਗੂ 4. ਆਸਨ ਲਾ ਕੇ ਬੈਠ ਗਏ ।

ਬੋਲੇ ਬਚਨ ਸਿਧ ਪਰਬੀਨ[1] ।
ਭਗਤ ਅਵਤਾਰ ਯਾ[2] ਜੁਗ ਤੁਮ ਅਹੋ[3] ।
ਕਲਜੁਗ ਧਰਮ ਵਰਤੰਤ[4] ਸੁਭ ਕਹੋ ॥ ੨੯ ॥
ਤਬ ਸਤਗੁਰ ਬੋਲੇ ਸਹਜ ਸੁਭਾਇ ।
ਕਲਜੁਗ ਵਰਤਮਾਨ ਜਿਮ ਆਇ[5] ।
ਜਗਤ ਧਰਮ ਜੁਗ ਰਾਜ-ਨੀਤ[6] ।
ਇਹੁ ਸਲੋਕ ਕਹਿਓ ਪਰਮ ਪੁਨੀਤ[7] ॥ ੩੦ ॥

### ਸਲੋਕ
(ਸ੍ਰੀ ਮੁਖਵਾਕ)

ਸਤੀ[8] ਪਾਪੁ ਕਰਿ ਸਤ[9] ਕਮਾਹਿ ।
ਗੁਰ ਦੀਖਿਆ[10] ਘਰਿ ਦੇਵਣ ਜਾਹਿ ।
ਇਸਤਰੀ ਪਰਖੈ ਖਟਿਐ[11] ਭਾਉ[12] ।
ਭਾਵੈ ਆਵਉ ਭਾਵੈ ਜਾਉ ।
ਸਾਸਤੁ[13] ਬੇਦੁ ਨ ਮਾਨੈ ਕੋਇ ।
ਆਪੋ ਆਪੈ[14] ਪੂਜਾ ਹੋਇ ।
ਕਾਜੀ ਹੋਇ ਕੈ ਬਹੈ ਨਿਆਇ[15] ।
ਫੇਰੇ ਤਸਬੀ[16] ਕਰੇ ਖੁਦਾਇ ।
ਵਢੀ[17] ਲੈ ਕੈ ਹਕੁ ਗਵਾਏ ।
ਜੇ ਕੋ ਪੁਛੈ ਤਾ ਪੜਿ ਸੁਣਾਏ ।
ਤੁਰਕ ਮੰਤੁ[18] ਕਨਿ ਰਿਦੈ ਸਮਾਹਿ[19] ।
ਲੋਕ ਮੁਹਾਵਹਿ[20] ਚਾੜੀ[21] ਖਾਹਿ[22] ।
ਚਉਕਾ ਦੇ ਕੈ ਸੁਚਾ ਹੋਇ ।
ਐਸਾ ਹਿੰਦੂ ਵੇਖਹੁ ਕੋਇ ।
ਜੋਗੀ ਗਿਰਹੀ[23] ਜਟਾ ਬਿਭੂਤ ।
ਆਗੈ ਪਾਛੈ ਰੋਵਹਿ ਪੂਤ ।
ਜੋਗੁ ਨ ਪਾਇਆ ਜੁਗਤਿ[24] ਗਵਾਈ ।
ਕਿਤੁ ਕਾਰਣਿ ਸਿਰਿ ਛਾਈ[25] ਪਾਈ ।
ਨਾਨਕ ਕਲਿ[26] ਕਾ ਏਹੁ ਪਰਵਾਣੁ[27] ।
ਆਪੇ ਆਖਣੁ ਆਪੇ ਜਾਣੁ ॥ ੧ ॥

---

1. ਨਿਪੁੰਨ, ਚਤਰ । 2. ਇਸ । 3. ਹੋ । ਧਰਮ ਸਬੰਧੀ ਹਾਲ । 4. ਵਰਤਾਰਾ । 5. ਰਾਜਨੀਤੀ । 5. ਅਤਿ ਪਵਿਤ੍ਰ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ 6. ਦਾਨੀ । 7. ਦਾਨ । 8 ਸਿਖਿਆ । 9. ਧਨ ਲਈ । 10. ਪਿਆਰ । 11. ਸ਼ਾਸਤਰ । 12. ਆਪੋ ਆਪਣੀ ਗਰਜ਼ਦੀ । 13. ਇਨਸਾਫ । 14. ਮਾਲ । 15. ਰਿਸ਼ਵਤ । 16. ਇਸਲਾਮੀ ਕਲਮਾ । 17. ਵਸੂਉਂਦੇ ਹਨ । 18. ਲੁੱਟਦੇ ਹਨ । 19. ਚੁਗ਼ਲੀ । 20. ਖੂੰ ਕੇ । 21. ਕਬੀਲਦਾਰ, ਗ੍ਰਿਹਸਤੀ । 22. ਜੋਗਤਾ । 23. ਸੁਆਹ 24. ਕਲਜੁਗ । 25. ਮਾਪ ।

## ਆਗੇ ਦੂਜਾ ਸਲੋਕ

(ਕਲੂਕਾਲ* ਧਰਮ ਕਹਿਤੇ ਹੈ)

ਕਲਿ[1] ਕਾਤੀ[2] ਰਾਜੇ ਕਾਸਾਈ[3] ਧਰਮ ਪੰਖ ਕਰਿ ਉਡਰਿਆ[4] ।
ਕੂੜ[5] ਅਪਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ[6] ਹੋਈ ।
ਆਧੇਰੈ[7] ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ ।
ਕਹੁ ਨਾਨਕ ਕਿਨਿ ਬਿਧਿ ਗਤਿ[8] ਹੋਈ ॥ ੨ ॥

ਤਿਸ ਕਾ ਪਰਮਾਰਥ :

ਹੇ ਸਾਧੋ ! ਇਸ ਜੁਗ ਕਾ ਏਹ ਵਰਤਾਰਾ[9] ਹੈ । ਇਸ ਜੁਗ ਮਹਿ ਸਤੀ ਪਾਪ ਕਮਾਇ ਕਰ ਸਤ ਕਰਤੇ ਹੈ ਅਰ ਗੁਰੂ ਘਰਿ ਘਰਿ ਦਿਛਿਆ[10] ਦੇਤੇ ਫਿਰਤੇ ਹੈ । ਇਸਤ੍ਰੀ ਪੁਰਖ ਸੋ ਧਨ ਖਾਟਣੇ ਕੀ ਪ੍ਰੀਤ ਹੈ, ਅਥਵਾ ਨਿਕਟਿ ਹੋਇ ਅਥਵਾ ਦੂਰਿ ਜਾਇ । ਸਾਸਤ੍ਰ ਬੇਦ ਕੋਈ ਨਹੀ ਮਾਨਤਾ । ਘਰ ਹੀ ਮੋ[11] ਮਨ-ਇਛਿਆ[12] ਪੂਜਾ ਭਈ । ਕਾਜੀ ਹਾਥ ਮੋ ਤਸਬੀ ਲੀਏ ਨਿਵ[13] ਕਰਤੇ ਹੈ । ਵਢੀ ਲੈ ਕੈ ਹਕਦਾਰ ਹਕ ਗਵਾਇ ਦੇਤੇ ਹੈ । ਜੇ ਕੋਈ ਪੁਛੈ ਤਾ ਕਿਤਾਬ ਪੜ ਕੇ ਸੁਨਾਵਤੇ ਹੈ ਅਰ ਹਿੰਦੂ ਤੁਰਕ ਕਾ ਮੰਤ[13] ਸੁਨ ਕਰ ਹਿਰਦੇ ਮੋ [4] ਧਾਰਤੇ ਹੈ । ਲੋਕ ਗਵਾਇਆ ਅਰੁ ਅਭਖ[15] ਖਾਇਆ । ਚਉਕਾ ਦੇ ਕੈ ਸੁਚਾ ਹੋਇ ਅਰੁ ਕਰਨੀ ਹਿੰਦੂ ਕੀ ਕੋਈ ਵਿਰਲਾ ਹੀ ਕਰਤਾ ਹੈ । ਸੋ ਦੇਖਣੇ ਮੋ ਵਿਰਲਾ ਹਿੰਦੂ ਆਵਤਾ ਹੈ ।[15] ਅਰੁ ਜੋਗੀ ਗ੍ਰਿਸਤ ਤਿਆਗ ਕਰ ਜਟਾ ਅਰੁ ਬਿਭੂਤ ਧਾਰਨ ਕਰਤੇ ਹੈ ।[16] ਆਗੇ ਔ ਪਾਛੇ ਬੇਟੀ ਅਉ ਬੇਟਾ ਛੁਧਾਵੰਤ[17] ਹੋਇ ਕਰਿ ਰੁਦਨ[18] ਕਰਤੇ ਹੈ । ਜੋਗ ਨਿ[19] ਪਾਇਆ ਅਰੁ ਜੁਗਤ[20] ਗਵਾਈ । ਕਿਸ ਵਾਸਤੇ ਸਿਰ ਮੋ ਛਾਈ[21] ਪਾਈ ਹੈ ? ਕਲ ਮੋ[22] ਏਈ[23] ਪਰਵਾਣ[24] ਭਇਆ । ਆਪੇ ਹੀ ਆਖਣਾ ਆਪੇ ਹੀ ਜਾਨਣਾ ।

ਇਹ ਕਲਜੁਗ ਕਾ ਬਿਰਤੰਤ[27] ਕਹਾ; ਹੈ ਨਾਨਕ ਜੀ ! ਅਬ ਰਾਜ-ਧਰਮ[28] ਕਹੋ ।

ਹੇ ਸਿਧੋ ! ਕਲ ਕਾਤੀ[29] ਰੂਪ ਭਈ, ਰਾਜੇ ਕਸਾਈ ਰੂਪ ਭਏ । ਧਰਮ ਪੰਖ[30] ਕੋ ਲਗਾਇ ਕਰ ਉਡ ਗਇਆ ਹੈ । ਕੂੜ[31] ਰੂਪੀ ਅਮਾਵਸਿ ਭਈ ਅਰੁ ਸਚ ਰੂਪੀ ਚੰਦ੍ਰਮਾ ਕਹਾ ਦੇਖਣੇ ਮੋ ਆਵੈ ? ਹਮ ਭਾਲ ਕੇ ਬਡੇ ਦੁਖਤ ਭਏ ਹੈ । ਅੰਧੇਰੇ ਮੋ ਮਾਰਗ ਕੋਈ ਨਹੀ ਪਾਈਤਾ । ਬੀਚ ਹਉਮੈ ਦੁਖ ਕੀ ਬਡੀ ਰੋ[32] ਆਈ ਹੈ । ਪਰਮੇਸਰ ਤੇ ਪੜਦਾ ਪੜਾ ਹੈ । ਕਿਆ ਕਹੋ ! ਐਸਾ ਦਾਰਨ[33] ਦੁਖ

*ਕਲੂਕਾ 1. ਕਲਜੁਗ । 2 ਕੈਂਚੀ, ਛੁਰੀ । 3. ਕਸਾਈ 4. ਖੰਭ ਲਾ ਕੇ ਉੱਡ ਗਿਆ । 5. ਝੂਠ । 6. ਵਿਆਕਲ । 7. ਅਨ੍ਹੇਰੇ ਵਿਚ । 8. ਗਤੀ, ਛੁਟਕਾਰਾ । 9 ਹਾਲ । 10. ਸਿਖਿਆ । 11. ਵਿੱਚ । 12. ਮਨ ਮਰਜ਼ੀ ਦੀ । 13 ਝੁਕਣਾ । 14. ਰਿਸ਼ਵਤ । 15. ਮੰਤ੍ਰ ਕਲਮਾ । 16 ਵਿੱਚ । 17. ਨਾ ਖਾਣ ਯੋਗ । 18. ਇਹ ਅਰਥ ਇਸ ਤਰ੍ਹਾਂ ਹੋਣੇ ਠੀਕ ਜਾਪਦੇ ਹਨ : 'ਜੋਗੀ ਭਾਵੇਂ ਜਟਾਂ ਰਖਦੇ ਹਨ ਅਤੇ ਬਿਭੂਤ ਮਲਦੇ ਹਨ ਪਰ ਗ੍ਰਿਹਸਤੀ ਬਣੇ ਹੋਏ ਹਨ ।' 19. ਭੁੱਖੇ । 20. ਰੋਂਦੇ । 21. ਨਾ । 22. ਯੋਗਤਾ । 23. ਸੁਆਹ । 24. ਕਲਜੁਗ ਵਿਚ 25. ਇਹੋ। 26. ਮਾਪ । 27. ਹਾਲ । 28 ਰਾਜਾ ਦਾ ਕਰਤਵਯ । 29. ਕੈਂਚੀ, ਛੁਰੀ । 30. ਖੰਭ । 3 . ਝੂਠ । 32. ਰੋ । 33. ਭਿਆਨਕ ।

ਭਇਆ ਹੈ। ਸੋ ਭਗਤ ਪ੍ਰਾਪਤ ਕੀ ਜੁਗਤ ਕਿਸੇ ਕੋ ਨਹੀ।

ਸਤਿਗੁਰ ਬਾਬੇ ਜੀ ਕੇ ਬਚਨ ਸੁਣ ਕਰ ਸਭ ਸਿਧ ਬਹੁਤ ਮਗਨ[1] ਭਏ। ਉਤ੍ਰ ਪ੍ਰਸਨ ਨਿਵਰਤ ਭਇਆ। ਖਿਮਾਵੰਤ[2] ਭਏ।

ਪੁਨਹ ਈਸਰ ਨਾਥ ਸਿਧ ਬੋਲਤ ਭਇਆ,'ਹੇ ਨਾਨਕ ਜੀ ! ਬਾਲਾ ਜੀ ! ਕਲਜੁਗ ਤੁਮ ਹੀ ਪਰਵਾਣ[2] ਹੋ। ਚਾਹੋ ਤੋ ਭਗਤ ਕੀ ਸਕਤ ਕਹਿ[4] ਸਭ ਕਾ ਉਧਾਰ ਕਰ ਸਕਤੇ ਹੋ। ਪਰ ਏਕ ਇਸ ਮੈ ਸਾਧ ਬਿਧਹੀਨ ਹੈ। ਭਾਵੈ ਕੈਸਾ ਹੋਇ, ਬਿਨਾ ਗੁਰ ਧਾਰੇ ਆਗੇ ਉਚਰਤਾ ਨਹੀ। ਉਪਦੇਸ ਕਰਨਾ ਅਰੁ ਸੰਤ ਹੀ ਸੰਤ ਕਾ ਸਰੂਪ ਲੇਤੇ ਆਏ ਹੈ। ਅਸੰਤ[5] ਕੀ ਸਕਤ ਨਾਹੀ ਜੋ ਸੰਤ ਕੋ ਸਰੂਪ ਦੇ ਸਕੇ। ਐਸੇ ਗੁਰੂ ਗੋਰਖ ਜੀ ਸਭ ਜਗਤ ਕੇ ਗੁਰ ਹੈ ਅਰੁ ਸਰਬ-ਕਲਾ[6] ਨਿਧਾਨ[7] ਹੈ। ਤੁਮ ਕੋ ਸਰੂਪ ਧਾਰਨਾ ਬਡਾ ਈ ਸੁੰਦਰ ਧਰਮ ਹੈ। ਤੁਮ ਸਰਬ ਕਾ ਉਧਾਰ[8] ਕਰਨੇ ਜੋਗ ਹੋ !'

ਤਾਂ ਬਾਬੇ ਜੀ ਨੇ ਕਹਿਆ, 'ਹੇ ਸਿਧੋ ! ਹੇ ਈਸਰ ਨਾਥ ਜੀ ! ਤੁਮ ਸਭ ਉਪਦੇਸ ਕਰਤੇ ਹੋ। ਪ੍ਰਿਥਮੇ[9] ਤੁਮ ਮੁਝ ਕੋ ਅਪਨੇ ਸਿਧ ਜੋਗ ਅਰੁ ਪਦ ਪਰਤਾਪ ਬਰਨਨ ਕਰ ਸੁਣਾਵੋ। ਮੈ ਸੁਨੋ ਜੋ ਗੁਰ ਕਰਨੇ ਜੋਗ ਹੋਵੈ ਤਿਸ ਕੋ ਕਰੋ।'

**ਤਾ ਪ੍ਰਥਮੇ ਈਸਰ ਨਾਥ ਬੋਲੇ :—**

**ਸਲੋਕ**

(ਈਸਰ ਨਾਥ ਵਾਚ)

ਸੋ ਗਿਰਹੀ[10] ਜੋ ਨਿਗ੍ਰਹੁ[11] ਕਰੈ।
ਜਪੁ ਤਪੁ ਸੰਜਮ[12] ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ।
ਸੋ ਗਿਰਹੀ ਗੰਗਾ ਕਾ ਨੀਰੁ[13]
ਬੋਲੈ ਈਸਰੁ ਸਤਿ ਸਰੂਪੁ।
ਪਰਮ-ਤੰਤ[14] ਮਹਿ ਰੇਖ ਨ ਰੂਪ ॥ ੧ ॥

ਤਿਸ ਕਾ ਪ੍ਰਮਾਰਥ :

(ਈਸਰ ਨਾਥ ਕਹਤੇ ਹੈ) ਹੇ ਨਾਨਕ ਜੀ ! ਗ੍ਰਿਹੀ ਐਸਾ ਹੋਇ। ਗ੍ਰਿਹਿ ਮੇ ਅਤੀਤ[15] ਹੋਇ ਕੇ ਰਹੇ ਅਰ ਜਪ ਤਪ ਸੰਜਮੁ ਕਾ ਅਧਕਾਰੀ ਪੁੰਨ ਅਰੁ ਦਾਨ ਕਾ ਸਰੂਪ (ਹੋਵੇ)। ਵੇ ਗ੍ਰਿਹੀ ਗੰਗਾ ਕੇ ਸਮਾਨ ਨਿਰਮਲ ਹੈ। ਈਸਰ ਨਾਥ ਕਹੇ ਹੈ, 'ਵਹੀ ਪਰਮ ਨਿਰੰਜਨ[16] ਹੈ।'

**ਪੁਨ[17] ਸ੍ਰੀ ਗੋਰਖ ਨਾਥ ਜੀ ਬੋਲੇ :**

ਸੋ ਅਉਧੂਤ[18] ਜੋ ਧੂਪੈ[19] ਆਪੁ।
ਭਿਖਿਆ ਭੋਜਨੁ ਕਰੈ ਸੰਤਾਪੁ[20]

1. ਪ੍ਰਸੰਨ। 2. ਮੁਆਫ਼ੀ ਮੰਗਣ ਵਾਲੇ। 3 ਪ੍ਰਮਾਣੀਕ। 4 ਸ਼ਕਤੀ ਨਾਲ। 5. ਜੋ ਸੰਤ ਨਾ ਹੋਵੇ। 6. ਸਾਰੀਆਂ ਸ਼ਕਤੀਆਂ। ।7 ਭੰਡਾਰ। 8. ਪਾਰ ਨਿਸਤਾਰਾ। 9. ਪਹਿਲਾਂ। 10. ਗ੍ਰਿਹਸਤੀ। 11. ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। 12 ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। 13 ਪਵਿਤਰ। 14. ਪਾਰ-ਬ੍ਰਹਮ। 15 ਵਿਰਕਤ, ਤਿਆਗੀ। 16 ਮਾਇਆ ਤੋਂ ਨਿਰਲੇਪ। 17. ਫੇਰ। 18 ਤਿਆਗੀ, ਵਿਰਕਤ। 19. ਆਪਾ ਭਾਵ ਧੁਖਾ ਦੇਵੇ ਭਾਵ ਸਾੜੇ। 20. ਕਸ਼ਟ ਸਹਾਰਨ ਨੂੰ।

ਅਉਹਠ[1] ਪਟਣ[2] ਮਹਿ ਭੀਖਿਆ ਕਰੈ ।
ਸੋ ਅਉਧੂਤੀ ਸਿਵਪੁਰਿ[3] ਚੜੈ ।
ਬੋਲੈ ਗੋਰਖੁ[4] ਸਤਿ ਸਰੂਪ ।
ਪਰਮ-ਤੰਤ[5] ਮਹਿ ਰੇਖ ਨ ਰੂਪ ॥ ੨ ॥

ਤਿਸ ਕਾ ਪ੍ਰਮਾਰਥ :

ਹੇ ਨਾਨਕ ਜੀ ! ਅਵਧੂਤੀ ਵਹੀ ਹੈ ਜਿਸ ਨੇ ਆਪਾ ਜਲਾਇਆ ਹੈ। ਅਉਹਟ ਪਟਣ ਮੇਂ ਜੋ ਭਿਖਿਆ ਕਰੇ ਅਰਥ-ਯਹ[6] ਜੋ ਕਾਇਆ ਖੋਜੀ[7] ਹੈ ਵਹੀ ਅਵਧੂਤ ਸਿਵਪੁਰ ਕੋ ਪ੍ਰਾਪਤ ਹੋਤਾ ਹੈ। ਗੋਰਖ ਕਹੈ ਵਹੀ ਸਤ ਸਰੂਪ ਹੈ। ਨਿਰੰਜਨ[8] ਰੇਖ ਰੂਪ ਤੇ ਰਹਿਤ ਹੈ।

**ਪੁਨ ਗੋਪੀ ਚੰਦ ਬੋਲੇ :—**

ਸੋ ਉਦਾਸੀ ਜਿ[9] ਪਾਲੇ[10] ਉਦਾਸੁ[11]।
ਅਰਧ ਉਰਧ[12] ਕਰੇ ਨਿਰੰਜਨ ਵਾਸੁ ।
ਚੰਦ[13] ਸੂਰਜ[14] ਕੀ ਪਾਏ ਗੰਢਿ ।
ਤਿਸੁ ਉਦਾਸੀ ਕਾ ਪੜੈ ਨ ਕੰਧੁ[15] ।
ਬੋਲੈ ਗੋਪੀਚੰਦ[16] ਸਤਿ ਸਰੂਪ ।
ਪਰਮ-ਤੰਤ[17] ਮਹਿ ਰੇਖ ਨ ਰੂਪੁ ॥ ੩ ॥

ਤਿਸ ਕਾ ਪ੍ਰਮਾਰਥ :

ਹੇ ਨਾਨਕ ਜੀ ! ਵਹੀ ਉਦਾਸੀ ਹੈ ਜੋ ਉਦਾਸ ਕੋ ਇਸ ਭਾਤ ਪਾਲਾ ਕਰੇ।[18] ਅਰਧ ਉਰਧ ਨਿਰੰਜਨ ਮੇਂ ਵਾਸਾ ਕਰੇ। ਪ੍ਰਾਨ[19] ਅਪਾਨ[20] ਕੀ ਗਾਠ ਕਰੇ। ਐਸੀ ਉਦਾਸੀ ਅਰੁ ਪਿੰਡ ਹੈ। ਗੋਪੀ ਚੰਦ ਕਹੇ ਵਹੀ ਸਤ ਸਰੂਪ ਹੈ। ਅਰੁ ਨਿਰੰਜਨ ਰੇਖ ਰੂਪ ਤੇ ਰਹਿਤ ਹੈ।

**ਪਨ ਚਰਪਟ ਨਾਥ ਬੋਲੇ :**

ਸੋ ਪਾਖੰਡੀ[21] ਜਿ ਕਾਇਆ ਪਖਲੇ[22] ।
ਕਾਇਆ ਕੀ ਅਗਨਿ ਬ੍ਰਹਮ ਪਰਜਾਲੇ[23] ।

---

1. ਹਿਰਦਾ। 2. ਸ਼ਹਿਰ। 3. ਵਾਹਿਗੁਰੂ ਦੇ ਦੇਸ ਵਿਚ। 4. ਇਕ ਅਉਧੂਤ ਦਾ ਨਾਂ ਹੈ। 5. ਪਰਮੇਸ਼ਰ। 6. ਭਾਵ। 7. ਸ਼ਰੀਰ ਦੀ ਖੋਜ ਕਰਨ ਵਾਲਾ। 8. ਪਰਮੇਸਰ। 9. ਜੋ। 10. ਨਿਭਾਵੇ। 11. ਉਪਰਾਮਤਾ, ਤਿਆਗ। 12. ਹੇਠਾਂ ਉੱਤੇ ਭਾਵ ਸਭ ਥਾਂ। 13. ਭਾਵ ਸੀਤਲਤਾ। 14. ਭਾਵ ਗਿਆਨ। 15. ਕੰਧ (ਸ਼ਰੀਰ) ਨਾਸ ਨਹੀਂ ਹੁੰਦਾ। 16. ਇਕ ਅਉਧੂਤ ਦਾ ਨਾਂ ਹੈ। 17. ਪਰਮੇਸਰ। 18. ਪਾਲੇ, ਨਿਭਾਵੇ। 19., 20. ਸੁਆਸ ਦੇ ਦਸ ਭੇਦਾਂ ਵਿਚੋਂ ਦੋ ਮੁਖ ਭੇਦ। ਬਾਕੀ ਅੱਠ 'ਸਮਾਨ, ਉਦਿਆਨ, ਬਯਾਨ, ਨਾਗ, ਕੂਰਮ, ਕ੍ਰਿਕਲ, ਦੇਵਦੱਤ ਅਤੇ ਧਨੰਜੈ' ਹਨ। 21. ਇਕ ਵਾਮੀ ਮਤ ਹੈ ਜਿਸ ਦੇ ਅਨੁਸਾਰੀ, ਲੋਕਾਂ ਦੀ ਨਜ਼ਰ ਤੋਂ ਬਚਣ ਦੀ ਖਾਤਰ ਜਾਣ ਬੁਝ ਕੇ ਵਿਚੋਂ ਹੋਰ ਤੇ ਉਤੋਂ ਹੋਰ ਕਰਮ ਕਰ ਕੇ ਦਸਦੇ ਸਨ। 22. ਧੋਵੇ, ਪਾਪ ਦੂਰ ਕਰੇ ਸ਼ਰੀਰ ਦੇ। 23. ਪਰਕਾਸ਼ ਕਰੇ ਪਰਤੱਖ ਕਰੇ।

ਸੁਪਨੈ ਬਿੰਦੁ[1] ਨ ਦੇਈ ਝਰਣਾ[2] ।
ਤਿਸ ਪਾਖੰਡੀ ਜਰਾ[3] ਨ ਮਰਣਾ ।
ਬੋਲੈ ਚਰਪਟ[4] ਸਤਿ ਸਰੂਪੁ ।
ਪਰਮ-ਤੰਤ[5] ਮਹਿ ਰੇਖ ਨ ਰੂਪੁ ॥ ੪ ॥

ਤਿਸ ਕਾ ਪਰਮਾਰਥ :

ਹੇ ਨਾਨਕ ! ਵਹੀ ਪਾਖੰਡੀ ਹੈ ਜੋ ਕਾਇਆ[6] ਕੋ ਸੁੱਧ ਕਰੇ । ਕਾਇਆ ਮੇਂ ਜੋਗ[7] ਅਗਨ[8] ਹੈ ਤਿਸ ਕੋ ਬ੍ਰਹਮ ਪਰਿਜਲਤ[9] ਕਰੈ, ਤਾਤਪ੍ਰਜ[10] ਯਹ ਹੈ ਜੋ ਬ੍ਰਹਮ ਭਾਵਨਾ[13] ਕਰ ਬ੍ਰਹਮ ਕੋ ਜਾਣੇ ਅਰੁ ਸੁਪਨੇ ਮਾਤ੍ਰ ਬਿੰਦ ਨ ਗਿਰੇ[12] । ਐਸਾ ਪਾਖੰਡੀ ਮਰਨੇ ਤੇ ਰਹਤ ਹੈ । ਚਰਪਟ ਕਹੈ ਵਹੀ ਸਤ ਸਰੂਪ ਹੈ । ਨਿਰੰਜਨ ਰੇਖ ਰੂਪ ਤੇ ਰਹਿਤ ਹੈ ।

**ਪੁਨ ਭਰਥਰ ਬੋਲੇ :**

ਸੋ ਬੈਰਾਗੀ ਜਿ[13] ਉਲਟੇ ਬ੍ਰਹਮੁ ।
ਗਗਨ ਮੰਡਲ ਮਹਿ ਰੋਪੈ[14] ਥੰਮੁ ।
ਅਹਿਨਿਸ[15] ਅੰਤਰਿ ਰਹੈ ਧਿਆਨਿ ।
ਤੇ ਬੈਰਾਗੀ ਸਤ ਸਮਾਨਿ ।
ਬੋਲੈ ਭਰਥਰਿ ਸਤਿ ਸਰੂਪੁ ।
ਪਰਮ ਤੰਤ ਮਹਿ ਰੇਖ ਨ ਰੂਪੁ ॥ ੫ ॥

ਤਿਸ ਕਾ ਪਰਮਾਰਥੁ :

ਹੇ ਨਾਨਕ ਜੀ ! ਵਹੀ ਬੈਰਾਗੀ ਜੋ ਬ੍ਰਹਮ ਕੋ ਉਲਟੇ, ਤਾਤਪਰਜ[16] ਯਹ ਜੋ ਪ੍ਰਾਨ[17] ਅਪਾਨ[18] ਕੋ ਏਕ ਮੇਕ ਕਰ ਉਲਟ ਅਕਾਸ ਕੋ ਚੜ੍ਹਾਵੈ । ਗਗਨ ਮੰਡਲ ਮੇਂ ਅਸਥਾਨ ਹੋਇ । ਅਹਿਨਿਸ ਅੰਤਰਿ ਮੁਖ ਧਿਆਨ ਦ੍ਰਿੜ ਹੋਇ । ਸੋ ਬੈਰਾਗੀ ਸਤ ਸਰੂਪ ਹੈ ਪਰਮਤੰਤ ਜੋ ਨਿਰੰਜਨ ਹੈ ਸੋ ਰੇਖ ਰੂਪ ਤੇ ਰਹਤ ਹੈ ।

ਜਬ ਇਹ ਨਿਜਮਤ[19] ਸਭੋ ਨੇ ਅਪਨੇ ਅਪਨੇ ਨਿਰੂਪਣ[20] ਕੀਏ, ਸੁਨ ਕਰ ਤਬ ਗੁਰੂ ਬਾਬਾ ਜੀ ਬੋਲੇ ।

---

1. ਵੀਰਜ । 2 ਨਿਮਲਣਾ, ਗਿਰਨਾ । 3 ਬੁਢੇਪਾ । 4. ਚਰਪਟ, ਇਕ ਅਉਧੂ ਦਾ ਨਾਂ । 5. ਪਰਮੇਸਰ 6. ਸ਼ਰੀਰ । 7. ਰਚੀ ਹੋਈ । 8. ਅੱਗ, ਹਰਾਰਤ । 9. ਸੁਲਗਾਉਣ । 10. ਭਾਵ । 11. ਖਿਆਲ, ਸੰਕਲਪ । 12 ਗਿਰੇ । 13. ਜੋ । 14. ਗੱਡ ਦੇਵੇ । 15. ਦਿਨ ਰਾਤ । 16. ਭਾਵ । 17. ਪੰਜਾਂ ਪਰਧਾਨ ਪ੍ਰਾਣਾਂ (ਸ਼ਰੀਰ ਦੀਆਂ ਹਵਾਵਾਂ) ਵਿਚੋਂ ਇਕ ਜਿਸ ਦੀ ਗਤੀ, ਛਾਤੀ, ਗਲ, ਮੂੰਹ, ਨੱਕ ਕਨਾਂ ਅਤੇ ਸਿਰ ਵਿਚ ਹੁੰਦੀ ਹੈ । ਹਿੱਕ, ਡਕਾਰ ਉਬਾਸੀ ਖਾਣਾ ਪੀਣਾ, ਇਸੇ ਦੇ ਸਹਾਰੇ ਹੁੰਦੇ ਹਨ । ਇਸ ਵਿਚ ਵਿਕਾਰ ਆਉਣ ਕਰਕੇ ਸਿਰ ਪੀੜ, ਅੱਖਾਂ ਵਿਚ ਅੜਕਾਉ, ਤੁਤਲਾਪਣ, ਦਮਕਸ਼ੀ ਆਦਿ ਰੋਗ ਹੋ ਜਾਂਦੇ ਹਨ । 18. ਪੰਜਾਂ ਪਰਧਾਨ ਪ੍ਰਾਣਾਂ (ਸ਼ਰੀਰ ਦੀਆਂ ਹਵਾਵਾਂ) ਵਿਚੋਂ ਇਕ ਜਿਸਦੀ ਗਤੀ ਗੁਦਾ, ਅੰਡਕੋਸ਼, ਮਸਾਨੇ ਲਿੰਗ ਆਦਿ ਵਿਚ ਹੁੰਦੀ ਹੈ । ਪੇਸ਼ਾਬ ਤੇ ਟੱਟੀ ਆਉਣਾ ਵਾਉ ਸਰਨਾ ਅਤੇ ਬੱਚੇ ਦਾ ਪੈਦਾ ਹੋਣਾ ਇਸੇ ਸਹਾਰੇ ਹੁੰਦਾ ਹੈ । ਇਸ ਵਿਚ ਵਿਕਾਰ ਆ ਜਾਣ ਕਰਕੇ ਸ਼ਰੀਰ ਆਕੜ ਜਾਂਦਾ ਹੈ । ਕਮਰਦਰਦ; ਪਥਰੀ, ਬਵਾਸੀਰ ਆਦਿ ਰੋਗ ਪੈਦਾ ਹੋ ਜਾਂਦੇ ਹਨ । 19. ਵਿਸ਼ੇਸ਼ ਸਿਧਾਂਤ । 20. ਸ਼ਬਦਾਂ ਵਿਚ ਨਕਸ਼ਾ ਖਿੱਚ ਦੇਣਾ ।

ਤਿਸ ਕਾ ਉਤਰ ਏਕ ਸਲੋਕ ਕਹਿਆ—

**ਸਲੋਕ**

ਕਿਉ ਮਰੈ ਮੰਦਾ[1] ਕਿਉ ਜੀਵੈ ਜੁਗਤਿ ।
ਕੰਨ ਪੜਾਇ ਕਿਆ ਖਾਜੈ ਭੁਗਤਿ[3] ।
ਆਸਤਿ[4] ਨਾਸਤਿ[5] ਏਕੋ ਨਾਉ ।
ਕਉਣੁ ਸੁ ਅਖਰੁ ਜਿਤੁ ਰਹੈ ਹਿਆਉ[6] ।
ਧੂਪ ਛਾਵ[7] ਜੇ ਸਮ ਕਰਿ ਸਹੈ ।
ਤਾ ਨਾਨਕੁ ਆਖੈ ਗੁਰੁ ਕੋ ਕਹੈ ।
ਛਿਅ ਵਰਤਾਰੇ ਵਰਤਹਿ ਪੂਤ ।
ਨਾ ਸੰਸਾਰੀ ਨਾ ਅਉਧੂਤ ।
ਨਿਰੰਕਾਰਿ ਜੋ ਰਹੈ ਸਮਾਇ ।
ਕਾਹੇ ਭੀਖਿਆ ਮੰਗਣਿ ਜਾਇ ।

ਤਿਸ ਕਾ ਪ੍ਰਮਾਰਥ :

ਬਾਬੇ ਜੀ ਨੇ ਕਹਿਆ, 'ਹੇ ਸਿਧੋ ! ਤੁਮੋ ਨੇ ਜੋ ਨਿਜਮਤ[8] ਅਪਨੇ ਨਿਰੂਪਣ[9] ਕੀਏ ਸੋ ਹਮ ਨੇ ਸਭ ਸੁਨੇ । ਹਮ ਚਾਹਤੇ ਹੈ ਅਵਿਦਿਆ ਜੋ ਹੈ ਮੰਦਾ ਸੋ ਕਿਉਕਰ ਨਾਸ ਹੋਇ ਅਰੁ ਜੁਗਤ ਕਿਉਕਰ ਪ੍ਰਕਾਸ[10] ਹੋਇ । ਅਰਿ ਕਾਨ ਪੜਾਏ ਭਿਖਿਆ ਮਾਗ ਖਾਣੀ ਕਵਨ ਧਰਮ ਹੈ । ਸੋ ਜੁਗਤ ਕਹੀਐ ਜਿਤ ਆਸਤ ਅਰੁ ਨਾਸਤ[11] ਮੋ ਏਕ ਨਾਮ ਹੀ ਦਿੜ[12] ਹੋਇ । ਵਹੁ ਕਵਨ ਅਖਰ ਹੈ ਜਿ[13] ਹਿਰਦੇ ਮੈ ਦਿੜ ਰਹੇ । ਧੂਪ ਅਰੁ ਛਾਇਆ ਜਿਸ ਕੇ ਸਮ[14] ਹੈ ਤਿਸ ਕੋ ਅਪਨਾ ਗੁਰੂ ਕਰੋ ਹੋ, ਅਰੁ ਛੈ[15] ਦਰਸਨ ਕਾ ਵਰਤਾਰਾ ਜੋ ਹੈ । ਇਨ ਮੋ ਜੋ ਵਰਤੇ ਹੈ ਵੈ ਨਾ ਸੰਸਾਰੀ ਨਾ ਅਵਧੂਤ[16] ਹੈ । ਅਰੁ ਨਿਰੰਕਾਰ ਮੋ ਸਮਾਇ ਰਹੇ ਹੈ ਸੋ ਕਾਹੇ ਕੋ ਘਰ ਘਰ ਭਿਖਿਆ ਮਾਗਨ ਜਾਂਦੇ ਹੈ ।

ਇਹੁ ਪ੍ਰਸਨ ਕਰ ਸਭ ਸਿਧ ਚੁਪ ਕਰ ਰਹੇ । ਕਛੁ ਉਤ੍ਰ ਨ ਦੀਆ ।

ਤਾਂ ਫੇਰ ਚਰਪਟ ਨਾਥ ਜੀ ਬੋਲੇ, 'ਹੇ ਨਾਨਕ ਜੀ ! ਜਿਸ ਕੋ ਤੁਮ ਗੁਰ ਕਹਤੇ ਹੋ ਤਿਸ ਕੇ ਲਛਣ[17] ਕਵਣ ਹੈ ? ਤਿਸ ਕੋ ਨਿਰੂਪਣ[18] ਕਰ ਸੁਣਾਵੋ ।'

ਤਬ ਗੁਰੂ ਬਾਬਾ ਨਾਨਕ ਜੀ ਬੋਲੇ, 'ਹੇ ਸਿਧੋ ! ਮੇਰੇ ਗੁਰੂ ਕਾ ਐਸਾ ਦਿਬ[19] ਦਰਸਨ ਹੈ :—' ਸਲੋਕ ਨਿਰੂਪਣ ਕੀਆ—

1. ਬੁਰਾਈ । 2. ਯੋਗਤਾ । 2 ਭੋਜਨ । 4. ਹੋਂਦ । 5 ਅਣਹੋਂਦ । 6. ਹਿਰਦਾ । 7. ਭਾਵ 'ਦੁਖ ਸੁਖ' । 8. ਵਿਸੇਸ਼ ਸਿਧਾਂਤ । 9. ਸ਼ਬਦਾਂ ਵਿਚ ਨਕਸ਼ਾ ਖਿੱਚ ਦੇਣਾ । 10. ਪਰਗਟ । 11. ਹੋਂਦ ਤੇ ਅਣਹੋਂਦ । 12. ਸਥਿਰ । 13. ਜੋ । 14. ਬਰਾਬਰ । 15. ਛੇ । 16. ਵਿਰਕਤ । 17. ਨਿਸ਼ਾਨੀਆਂ । 18. ਸ਼ਬਦਾਂ ਵਿਚ ਤਸਵੀਰ ਖਿੱਚਣਾ 19 ਅਲੌਕਿਕ ।

ਮੁੰਦਾ[1] ਸੰਤੋਖੁ[2] ਸਰਮੁ[3] ਪਤੁ[4] ਝੋਲੀ ਧਿਆਨ ਕੀ ਕਰਹਿ ਬਿਭੂਤਿ ।
ਖਿੰਤਾ[5] ਕਾਲੁ[6] ਕੁਆਰੀ ਕਾਇਆ[7] ਜੁਗਤਿ[8] ਡੰਡਾ ਪਰਤੀਤਿ[9] ।
ਆਈ ਪੰਥੀ[10] ਸਗਲ ਜਮਾਤੀ[11] ਮਨਿ ਜੀਤੈ ਜਗੁ ਜੀਤੁ ।

ਆਦੇਸ[12] ਤਿਸੈ ਆਦੇਸੁ[13] ।
ਆਦਿ ਅਨੀਲੁ[14] ਅਨਾਦਿ[15] ਅਨਾਹਿਤ[16] ਜੁਗੁ ਜੁਗੁ ਏਕੋ ਵੇਸੁ ।

ਤਿਸ ਕਾ ਅਰਥੁ ਬਾਬੇ ਜੀ ਕਹਿਆ, "ਹੇ ਸਿਧੋ ! ਮੇਰੇ ਗੁਰ ਕਾ ਸਰੂਪ ਸੁਣੋ । ਜਿਸ ਕੇ ਮੁੰਦ੍ਰਾ ਸੰਤੋਖ ਰੂਹੀ ਹੈ ਅਰ ਝੋਲੀ ਸਰਮਪਤ ਕੀ ਹੈ, ਧਿਆਨ ਰੂਪੀ ਬਿਭੂਤ ਹੈ, ਕਾਲ ਰੂਪੀ ਖਿੰਥਾ[17] ਪਹਿਰੇ ਹੈ, ਵੈ ਸਰਬ ਕਾਲ ਮੋ ਪ੍ਰਸੰਨ ਹੈ । ਅਰੁ ਕਾਇਆ ਹੀ ਕੁਆਰੀ ਹੈ। ਅਵਰ ਜੋਗੀ ਕੁਬਰੇ[18] ਆਸਰੇ ਹੋਇ ਬੈਠ ਧਿਆਨ ਕਰਤੇ ਹੈ । ਉਨ ਕੇ ਕਾਇਆ ਹੀ ਕੁਬਰੀ ਹੈ । ਜੁਗਤ ਪ੍ਰਤੀਤ ਰੂਪੀ ਡੰਡਾ ਹੈ । ਆਈ ਪੰਥੀ ਸਰਬ ਲੋਕ ਪ੍ਰਕਿਰਤ[19] ਸੋ ਜੋ ਉਤਪਤ[20] ਭਏ ਇਨ ਸਭ ਕਉ ਮਨ ਜਿਉ ਜੀਤ ਕਰ ਜੀਤਾ ਹੈ । ਐਸਾ ਪਰਮ ਜੋਗੀ ਮੇਰਾ ਗੁਰ ਹੈ । ਤਿਸ ਕੋ ਆਦੇਸ ਹੈ । ਜੈਸੇ ਆਦਿ ਅਨੀਲ ਅਨਾਹਤ ਤੈਸੇ ਜਗੋ ਜੁਗ ਏਕ ਸਰੂਪ ਹੈ । ਤਾਤਪਰਜ[21] ਯਹ : ਆਦਿ ਕਹੀਐ ਅਕਾਮ[22], ਅਨੀਲ[23] ਕਹੀਐ ਪਵਨ[24] ਅਰੁ ਅਨਾਦਿ[25] ਸੁੰਨ[26] ਕੋ ਕਹਿਤੇ ਹੈ, ਅਰੁ ਅਨਾਹਦ ਕਹੀਐ ਸਬਦ । ਏਹ ਚਾਰੋ ਹੀ ਸਰੂਪ ਕੇ ਸਰੂਪ ਹੈ, ਅਰੂਪ ਕੇ ਅਰੂਪ ਹੈ । ਤੈਸਾ ਹੀ ਮੇਰਾ ਗੁਰ ਅਕਾਰ ਸਹਤ ਨਿਰਾਕਾਰ[27] ਹੈ ॥੧॥

ਫੇਰਿ ਬਾਬੇ ਪਉੜੀ ਦੂਜੀ ਕਹੀ :—

ਭੁਗਤਿ[28] ਗਿਆਨੁ ਦਇਆ ਭੰਡਾਰਣਿ[29] ਘਟਿ ਘਟਿ ਵਾਜਹਿ ਨਾਦ[30] ।
ਆਪਿ ਨਾਥੁ[31] ਨਾਥੀ[32] ਸਭ ਜਾ ਕੀ ਰਿਧਿ ਸਿਧਿ[33] ਅਵਰਾ ਸਾਦ ।
ਸੰਜੋਗੁ[34] ਵਿਜੋਗੁ[35] ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ।

ਆਦੇਸੁ ਤਿਸੈ ਆਦੇਸੁ ।
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨ ॥

---

1. ਕੰਨਾਂ ਦੀਆਂ ਮੁੰਦਰਾਂ । 2. ਸਬਰ । 3. ਮਿਹਨਤ, ਉਦਮ । 4. ਚਿੱਪੀ, ਖੱਪਰ । 5. ਖਫਣੀ । 6. ਮੌਤ । 7. ਪਵਿੱਤਰ ਸ਼ਰੀਰ । 8. ਰਹੁ ਰੀਤ । 9. ਨਿਸਚਾ । 10. ਉਹ ਜੋਗੀ ਜੋ ਸ਼ਕਤੀ ਉਪਾਸ਼ਕ ਹੈ । 11. ਸਭ ਨਾਲ ਮਿਤਰਤਾ ਕਰਨਾ । 12. ਨਮਸਕਾਰ । 13. ਮੁਢਲਾ ਈਸ਼ਵਰ । 14. ਬੇਲਾਗ, ਪਵਿਤਰ । 15. ਜਿਸ ਦਾ ਮੁਢ ਨਹੀਂ । 16. ਜੋ ਮਾਰਿਆ ਨਹੀਂ ਜਾਂਦਾ । 17. ਖਫਨੀ, ਕਫਨੀ । 18.
19. ਮਾਇਆ, ਕੁਦਰਤ, ਸੁਭਾਉ । 20. ਪੈਦਾ ਹੋਣਾ । 21. ਭਾਵ । 22. ਕਾਮਨਾ ਰਹਿਤ । 23. ਰੂਪ-ਰੰਗ ਰਹਿਤ । 24. ਹਵਾ । 25. ਜਿਸ ਦਾ ਮੁੱਢ ਨਾ ਹੋਵੇ । 26. ਅਫੁਰ । 27. ਸਰੀਰ ਰਹਿਤ । 28. ਭੋਜਨ । 29. ਭੰਡਾਰਾ ਵੰਡਣ ਵਾਲੀ । 30. ਸਿੰਙੀਆਂ । 31. ਮਾਲਕ । 32. ਨੱਥੀ ਹੋਈ । 33. ਰਿੱਧੀਆਂ ਸਿੱਧੀਆਂ, ਕਰਾਮਾਤਾਂ । 34. ਮੇਲ । 35. ਵਿਛੋੜਾ ।

ਤਿਸ ਕਾ ਪਰਮਾਰਥ :

ਹੇ ਸਿਧੋ ! ਜਿਸ ਜੋਗੀ ਕੇ ਗਿਆਨ ਰੂਪੀ ਭਗਤ ਹੈ, ਅਰ ਦਇਆ ਹੀ ਭੰਡਾਰਣ ਹੈ, ਅਰ ਜਿਸ ਕਾ ਨਾਦ ਘਟ ਘਟ ਬਿਖੈ[1] ਬਾਜਤਾ ਹੈ, ਆਪ ਨਾਥ ਹੈ ਅਰੁ ਸਭ ਜਗ ਤਿਸ ਕੀ ਨਥੀ ਹੈ ਅਰ ਰਿਧ ਸਿਧ ਪਦਾਰਥ ਅਵਰੋ ਸਾਦ[2] ਹੈ। ਇਸ ਕੀ ਇਛਾ ਨਹੀ। ਅਰੁ ਸੰਜੋਗ ਵਿਜੋਗ ਦੋਨੋ ਇਸ ਕੇ ਕਾਰ-ਕਰਦਾ[3] ਹੈ। ਜੋ ਲੇਖ ਲਿਖਾ ਹੈ ਉਸ ਕੋ ਓਹੀ ਭੁਗਤ ਹੈ। ਆਦੇਸ ਮੇਰੀ ਤਿਸੇ ਕਉ ਹੈ। ਜੈਸੇ ਆਦਿ ਅਨੀਲ ਅਨਾਦ ਅਨਾਹਤ ਹੈ, ਇਨ ਕਾ ਜੁਗੋ ਜੁਗ ਏਕ ਹੀ ਸੁਰਪ ਹੈ।

ਤਿਸ ਕਾ ਤਾਤਪਰਜ[4] ਯਹ : ਆਦਿ ਕਹੀਐ ਅਕਾਸ, ਅਨੀਲ ਕਹੀਐ ਪਵਨ, ਅਨਾਦ ਕਹੀਐ ਸੁੰਨ ਅਰੁ ਅਨਾਹਦ ਕਹੀਐ ਸਬਦ। ਏਹ ਚਾਰੋ ਜੁਗੋ ਜੁਗ[5] ਸਰੂਪ ਕੇ ਸਰੂਪ ਹੈ, ਅਰੂਪ ਕੇ ਅਰੂਪ ਹੈ। ਤੈਸਾ ਹੀ ਮੇਰਾ ਗੁਰ ਅਕਾਰ ਸਹਿਤ ਨਿਰਾਕਾਰ ਹੈ ॥ ੨ ॥

**ਤਾ ਫੇਰਿ ਤੀਜੀ ਪਉੜੀ ਕਹੀ :**

ਏਕਾ ਮਾਈ[6] ਜੁਗਤਿ[7] ਵਿਆਈ[8] ਤਿਨਿ ਚੇਲੇ ਪਰਵਾਣੁ।
ਇਕੁ ਸੰਸਾਰੀ[9] ਇਕੁ ਭੰਡਾਰੀ[10] ਇਕੁ ਲਾਏ ਦੀਬਾਣੁ[11]।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ[12]।
ਓਹੁ ਵੇਖੈ ਓਨਾ[13] ਨਦਰਿ[14] ਨ ਆਵੈ ਬਹੁਤਾ ਏਹੁ ਵਿਡਾਣੁ[15]।
ਆਦੇਸੁ ਤਿਸੈ ਆਦੇਸੁ।
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩ ॥

ਤਿਸ ਕਾ ਪਰਮਾਰਥੁ :

ਹੇ ਸਿਧੋ ! ਤਿਸ ਜੋਗੀ ਕੇ ਏਕ ਜੋਗਨਿ[16] ਮਾਈ ਹੈ। ਵੈ ਜੁਗਤ ਸੋ ਵਿਆਈ[17] ਹੈ। ਤੀਨ ਚੇਲੇ ਪਰਮਾਨ[18] ਤਿਸੁ ਸਿਉ ਭਏ ਹੈ। ਏਕ ਸੰਸਾਰੀ ਹੈ। ਬ੍ਰਹਮਾ ਜਗਤ ਕਾ ਉਤਪਤ ਕਰਨੇਹਾਰਾ, ਰਾਜਸ-ਗੁਣ[19] ਹੈ। ਏਕ ਭੰਡਾਰੀ-ਬਿਸਨ ਜੀ ਜਗਤ ਕੋ ਪੋਖਨਹਾਰੇ[20]—ਸਾਤਕ-ਗੁਣ ਹੈ। ਏਕ ਦਿਵਾਨ ਲਗਾਵਨਹਾਰੇ—ਸ਼ਿਵਜੀ, ਸਭ ਸੰਸਾਰ ਕੋ ਨਾਸ ਕਰਤਾ ਹੈ —ਤਾਮਸਗੁਣ ਹੈ। ਜੋ ਉਸ ਕੀ ਆਗਿਆ ਹੈ ਸੋਈ ਤੀਨੋ ਵਰਤੇ ਹੈ। ਵੈ ਸਭ ਕਛੁ ਦੇਖਤੇ ਹੈਂ। ਇਨ ਕੀ

1. ਵਿੱਚ। 2. ਸੁਆਦ। 3. ਕੰਮ ਕਰਨ ਵਾਲੇ, ਸੇਵਾਦਾਰ। 4 ਭਾਵ। 5 ਸਦਾ ਹੀ। 6. ਮਾਇਆ। 7. ਕਿਸੇ ਵਿਉਂਤ ਨਾਲ, ਕਿਸੇ ਤਰ੍ਹਾਂ। 8 ਸੂਈ। 9. ਭਾਵ ਬ੍ਰਹਮਾ ! 10. ਭਾਵ ਵਿਸ਼ਨੂੰ। 11. ਭਾਵ ਸ਼ਿਵ। 12 ਹੁਕਮ। 13. ਜੀਵਾਂ ਨੂੰ। 14. ਨਜ਼ਰ। 15. ਅਚੰਭਾ। 11. ਜੋਗਣ। 17. ਸੂਈ। 18. ਪਰਵਾਣਿਤ। 19. ਰਜਗੁਣ। 20. ਪਾਲਣ ਵਾਲੇ। 21. ਸਤੋ ਗੁਣ। 22. ਤਮੋਗੁਣ।

ਦਿਸਟਿ[1] ਮੋ ਨਹੀ ਆਵਤਾ, ਏਹੁ ਬਡਾ ਚਰਿਤ੍ਰ[2] ਹੈ। ਮੇਰੀ ਤਿਸ ਕੋ ਆਦੇਸ ਹੇ। ਵੈ ਆਦਿ ਹੈ, ਅਨੀਲ ਹੈ, ਅਨਾਹਦ ਹੈ। ਅਕਾਰ ਸਹਿਤ ਨਿਰਾਕਾਰ ਹੈ ॥ ੩ ॥

ਤਾ ਫੇਰ ਬਾਬੇ ਜੀ ਚਉਥੀ ਪਉੜੀ ਕਹੀ :—

ਆਸਣੁ ਲੋਇ ਲੋਇ[3] ਭੰਡਾਰ[4]।
ਜੋ ਕਿਛੁ ਪਾਇਆ ਸੁ ਏਕਾ ਵਾਰ।
ਕਰਿ ਕਰਿ ਵੇਖੈ ਸਿਰਜਣਹਾਰੁ[5]।
ਨਾਨਕ ਸਚੇ ਕੀ ਸਾਚੀ ਕਾਰ।
ਆਦੇਸੁ ਤਿਸੈ ਆਦੇਸੁ।
ਆਦਿ ਅਨੀਲੁ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ ॥ ੪ ॥

ਤਿਸ ਕਾ ਪ੍ਰਮਾਰਥ :

ਬਾਬੇ ਜੀ ਨੇ ਕਹਿਆ, 'ਹੇ ਸਿਧੋ ਤਿਸ ਜੋਗੀ ਕਾ ਲੋਇ ਲੋਇ ਮੋ ਆਸਣ ਭੰਡਾਰ ਹੈ ਅਰੁ ਤਿਨ ਕਾ ਹੁਕਮ ਜੋ ਏਕ ਵਾਰ ਭਇਆ ਹੈ ਸੋ ਬ੍ਰਹਮਾ, ਬਿਸਨ, ਮਹੇਸ, ਜਗਤ ਬਨਾਇਕੇ ਇਤਆਦਕ[6] ਕਰਿ ਕਰਿ ਵੇਖਤੇ ਹੈ, ਦੇਸ ਕੈ ਵਿਗਸਤੇ[7] ਹੈ। ਸਤ ਕਰਮ ਜੋ ਕਰਤੇ ਹੈ ਤਿਨ ਕਾ ਸਚ ਹੀ ਕਾਰ ਹੈ। ਮੈ ਤਿਸੀ ਪੁਰਖ ਕਉ ਆਦੇਸ ਕਹਿਤਾ ਹੋ। ਆਦਿ ਹੈ, ਅਨੀਲ ਹੈ, ਅਨਾਹਦ ਅਨਾਦ ਹੈ। ਅਕਾਰ ਸਹਿਤ ਨਿਰਾਕਾਰ ਹੈ।

## ਦੋਹਰਾ

ਜਬ ਸਤਗੁਰ ਇਹ ਬਿਧ[8] ਸੋਂ[9] ਪੌੜੀ ਅਰਥ ਬਿਚਾਰ।
ਤਬ ਸਬ ਸਿਧ ਪ੍ਰਸੰਨ ਹੋਇ ਕਹਾ ਬਾਲਾ ਧੰਨ ਬਿਚਾਰ ॥ ੩੧ ॥

## ਚੌਪਈ

ਤਿਹ[10] ਛਿਨ[11] ਬਿਦਾ ਭਏ[12] ਪ੍ਰਭ ਦਿਆਲ।
ਇਹ ਲੀਲਾ ਕੀਨੀ ਤਿਹ[13] ਕਾਲ[14]।
ਸਪਤ-ਪੁਰੀ[15] ਕੇ ਊਪਰ ਗਏ।
ਕਮਲਾਸਨ[16] ਜਾਇ ਪ੍ਰਾਪਤ ਭਏ ॥ ੩੨ ॥
ਧ੍ਰੂ ਹ ਭਗਤ ਸੇ ਬਹੁਤੇ ਊਪਰਿ।
ਲਿਖਾ ਜਨਮਸਾਖੀ ਦੂਜੀ ਧਰ।

---

1. ਨਜ਼ਰ। 2. ਅਚੰਭੇ ਦੀ ਗੱਲ। 3. ਲੋਕ ਲੋਕ ਵਿਚ। 4. ਖਜ਼ਾਨੇ। 5. ਰਚਣਹਾਰ। 6. ਏਹ ਤੋ ਔਹ। 7. ਖੁਸ਼ ਹੋਣਾ। 8. ਢੰਗ। 9. ਨਾਲ। 10. ਉਸ। 11. ਸਮੇਂ। 12. ਵਿਦਾ ਹੋਏ, ਚਲ ਪਏ। 13. ਉਸ। 14. ਵੇਲੇ। 15. ਸਤ ਅਕਾਸ਼ ਲੋਕ। 16. ਕਮਲ ਉਪਰ ਇਸਥਿਤ ਹੋਣ ਵਾਲਾ ਬ੍ਰਹਮਾ।

ਵੈ ਖੜੇ ਕਬੀਰ ਖਵਾਸੀ[1] ਕਰੇ।
ਅਗੰਮ[2] ਰੂਪ ਲੀਲਾ ਬਿਸਥਰੇ[3] ॥ ੩੩ ॥
ਹਰਨਾਖਸ[4] ਜਿਨ ਹਰੇ ਪ੍ਰਾਨ।
ਸੇਵਕ ਰਾਖੇ ਪਰਮ-ਨਿਧਾਨ[5]।
ਸਰਬ ਠੌਰ ਸਭ ਹੁਕਮੇ ਭਇਆ।
ਜਾ ਕੀ ਆਗਿਆ ਬੇਦ ਨਿਰਮਇਆ[6] ॥ ੩੪ ॥

ਕਿਆ ਕੋਊ ਕਥੈ[7] ਅਕਥ ਕਹਾਨੀ।
ਰਿਖ ਮੁਨ ਜਪੈ ਸਾਧ ਸੁਰ ਗਿਆਨੀ।
ਆਗਿਆ ਭਈ ਅਬੈ[8] ਤੁਮ ਜਾਹੁ।
ਜਗਤ ਉਧਾਰ ਕਰਨ ਤੁਮ ਆਹੁ ॥ ੩੫ ॥

ਜੋ ਤਿਨ ਕਹੀ ਤਿਨੈ ਤਿਨ ਮਾਨੀ।
ਗੁਰ ਪ੍ਰਮੇਸਰ ਏਕ ਸਮਾਨੀ।

ਫਿਰ ਆਇ ਉਤਰੇ ਧ੍ਰੂਹ ਕੇ ਪਾਸ।
ਕਰ ਪ੍ਰੇਮ ਪਰਸਪਰ ਪਰਮ ਬਿਲਾਸ[10] ॥ ੩੬ ॥
ਦਤਾਤ੍ਰੇ[11] ਕੇ ਫੁਨਿ[12] ਢਿਗ[13] ਆਏ।
ਕਰ ਪ੍ਰੇਮ ਪਰਸਪਰ ਤਾਹਿ ਜਗਾਏ।
ਗੋਸਟ ਗਿਆਨ[14] ਤਹਾ ਪੁਨ ਭਈ।
ਸਤਿਗੁਰ ਬਿਦਾ ਤਹਾਂ ਤੇ ਲਈ ॥ ੩੭ ॥
ਇਕ ਪਰਬਤ ਪਰ ਆਏ ਦਿਆਲ।
ਕਹਾ ਮਰਦਾਨੇ ਕੋ ਤਿਹ ਕਾਲ।

ਕਛੁ ਭੋਜਨ ਖਾਵੋਂਗੇ ਅਬੈ।
ਛੁਧਾਵੰਤ[15] ਬੋਲਾ ਸੋ ਤਬੈ ॥ ੩੮ ॥
ਕਛੁ ਕਾਹੂ ਆਗੈ ਆਨ ਰਖਾਇਆ।
ਪ੍ਰਭ ਪੂਛੇ ਹਮੈ ਅਬੈ ਡਹਕਾਇਆ[10]।
ਹਸ ਬੋਲੇ ਪ੍ਰਭ ਕ੍ਰਿਪਾ ਨਿਧਾਨ।

---

1. ਸੇਵਕ ਦਾ ਕਰਮ। 2. ਜਿਸ ਵਿੱਚ ਬੁੱਧੀ ਦੀ ਪਹੁੰਚ ਨਾ ਹੋਵੇ। 3. ਫੈਲਾ ਹੋਣਾ। 4. ਪ੍ਰਹਿਲਾਦ ਭਗਤ ਦਾ ਬਾਪ ਹਰਣਾਖਸ ਜਿਸ ਨੇ ਪ੍ਰਹਿਲਾਦ ਨੂੰ ਮਰਵਾਉਣਾ ਚਾਹਿਆ ਸੀ ਪਰ ਪਰਮੇਸ਼ਰ ਨੇ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ ਅਤੇ ਦੋਖੀ ਹਰਣਾਖਸ ਨੂੰ ਮਾਰਿਆ। 5. ਪਰਮੇਸ਼ਰ। 6. ਨਿਰਮਾਣ ਹੋਇਆ, ਰਚੇ ਗਏ। 7. ਕਹੇ। 8. ਹੁਣੇ। 9. ਆਪੋ ਵਿਚ। 10. ਆਨੰਦ, ਕ੍ਰੀੜਾ। 11. ਅਤ੍ਰਿ ਰਿਸ਼ੀ ਦਾ ਪੁਤਰ ਜ ਅਨਸੂਆ ਦੇ ਉਦਰ ਤੋਂ ਸੀ। ਇਸ ਨੂੰ ਚਵ੍ਹੀ ਅਵਤਾਰਾਂ ਵਿਚ ਗਿਣਿਆ ਜਾਂਦਾ ਹੈ। 12 ਫੇਰ। 13. ਪਾਸ। 14. ਗਿਆਨ ਗੋਸ਼ਟੀ। 15. ਭੁਖਾ। 16. ਧੋਖੇ ਵਿਚ ਫਸਾਇਆ।

ਕਿਮ ਕਹੋ ਬਾਤ ਨਹੀ ਜਾਨੋ ਗਿਆਨ ? ੩੯ ॥
ਇਸ ਪ੍ਰਬਤ ਪਰ ਮੇਵਾ ਘਨਾ ।
ਦੇਖੋ ਜਾਇ ਐਸੇ ਮੁਖ ਭਨਾ[1]
ਮਾਥਾ ਟੇਕ ਮਰਦਾਨਾ ਚਲਾ ।
ਜਾਇ ਜੰਗਲ ਮੋ ਹੋਇਆ ਖਲਾ ॥ ੪੦ ॥

### ਦੋਹਰਾ

ਦੇਖਾ ਮੇਵਾ ਅਤ ਘਨਾ ਆ ਪੂਰਬ[2] ਸੁਭ ਰਾਸ ।
ਮੀਠੇ ਖਾਵੇ ਸੁਆਦ ਬਹੁ ਖਾਏ ਕਰੇ ਬਿਲਾਸ ॥ ੪੧ ॥

### ਚੌਪਈ

ਅਤ ਅਘਾਇ[4] ਭਰ ਪੇਟ ਸੋ ਲੀਨਾ ।
ਕਛੁ ਤੋੜ ਲਏ ਗੁਰ ਭਗਤ ਸੁ ਕੀਨਾ ।
ਆਨ ਸਤਗੁਰ ਕੇ ਆਗੇ ਰਾਖੇ ।
ਸਤਿਗੁਰ ਪ੍ਰੇਮ ਸਹਤ ਸੋ ਚਾਖੇ ॥ ੪੨ ॥
ਰਾਮੁ ਰੰਗ[5] ਕੋ ਰੰਗ[6] ਬਨਾਵਾ ।
ਜਾ ਤੇ ਸਭ ਜਗ ਕਾ ਤਾਪ[7] ਮਿਟਾਵਾ ।
ਹਰਿ ਹਰਿ ਹਰਿ ਹਰਿ ਹਰਿ ਧੁਨ ਭਇਓ ।
ਤਿਮਰ[8] ਅਗਿਆਨ ਤਿਸ ਜਗ ਕੋ ਗਯੋ ॥ ੪੩ ॥

### ਦੋਹਰਾ

ਤਹ ਤੇ ਆਗੇ ਦਿਆਲ ਕਛੁ ਉਤਰ ਆਵਤ ਭਯੋ ।
ਦੀਨਾ ਨਾਥ ਦਿਆਲ ਨਿਤ ਨਿਤ ਚਲਿਤ੍ਰ ਕਰਤਾਨਯੋ[10] । ੪੪ ॥

ਸਾਖੀ ਪੂਰਨ ਹੋਈ—੩੭

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

1. ਉਚਾਰਿਆ । 2. ਮਸ਼ਰਿਕ । 3. ਆਨੰਦ, ਕ੍ਰੀੜਾ । 4. ਰੱਜ ਕੇ । 5. ਰੰਕ, ਕੰਗਾਲ । 6. ਆਨੰਦ ।
7. ਕਲੇਸ਼ । 8. ਅਨ੍ਹੇਰਾ । 9. ਨਵਾਂ ।

## ਸਾਖੀ ਆਗੇ ਦੇਵਤਾ ਕੀ ਜੋ ਇੰਦ੍ਰ ਕੇ ਸਰਾਪ ਸੋ ਅਸੁਰ[1] ਭਇਆ ਥਾ। ਗੁਰੂ ਬਾਬੇ ਜੀ ਕੇ ਦਰਸਨ ਪਰਤਾਪ ਸੋ ਸਰਾਪ ਮੋਚਨ ਕਰ[2] ਸੁਰ ਤਨ[3] ਪਾਇ ਇੰਦ੍ਰ ਸਮੀਪੀ[4] ਹੂਆ। ਸੋ ਕਥਾ ਨਿਰੂਪਨ[5] ਹੋਇਗੀ।

### ਦੋਹਰਾ

ਸ੍ਰੀ ਗੌਰਖ ਜੀ ਰਮਤੇ ਭਏ ਚਲੇ ਆਗੇ ਕ੍ਰਿਪਾ ਨਿਧਾਨ।
ਜਹਾਂ ਦੇਵ ਅਸੁਰ ਤਨ ਧਾਰ ਕੇ ਜਾਚਤ[6] ਗੁਰ ਦਰਸ ਮਹਾਨ ॥ ੧ ॥

### ਚੌਪਈ

ਜਹਾ ਰਹੇ ਦੇਵ ਤਨ ਧਾਰ।
ਗਏ ਦਿਆਲ ਤਹਾ ਕਰਤ ਬਿਹਾਰ।
ਇੰਦ੍ਰ ਸਰਾਪ ਅਸੁਰ ਨਤ ਪਾਇਆ।
ਗੁਰ ਦਰਸਨ ਦੇਖ ਸੁਰ ਤਨ[7] ਭਈ ਕਾਇਆ[8] ॥ ੨ ॥
ਜਬ ਸਤਗੁਰ ਤਿਸ[9] ਦਰਸਨ ਦੀਨਾ।
ਮੁਚਤ[10] ਸਰਾਪ ਅਨੰਦ ਰਸ ਭੀਨਾ[11]।
ਜਿਮ ਪੰਛੀ ਪਿੰਜਰ[12] ਸੋ ਨਿਕਸਾ।
ਸੁਰ ਤਨ ਪਾਇ ਮਨ ਤਨ ਬੁਧ ਬਿਗਾਸਾ[13] ॥ ੩ ॥
ਸਤਗੁਰ ਕੋ ਪਰਸੰਸਤ[14] ਭਇਆ।
ਪੁਨ ਚਰਨ ਨਮਲ ਹਿਰਦੇ ਧਰ ਲਇਆ।
ਕਰ ਚਰਨ ਪਰਨਾਮ ਸੁਰਪੁਰ[15] ਕੋ ਚਲਾ।
ਕਰੇ ਅਸਤੋਤਰ[16] ਸਨਮੁਖ[17] ਖਲਾ ॥ ੪ ॥
ਧੰਨੁ ਧੰਨੁ ਪ੍ਰਭ ਗੁਰ ਕਰਤਾਰ।
ਨਿਜ ਇਛਿਆ ਧਰਿਓ ਸੰਤ ਅਵਤਾਰ।
ਬਹੁਤ ਪਤਤਨ[18] ਕੋ ਕੀਨਾ ਪਾਵਨ[19]।
ਧਨੁ ਧਨੁ ਗੁਰ ਭਗਤ ਸੁਹਾਵਨ[20]।

---

1 ਪ੍ਰੇਤ, ਦੈਂਤ। 2 ਬੰਧਨ ਰਹਿਤ ਕਰਕੇ ਛੁਡਾ ਕੇ। ਦੇਵਤੇ ਦਾ ਜਾਮਾ। 4. ਨੇੜਤਾ ਵਾਲਾ। 5. ਪੂਰਾ ਨਿਰਣਾ ਕਰਕੇ ਵਿਆਖਿਆ ਕਰਨਾ। 6 ਜਾਚਨਾ ਕਰਦੇ ਹਨ, ਮੰਗਦੇ ਹਨ। 7 ਦੇਵਤਿਆਂ ਦਾ ਸਰੀਰ। ੮. ਜਿਸਮ ਸਰੀਰ। 9. ਉਸ ਨੂੰ। 10. ਬੰਧਨ ਰਹਿਤ ਹੋ ਕੇ। 11. ਭਿੱਜ ਗਇਆ, ਰੀਝਿਆ, 12 ਪਿੰਜਰਾ। 13 ਖੁਸ਼ ਹੋਇਆ। 14. ਉਸਤਤਿ ਕਰਨ ਵਾਲਾ। 15. ਦੇਵਤਿਆਂ ਦੀ ਨਗਰੀ। 16. ਉਸਤਤਿ। 17. ਸਾਹਮਣੇ। 18 ਪਾਪੀਆਂ। 19 ਪਵਿਤਰ। 20 ਸੁੰਦਰ।

**ਦੋਹਰਾ**

ਧੰਨੁ ਧੰਨੁ ਹਰਿ ਸੰਤ ਜਨ ਰਾਮ ਰੂਪ ਅਵਤਾਰ ।
ਗਿਆਨ ਭਗਤ ਵੈਰਾਗ[1], ਜੋਗ[2] ਦੇ ਜਗ ਕੋ ਕਰਤ ਉਧਾਰ[3] ॥ ੬ ॥

**ਚੌਪਈ**

ਕਰ ਪ੍ਰਨਾਮ ਸੁਰਪੁਰ[4] ਕੋ ਗਇਆ ।
ਜਾਇ ਸੁਰਾਜ[5] ਕੇ ਚਰਨਨ ਪਇਆ ।
ਦੇਖ ਇੰਦ੍ਰ ਤਾ ਕੋ ਮਗਨਾਨਾ[6] :
ਕਰ ਕਿਰਪਾ ਦੀਏ ਪਦਾਰਥ ਨਾਨਾ[7] । ੭ ॥

**ਦੋਹਰਾ**

ਪੁਨ[8] ਸਤਗੁਰ ਕੀ ਮਹਿਮਾ ਕਰੀ ਕਹਿਓ ਗੁਰ ਨਾਨਕ ਅਵਤਾਰ ।
ਸੁਰਰਾਇ[9] ਸੁਨਤ ਮਨਮਗਨ ਹੋਇ ਬਹੁ ਬਾਰ ਕਰੀ ਨਮਸਕਾਰ ॥ ੮ ॥

ਸਾਖੀ ਪੂਰਨ ਹੋਈ — ੩੮
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਆਗੇ ਸਾਖੀ ਅਗਨ ਰਿਖ ਸੋ ਨਿਰੂਪਨ[10] ਹੋਇਗੀ

**ਸੋਰਠਾ**

ਸਤਿਗੁਰ ਕ੍ਰਿਪਾ ਨਿਧਾਨ[11] ਅਗਨ ਰਿਖੀ ਆਸ੍ਰਮ ਗਏ ।
ਦੇਖ ਦਰਸ ਮਗਨਾਨ[12] ਜਿਮ[13] ਚਾਤ੍ਰਿਕ ਬੂੰਦ ਅਕਾਸ਼ ਜਲ ॥ ੧ ॥

**ਚੌਪਈ**

ਜਿਮ ਸੀਪ ਸਿੰਧ ਸੁਆਤੀ[14] ਜਲ ਪਾਵੈ ।
ਤ੍ਰਿਪਤਿ ਹੋਇ ਪੁਨ ਸਿੰਧ[15] ਸਮਾਵੈ ।
ਜੋ ਬਿਰੰਚ[16] ਪਰਤਗਿਆ ਕਰੀ ।
ਦੇਖ ਦਰਸ ਇਧ ਸਗਲੀ ਭਈ ॥ ੨ ॥
ਦੇਖ ਦਰਸ ਮੁਨ[17] ਕੀਨ ਪ੍ਰਨਾਮ ।
ਪਨ ਕਰਿਓ ਪ੍ਰਸਨ 'ਏ ਸੰਤ ਮਹਾਨ ।
ਕਹਾ ਆਸਰਮ ਕਿਆ ਨਾਮ ਤੁਮਾਰਾ ?
ਕਰ ਕਿਰਪਾ ਚਰਨ ਮਮ[18] ਆਸ੍ਰਮ ਧਾਰਾ[19] ॥ ੩ ॥

---

1. ਪਦਾਰਥਾਂ ਵਿਚ ਮੋਹ ਦਾ ਨਾ ਹੋਣਾ, ਉਪਰਾਮਤਾ । 2. ਜੋਗ, ਪਤੰਜਲਿ ਰਿਸ਼ੀ ਦੇ ਚਿੱਤ ਨੂੰ ਏਕਾਗਰ ਕਰਨ ਲਈ ਦਸਿਆ ਹੋਇਆ ਸਾਧਨ । 3. ਛੁਟਕਾਰਾ । 4. ਦੇਵ-ਨਗਰੀ । 5 ਸੁਰਰਾਜ, ਦੇਵਤਿਆਂ ਦਾ ਰਾਜਾ, ਇੰਦਰ । 6. ਖੁਸ਼ ਹੋਇਆ । 7 ਬਹੁਤ ਸਾਰੇ । 8 ਫੇਰ । 9 ਦੇਵਤਿਆਂ ਦਾ ਸੁਆਮੀ, ਇੰਦਰ । 10. ਵਿਆਖਿਆ ਸਹਿਤ ਬਿਆਨ ਕਰਨਾ । 11 ਭੰਡਾਰ । 12. ਖੁਸ਼ ਹੋਣਾ । 13 ਜਿਵੇਂ । 14. ਸ੍ਵਾਤਿ ਨਛਤ੍ਰ ਵਿਚ ਵਰ੍ਹੀ ਹੋਈ ਬਾਰਸ਼ । ਪੁਰਾਣਾਂ ਵਿਚ ਲਿਖਿਆ ਹੈ ਕਿ ਇਸ ਬਾਰਸ਼ ਨਾਲ ਪਪੀਹੇ ਦੀ ਤ੍ਰੇਹ ਬੁਝਦੀ ਹੈ, ਸਿੱਪੀ ਵਿਚ ਮੋਤੀ ਬਾਂਸ ਵਿਚ ਬੰਸਲੋਚਨ ਅਤੇ ਕੇਲੇ ਵਿਚ ਕਪੂਰ ਬਣਦਾ ਹੈ । 15. ਸਮੁੰਦਰ । 16
17. ਮੁਨੀ, ਸਾਧੂ । 18. ਮੇਰੇ । 19. ਪਾਏ ।

ਸੁਨੌ ਰਿਖੀ ਨਾਨਕ ਮਮ ਨਾਮਾ[1] ।
ਤੁਮ ਕੌ ਮਿਲਨ ਆਇਓ ਇਹ ਧਾਮਾ[2] ।
ਨਾਨਕ ਨਾਮ ਸ੍ਰਵਨ ਜਬ ਕਰਾ ।
ਜਿਮ ਲਛਮਨ[3] ਮੁਖ ਅੰਮ੍ਰਤ ਪਰਾ ॥ ੪ ॥
ਹੋਂਦੇ ਨਿਮ੍ਰਭੂਤ[4] ਪ੍ਰਸਨ ਰਿਖ ਕੀਨਾ ।
ਮਨਲੋਚਾ[5] ਤਤਗਿਆਨ ਹੀ ਚੀਨਾ[6] ।
ਬਾਰੰਬਾਰ ਕਰਾ ਪ੍ਰਨਾਮ ।
ਹੇ ਸੰਤ-ਦਿਆਲ ਪੂਰਨਹ[7] ਸਭ ਕਾਮ ॥ ੫ ॥

ਪ੍ਰਸਨ ਰਿਖੀਸੁਰ :—

## ਮਕਰਾ ਛੰਦ

ਹੇ ਸੰਤਿ ਹਰਿ ਪਿਆਰੇ,
ਹੋਇ ਦਿਆਲ ਚਰਨਨ ਧਾਰੇ,
ਜਗ ਕਵਨ ਮੈ ਕਵਨ ਹੌ ਸਚੁ ਦੀਜੀਏ ਬਿਚਾਰਾ । ੬ ॥
ਜਗਿ ਪਾਚ ਤਤ[8] ਅਧੀਸਾ,
ਪਰਕਿਰਤ ਹੈ ਪਚੀਸਾ[9],
ਦਸ ਰਿਖੀ[10] ਪੰਚ ਦੋਖ[11], ਅੰਤਹਕਰਨ[12] ਸੁਚਾਰਾ[13] ॥ ੭ ।
ਮਨ ਮਹਾ ਮੋਹ ਲਾਗਾ,
ਗੁਨ ਨਾਮ ਰੂਪ ਪਾਗਾ[14],
ਅਹੰਮਤ[15] ਅਤ ਕਠਨ ਹੈ, ਗੁਨ ਤੀਨ[16] ਅੰਧਕਾਰਾ ॥ ੮ ॥
ਹੇ ਸੰਤ ਦਿਆਲ-ਰੂਪਾ,
ਦੇਹੁ ਬ੍ਰਹਮ ਗਿਆਨ ਅਨੂਪਾ *
ਅਗਿਆਨ ਤਿਮਰ[17] ਕਾਟੋ, ਕਰੌ ਹੀਏ[18] ਮੈ ਉਜਾਰਾ[19] ।

---

1. ਨਾਂ । 2. ਥਾਂ । 3. ਸ੍ਰੀ ਰਾਮ ਚੰਦ੍ਰ ਜੀ ਦਾ ਭਰਾ ਜਿਸ ਨੂੰ ਜੰਗ ਵਿਚ ਮੂਰਛਾ ਆ ਗਈ ਸੀ ਅਤੇ ਹਨੂੰਮਾਨ ਦੀ ਲਿਆਂਦੀ ਸੰਜੀਵਨੀ ਬੂਟੀ ਦੀ ਸਹਾਇਤਾ ਨਾਲ ਹੋਸ਼ ਵਿਚ ਆਇਆ ਸੀ । 4 ਨਿਰ ਅਭਿਮਾਨ । ਇੱਛਿਤ । 6. ਪਛਾਣਿਆ । 7. ਪੂਰਣ ਹੋਵੇ। 8. ਜਗਤ ਦਾ ਮੂਲ ਕਾਰਣ ਪੰਜ ਤੱਤ ਮੰਨੇ ਜਾਂਦੇ ਹਨ ਜੋ ਇਹ ਹਨ : ਪਾਣੀ, ਹਵਾ, ਮਿਟੀ, ਅਗ ਅਤੇ ਪੁਲਾੜ । 9. ਇੱਕ ਇੱਕ ਤੱਤ ਦੀਆਂ ਪੰਜ ਪੰਜ ਪ੍ਰਕ੍ਰਿਤੀਆਂ ਮੰਨੀਆਂ ਜਾਂਦੀਆਂ ਹਨ । ਇਸ ਤਰ੍ਹਾਂ ਪੰਜਾਂ ਤੱਤਾਂ ਦੀਆਂ ਪੱਚੀ ਪ੍ਰਕ੍ਰਿਤੀਆਂ ਹੋਈਆਂ । 10.
11. ਪੰਜ ਦੋਖ ਇਹ ਹਨ : ਸਪਰਸ਼, ਸ਼ਬਦ, ਰੂਪ, ਰਸ, ਗੰਧ (ਇਨ੍ਹਾਂ ਦੋਖਾਂ ਦੀਆਂ ਪੰਜੇ ਇੰਦ੍ਰੀਆਂ ਕ੍ਰਮਵਾਰ ਇਹ ਹਨ : ਤ੍ਵਚਾ, ਕੰਨ, ਨੇਤ੍ਰ, ਜੀਭ ਅਤੇ ਨੱਕ) । 12. ਅੰਦਰ ਦੀ ਇੰਦਰੀ ਜਿਸ ਦੇ ਸੰਜੋਗ ਨਾਲ ਬਾਹਰਲੀਆਂ ਇੰਦਰੀਆਂ ਕੰਮ ਕਰਦੀਆਂ ਹਨ । ਇਸ ਦੇ ਚਾਰ ਭੇਦ ਹਨ—ਮਨ, ਬੁਧਿ, ਚਿਤ ਅਤੇ ਅਹੰਕਾਰ । 13. ਭਲਾ । 14. ਮਗਨ ਹੋਇਆ । 15. ਹੋਮੈ । 16. ਸਤ, ਰਜ ਤੇ ਤਮ । *ਦੋ ਤੁਕਾਂ ਮੂਲ ਖਰੜੇ ਵਿਚ ਨਹੀਂ ਸਨ । 17. ਅਨ੍ਹੇਰਾ । 18. ਹਿਰਦਾ । 19. ਚਾਨਣ ।

### ਸੋਰਠਾ

ਹੈ ਪ੍ਰਭ ਕਿਰਪਾ ਨਿਧਾਨ[1], ਤੁਮ ਪਰਉਪਕਾਰੀ ਸੰਤਜਨਾ !
ਦੀਜੈ ਤਤ-ਗਿਆਨ, ਬ੍ਰਹਮ ਆਨੰਦ ਸੁਖ ਪਾਈਐ ॥ ੧੦ ॥

### ਚੌਪਈ

ਸੁਨਿ ਰਿਖੀ ਬਚਨ ਬਾਬਾ ਬਿਗਸਾਨੇ[2] !
ਮਰਦਾਨੇ ਪ੍ਰਤਿ ਰਚਨ ਭਿਖਾਨੇ ।
ਲੇ ਰਬਾਬ[3] ਸੁਰ ਤਾਰ[4] ਸੁਧਾਰੋ ।
ਮੈ ਕਹੋ ਸਬਦ ਤੁਮ ਕਰੋ ਉਚਾਰੋ ॥ ੧੧ ॥

ਗੁਰੂ ਬਾਬਾ ਜੀ ਅਗਨਿ ਰਿਖ ਕੇ ਪਰਥਾਇ ਸਬਦ ਉਚਾਰਨ ਕੀਆ : —

ਪਉਣੈ[5] ਪਾਣੀ ਅਗਨੀ ਕਾ ਮੇਲੁ ।
ਚੰਚਲ ਚਪਲ[6] ਬੁਧਿ ਕਾ ਖੇਲੁ ।
ਨਉ ਦਰਵਾਜੇ[7] ਦਸਵਾ ਦਵਾਰੁ[8] ।
ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥

ਤਿਸ ਕਾ ਪ੍ਰਮਾਰਥ :

ਹੇ ਅਗਨਿ ਰਿਖੀ ! ਪਉਣ ਪਾਣੀ ਅਗਨੀ ਕਾ ਮੇਲ ਹੈ । ਤਿਸ ਕਾ ਤਾਤਪਰਜ ਸੁਨੋ : ਇੜਾ[9] ਪਿੰਗਲਾ[10] ਪਾਣੀ ਹੈ, ਸੁਖਮਨਾ[11] ਪਉਣ ਹੈ । ਇਨ ਹੀ ਕੀ ਸਕਤ ਸੋਂ ਸਰੀਰ ਅਸਥਿਤ ਹੈ । ਹੇ ਮਹਾ ਰਿਖੀ ! ਮੈਂ ਤੁਮ ਕੋ ਗਿਆਨ ਜੋਗ ਕਹਤਾ ਹੋਂ । ਸੋ ਹਿਰਦੇ ਮੇਂ ਧਾਰਨਾ । ਇੜਾ ਅਰੁ ਪਿੰਗਲਾ ਦੋ ਨਾੜੀ ਸਦਾ ਤੜਫਤੀ ਰਹਿਤੀ ਹੈ, ਅਰੁ ਸੁਖਮਨਾ ਸਹਿਜ ਪਦ ਅਸਥਿਤ ਹੀ ਹੈ । ਏਹ ਦੋਨੋ ਨਾੜੀ ਕੋ ਏਕ ਸਮਾਨ ਕਰਕੇ ਜਬ ਦੋਨੋ ਸਮ ਭਈ ਤਬ ਸੁਖਮਨਾ ਸੋਂ ਮੇਲ ਭਇਆ । ਜਬ ਤੀਨੋ ਸਮ ਭਈ ਤਬ ਸਬਦ ਬ੍ਰਹਮ ਕਾ ਦੁਆਰ ਖੁਲਾ । ਜਬ ਸੁਰਤ ਸਬਦ ਸੋਂ ਲੀਨ ਭਈ ਤਬ ਬ੍ਰਹਮ ਸਬਦ ਕੇ ਦੁਆਰੇ ਨਿਜ-ਸਰੂਪ ਕੋ ਪਾਯਤ ਹੇ । ਏਹੀ ਤੀਨ ਨਾੜੀ ਬ੍ਰਹਮਾ ਬਿਸਨ, ਮਹੇਸ ਹੈ । ਅਰੁ ਚੰਚਲਤਾ ਚਪਲਤਾ ਸਰੀਰ ਮੇਂ ਬੁਧ ਸਕਤ ਸੋਂ ਹੈ । ਨਉ ਦਰਵਾਜੇ ਅਰੁ ਦਸਵਾਂ ਦੁਆਰਾ ਹੈ । ਹੇ ਰਿਖ ਗਿਆਨੀ ਇਸ ਬਚਨ ਕੋ ਬਿਚਾਰ ਕੇ ਬੂਝਨਾ ।

ਪੁਨ ਰਹਾਉ :

ਕਥਤਾ ਬਕਤਾ[12] ਸੁਨਤਾ ਸੋਈ ।
ਆਪ ਬੀਚਾਰੇ ਸੁ[13] ਗਿਆਨੀ ਹੋਈ ।

---

1. ਕਿਰਪਾ ਦਾ ਭੰਡਾਰ । 2. ਖੁਸ਼ ਹੋਏ 3. ਤਾਰ ਅਤੇ ਤੰਦ ਦਾ ਇਕ ਸਾਜ । 4. ਸੁਰ ਅਤੇ ਤਾਲ । 5. ਹਵਾ । 6. ਇਕ ਥਾਂ ਨਾ ਟਿਕਣ ਵਾਲੀ । 7. ਦੋ ਕੰਨ, ਦੋ ਅਖਾਂ, ਦੋ ਨੁਾਸਾਂ, ਮੂੰਹ, ਗੁਦਾ ਅਤੇ ਲਿੰਗ । 8. ਮਨ ਦੀ ਉਹ ਹਾਲਤ ਜਿਸ ਰਾਹੀਂ ਵਾਹਿਗੁਰੂ ਅਨਭਵ ਹੁੰਦਾ ਹੈ, ਸੁਰਤ ਦੀ ਉਹ ਉੱਚੀ ਤੇ ਸਾਫ ਹਾਲਤ ਜਿਸ ਵਿੱਚ ਨਾ ਸਰੀਰਕ ਰੁਝੇਵਿਆਂ ਦਾ ਖਿਆਲ ਤੇ ਨਾ ਮਨ ਦੀ ਉਧੇੜ ਬੁਣ ਬਾਕੀ ਰਹਿ ਜਾਂਦੀ ਹੈ । 9. ਜੋਗੀਆਂ ਦੀ ਮੰਨੀ ਹੋਈ ਇੱਕ ਨਾੜੀ ਜੋ ਖੱਬੀ ਨਾਸਿਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ ਵਿੱਚ ਪਹੁੰਚਦੀ ਹੈ । ਇਸ ਨਾੜੀ ਦੁਆਰਾ ਜੋਗੀ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ । ਇਸ ਦਾ ਨਾਉਂ ਚੰਦ੍ਰਨਾੜੀ ਭੀ ਹੈ । 10. ਹਠਯੋਗ ਦੇ ਮਤ ਅਨੁਸਾਰ ਤਿੰਨ ਪ੍ਰਧਾਨ ਨਾੜੀਆਂ ਵਿੱਚੋਂ ਇਕ ਜੋ ਸ਼ਰੀਰ ਦੇ ਸੱਜੇ ਪਾਸੇ ਹੈ । ਇਸ ਦਾ ਨਾਮ ਸੁਰਜਨਾੜੀ ਭੀ ਹੈ । 11. ਜੋਗੀਆਂ ਦੀ ਕਲਪੀ ਹੋਈ ਇੱਕ ਨਾੜੀ ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਨਾਲ ਹੁੰਦੀ ਹੋਈ ਦਿਮਾਗ ਤਕ ਪਹੁੰਚਦੀ ਹੈ । ਜਦ ਅਭਿਆਸ ਨਾਲ ਇਸ ਵਿੱਚ ਪ੍ਰਾਣ ਰਲਾਈਦੇ ਹਨ ਤਦ ਅਨਹਤ ਸ਼ਬਦ ਸੁਣੀਦਾ ਹੈ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ । ਇਸ ਦੇ ਨਾਂ 'ਬ੍ਰਹਮਮਾਰਗ' ਅਤੇ 'ਮਹਾਪਥ' ਭੀ ਹਨ । 12 ਬੋਲਦਾ । 13. ਉਹ ।

ਅਰਥ :

ਹੇ ਮਹਾਂ ਰਿਖੀ ! ਕਥਤਾ, ਬਕਤਾ ਸੁਨਤਾ ਸੋ, ਕਵਨ ਹੈ ? ਇਸ ਕਉ ਬਿਚਾਰੇ **ਅਰੁ** ਅਪਨੇ ਆਪ ਕਉ ਬੀਚਾਰੇ ਮੈ ਕਉਨ ਹੋ । ਜਬ ਬਿਚਾਰ ਜੁਗਤ ਸੋ ਇਸ ਭੇਦ ਕੋ ਪਾਇਆ ਤਬ ਨਿਜ ਸਰੂਪ ਕਾ ਲਾਭ ਭਇਆ । ਜਬ ਇਹੁ ਲਾਭ ਹੂਆ ਤਬ ਗਿਆਨ ਅਰੁ ਬਿਗਿਆਨ[1] ਪ੍ਰਾਪਤ ਭਇਆ । ਇਸ ਸੂਛਮ[2] ਜੁਗਤ ਸੁਰਤ ਇਕਾਗਰ ਕਰਕੇ ਹਿਰਦੇ ਮੇਂ ਬਿਚਾਰੋਂ, ਆਨੰਦ ਪ੍ਰਾਪਤ ਹੋਇ ।

**ਤਬ ਦੂਜੀ ਪਉੜੀ ਕਹੀ :**

ਦੇਹੀ ਮਾਟੀ ਬੋਲੈ ਪਉਣੁ ।
ਬੁਝੁ ਰੇ ਗਿਆਨੀ ਮੂਆ ਹੈ ਕਉਣੁ ।
ਮੂਈ[3] ਸੁਰਤਿ ਬਾਦੁ ਅਹੰਕਾਰੁ ।
*ਓਹੁ ਨ ਮੂਆ ਜੋ ਦੇਖਣਹਾਰੁ[4] । ੨

ਤਿਸ ਕਾ ਪ੍ਰਮਾਰਥ :

ਹੇ ਰਿਖੀ ! ਦੇਹੀ ਮਾਟੀ ਹੈ ਅਰੁ ਸਬਦ ਪਉਣ-ਸਕਤ ਸੋ ਹੈ । ਇਹ ਬਿਚਾਰੀਐ ਜੋ ਇਨ ਮੋ ਮਰਤਾ ਕਉਨ ਹੈ । ਪਾਂਚ ਤਤ ਸੋ ਮੂਰਤ ਜੋ ਥੀ ਵਹੀ ਨਾਸ ਭਈ, ਬਾਦ, ਅਹੰਕਾਰ ਸੰਜੁਗਤ । ਦੇਖਣ ਹਾਰੇ ਕਾ ਨਾਸੁ ਨਾਹੀ ।

**ਤੀਜੀ ਪਉੜੀ ਕਹੀ :**

**ਜੈ** ਕਾਰਣਿ ਤਟਿ[5] ਤੀਰਥ ਜਾਹੀ ।
ਰਤਨ ਪਦਾਰਥ ਘਟ[6] ਹੀ ਮਾਹੀ ।
**ਪੜਿ ਪੜਿ** ਪੰਡਿਤ ਬਾਦੁ[7] ਵਖਾਣੈ ।
ਭੀਤਰਿ ਹੋਦੀ[7] ਵਸਤੁ ਨ ਜਾਣੈ । ੩

ਤਿਸ ਕਾ ਪ੍ਰਮਾਰਥ :

ਹੇ ਪੁਰਖ ! ਜਿਸ ਆਤਮ-ਲਾਭ ਕੋ ਤਟ, ਤੀਰਥ, ਜਤਨ ਕਰਤੇ ਹੈ ਵਹ ਰਤਨ ਪਦਾਰਥ ਘਟ ਹੀ ਮੋ ਹੈ । ਜੋ ਬਸਤ[8] ਘਟ ਹੀ ਮੋ ਹੈ ਤਿਸ ਕਾ ਖੋਜਨ ਜਤਨ ਬਾਹਰਾ ਮਿਥਿਆ[9] ਹੈ ਅਰੁ ਪੰਡਤ ਲੋਕ ਜਗਜੁਧ[10] ਕੀ ਜੁਗਤ ਪੜਤੇ ਹੈ । ਬਾਦ ਬਿਬਾਦ ਸੁਨਤੇ ਸੁਨਾਵਤੇ ਹੈ । ਅਰੁ ਘਰ ਭੀਤਰ ਜੋ

1. ਸਮਝ, ਤਮੀਜ਼ ਵਿਗਿਆਨ । 2. ਸੂਕਸ਼ਮ । 3 ਖਤਮ ਹੋ ਗਈ । *ਹੱਥ ਲਿਖਤ ਪੁਸਤਕ ਵਿਚ ਇਹ ਤੁਕ ਇਸ ਤਰ੍ਹਾਂ ਹੈ । ਵਹੁ ਨ ਮੂਆ ਜੋ ਬੋਲਨਹਾਰ ।' ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਕਰ ਦਿਤੀ ਗਈ ਹੈ । 4. ਜੋ ਸਾਖੀ ਹੈ, ਚੇਤਨ ਆਤਮਾ । 5 ਕਿਨਾਰਾ । 6. ਹਿਰਦਾ । 7. ਝਗੜਾ । 8. ਹੁਦੀ ਹੋਈ । । 9. ਵਸਤ, ਚੀਜ । 10. ਝੂਠਾ । 11. ਦੁਨੀਆਂ ਦੇ ਝਗੜਿਆਂ ? ।

ਰਤਨ ਪਦਾਰਥ ਹੈ ਤਿਸ ਕੋ ਨਹੀ ਜਾਨਤੇ । ਏਹ ਬਾਦ ਬਿਬਾਦ ਪੜੇ ਆਤਮ ਲਾਭ ਨਾਹੀ ਹੋਤਾ ।

**ਪੁਨ ਚਉਥੀ ਪਉੜੀ ਕਹੀ :**

ਹਉ ਨ ਮੂਆ ਮੇਰੀ ਮੁਈ ਬਲਾਇ[1] ।

ਓਹੁ ਨ ਮੂਆ ਜੋ ਰਹਿਆ ਸਮਾਇ ।

ਕਹੁ ਨਾਨਕ ਗੁਰਿ ਬ੍ਰਹਮੁ[2] ਦਿਖਾਇਆ ।

ਮਰਤਾ ਜਾਤਾ[3] ਨਦਰਿ ਨ ਆਇਆ । ੪

ਤਿਸ ਕਾ ਪਰਮਾਰਥੁ :

ਹੇ ਰਿਖੀ ਜੀ ! ਐਸਾ ਬਿਚਾਰੀਐ ਜੋ ਕਥਤਾ ਬੋਲਤਾ ਤੋ ਮਰਤਾ ਨਾਹੀ ਅਰੁ ਸੂਰਤ, ਰੂਪ, ਬਾਦ, ਅਹੰਕਾਰ, ਉਪਾਧ ਮਿਥਿਆ ਲਗੀ ਥੀ ਸੋ ਨਾਸ ਭਈ । ਜਿਸ ਕੀ ਸਕਤ[4] ਸੋ ਸੁਨਨਾ ਅਰੁ ਬੋਲਨਾ ਸੋ ਸਰਬ ਪੂਰਨ ਆਤਮਾ ਹੈ ਵਹ ਅਮਰ ਹੈ । ਜਬ ਸਤਗੁਰ ਕੀ ਕਿਰਪਾ ਸੋ ਆਤਮ ਪਦ ਪਾਇਆ ਤਬ ਮਰਤਾ ਜਾਤਾ ਕਛੂ ਭਾਸਤਾ ਨਾ ਹੀ । ਜਬ ਇਹੁ ਸਬਦ ਅਗਨਿ ਰਿਖ ਸ੍ਰਵਨ ਕੀਆ ਤਬ ਬਾਬਾ ਜੀ ਕੀ ਕ੍ਰਿਪਾ-ਦ੍ਰਿਸਟਿ[5] ਸੇ ਅੰਤਰ ਹੀ ਮਗਨ[6] ਭਇਆ । ਮਹਾ ਅਨੰਦ ਸਮਾਧ ਸੋ ਦ੍ਰਿੜ ਭਇਆ, ਜੈਸੇ ਪਾਰਸ[3] ਮਿਲ ਪਾਰਸ ਹੂਆ । ਬਾਬਾ ਜੀ ਬਹੁਤ ਪ੍ਰਸੰਨ ਭਏ ।

### ਮਕਰਾ ਛੰਤ

ਅੰਤਰ ਸਮਾਧ ਲਾਗੀ,<br>
ਹਉਮੈ ਉਪਾਧ[8] ਭਾਗੀ,<br>
ਭਈ ਸੁਰਤ ਸਬ ਲੀਨਾ, ਅਨਾਹਦ ਧੁਨੀ[9] ਅਪਾਰਾ । ੧੨<br>
ਰਿਖ ਮਹਾਂ ਅਨੰਦ ਪਾਗਾ,[10]<br>
ਅਹੰ[11] ਨੀਦ ਸੋਇਆ ਜਾਗਾ,<br>
ਨਿਜ ਰੂਪ ਦੇਖ ਮਗਨਾ[12], ਪਰਮਾਤਮਾ ਅਧਾਰਾ । ੧੩<br>
ਸਤਿਗੁਰ ਭਏ ਦਿਆਲ,<br>
ਮਿਟਾ ਜਨਮ ਮਰਨ ਕਾਲ,

1. ਅਵਿਦਿਆ ਰੂਪ ਬਲਾ । 2 ਕਰਤਾਰ । 3. ਜੰਮਦਾ । 4. ਸ਼ਕਤੀ । 5 ਮਿਹਰ ਦੀ ਨਜ਼ਰ । 6 ਖੁਸ਼, ਆਨੰਦ । 7. ਇੱਕ ਕਲਪਿਤ ਪੱਥਰ ਜਿਸ ਦੇ ਛੁਹਣ ਤੋਂ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ । 8. ਉਪਦ੍ਰਵ, ਆਫ਼ਤ । 9. ਉਹ ਧੁਨੀ ਜੋ ਕਿਸੇ ਆਘਾਤ ਤੋਂ ਨਹੀਂ ਪੈਦਾ ਹੋਈ, ਯੋਗਮਤ ਅਨੁਸਾਰ ਉਹ ਧੁਨੀ ਜੋ ਦਸਮਦੁਆਰ ਵਿੱਚ ਜੋਗੀ ਸੁਣਦੇ ਹਨ । 10. ਪਾਗਿਆ ਗਿਆ, ਲਪੇਟਿਆ ਗਿਆ । 11 ਅਭਿਮਾਨ । 12. ਖੁਸ਼ ਹੋਇਆ ।

ਭਇਆ ਬ੍ਰਹਮ ਲੀਨਾ ਨਿਜ ਰੂਪ ਜਗ ਨਿਹਾਰ[1] । ੧੪
ਪੁਨ ਨੈਨ ਖੋਲ ਦੇਖਾ,
ਸਤਗੁਰ ਅਲਖ[2] ਅਭੇਖਾ[3],
ਧਰ ਚਰਨ ਕਮਲ ਮਸਤਕ, ਉਸਤਤ ਕਰੀ ਅਪਾਰ । ੧੫

ਦੋਹਰਾ

ਬਾਬਾ ਜੀ ਰਿਖ ਸੋ ਬਿਦਾ ਹੋਇ ਆਏ ਦੇਸ ਪੰਚਾਲ[4] ।
ਰਾਜ-ਕਮਾਉ ਸਿਧਮਤੇ[5] ਮਰਦਾਨਾ ਲੀਏ ਨਾਲ । ੧੬

ਸਾਖੀ ਪੂਰਨ ਹੋਈ। ੩੯

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਸਿਧ-ਮਤੇ ਕੀ, ਜੋ ਨਾਨਕ ਮਤਾ ਹੈ, ਜਿਥੇ ਸੋ ਨਿਰੂਪਣ ਹੋਇਗੀ ।*

ਦੋਹਰਾ

ਰਾਜ-ਕਮਾਂਉ ਦੇਸ ਮੋ ਸਿਧਮਤਾ ਅਸਥਾਨ ।
ਸਿਧ ਉਹਾ ਮੇਲਾ ਕਰੇ ਤਹਾ ਆਏ ਕ੍ਰਿਪਾਨਿਧਾਨ[6] । ੧

ਅੜਲ

ਤਹਾ ਖੈਰ[7] ਬਿਰਛ ਕੇ ਤਲੇ ਦਿਆਲ ਆਸਨ ਕੀਆ ।
ਬਜੇ ਰਬਾਬ ਅਨਾਹਦ[8] ਧੁਨਿ ਕੀਰਤਨ ਭਇਆ ।
ਸੁਣਿਆ ਨਾਥ ਦਿਆਲ ਬਾਲਾ ਜੀ[9] ਆਇਆ ।
ਅਤ ਪ੍ਰਸੰਨ ਭਏ ਸੁਨਤ ਹੀ ਬਹੁਤ ਸੁਖ ਪਾਇਆ । ੨
ਪੁਨ[10] ਸਭ ਸਿਧਨ ਕਹਾ ਨਾਥ ਬਾਲਾ ਪਰ[11] ਜਾਈਐ ।
ਤਿਨ ਨਿਜ ਸਿਧ[12] ਦਿਖਾਇ ਦਰਸਨ [13] ਮੋ ਲਿਆਈਐ ।
ਇਹੁ ਬਡਾ ਭਗਤ ਕਤ੍ਰੂ[14] ਮਾਹਿ ਆਇ ਪਰਗਟ ਭਇਆ ।
ਬਿਨ ਧਾਰੇ ਬੇਖ ਸਰੂਪ ਦਰਸਨ ਸਭ ਜੈ ਕੀਆ । ੩

---

1. ਦੇਖਣਾ। 2. ਜੋ ਦੇਖਣ ਵਿਚ ਨਾ ਆਵੇ। 3 ਜੋ ਭੇਖ ਰਹਿਤ ਹੋਵੇ। 4. ਹਿੰਦੁਸਤਾਨ ਦਾ ਇਕ ਇਲਾਕਾ ਜਿਸ ਦਾ ਜ਼ਿਕਰ ਮਹਾ ਭਾਰਤ ਆਦਿ ਵਿੱਚ ਆਉਂਦਾ ਹੈ। ਕਮਾਉ (ਕੁਮਾਉਂ) ਇਸੇ ਇਲਾਕੇ ਦਾ ਹਿਸਾ ਕਿਹਾ ਗਿਆ ਹੈ। 5. ਇਕ ਥਾਂ ਦਾ ਨਾਂ ਜਿਸ ਨੂੰ ਨਾਨਕ-ਮਤਾ ਆਖਿਆ ਜਾਂਦਾ ਹੈ। 6. ਵਿਆਖਿਆ ਸਹਿਤ ਬਿਆਨ ਕਰਨਾ। 7. ਗੁਰੂ ਨਾਨਕ ਦੇਵ ਜੀ। 8. ਖਦਿਰ ਬਿਰਛ (Mimosa Catechu)। 9. ਅਨਹਦ। 10. ਗੁਰੂ ਨਾਨਕ ਦੇਵ ਜੀ। 11. ਫੇਰ। 12. ਪਾਸ। 13. ਆਪਣੀਆਂ ਸਿਧੀਆਂ। 14. ਮੱਤ ਭੇਖ। 15. ਕਲਜੁਗ।

ਤਬ ਭਏ ਇਕਤ੍ਰ ਸਭ ਸਿਧ ਸਤਿਗੁਰ ਪਹਿ ਆਇਕੇ ।
ਕਰ ਪ੍ਰੀਤ ਪ੍ਰਨਾਮ ਆਦੇਸ ਕਹਾ ਸਮਝਾਇਕੇ ।
ਤੁਮ ਬਡੇ ਭਗਤ ਭਏ ਜਗਤ ਭੇਖ ਗੁਰ ਧਾਰੀਐ ।
ਗੁਰ ਗੋਰਖ ਸਮ ਭੂਤ[1] ਭਵਿਖ ਬਿਚਾਰੀਐ ॥ ੪ ॥
ਕਹਾ ਉਤਰ ਸਤਗੁਰ ਦਿਆਲ ਸੁਨੋ ਸਿਧ ਨਾਥ ਜੀ ।
ਜਬ ਪੂਰਾ ਸਤਿਗੁਰ ਦੇਖ ਭੇਖ ਧਰੋ ਮਾਥ ਜੀ ।
ਇਹੁ ਜੰਤ੍ਰ ਮੰਤ੍ਰ ਅਰੁ ਸਿਧ[3] ਮੋਹ[4] ਨਹੀ ਭਾਵਈ ।
ਹੋ ਨਾਟਕ-ਚੇਟਕ[5] ਕਰਤ ਜਗਤ ਬਸ ਆਵਈ ॥ ੫ ॥

**ਦੋਹਰਾ**

ਮਿਲ ਸਭ ਸਿਧ ਮਸਲਤ[6] ਕਰੀ ਸਿਧ-ਬਲ ਦੇਹ ਦਿਖਾਇ
ਦੇਖ ਸਿਧ-ਪਦੁ[8] ਰੀਝਈ ਤੋ ਭੇਖ ਲੇਹਗੋ[9] ਆਇ ॥ ੬ ॥

**ਛੰਤ**

ਕੋਊ ਚੜ ਅਕਾਸ ਡੋਲੇ ।
ਭਿਆਨਕ ਸਬਦ ਬੋਲੇ ।
ਕੋਊ ਤੜਤ[10] ਹੋਇ ਤੜਕੇ[11] ।
ਭਿਅੰਕਰ ਸਬਦ ਬਕੇ[12] ॥ ੭ ॥
ਕੋਊ ਹੋਇ ਮੇਘ[13] ਗਰਜੇ ।
ਹਇ ਅਗਨ ਪੁਜ ਲਰਜੇ* ।
ਕੋਊ ਪਾਥਰ ਬਰਖਾਵੇ[14] ।
ਹੋਇ ਪਵਨ ਬਿਰਛ ਉਡਾਵੇ ॥ ੮ ॥
ਹੋਇ ਬਾਘ[15] ਰੂਧ ਭੁਕਾਰੇ[10] ।
ਫੁੰਕਾਰ ਸਰਪ ਮਾਰੇ ।
ਚਲੇ ਆਂਧੀ ਅੰਧਕਾਰਾ ।
ਬਰਖੰਤ[17] ਮੂਸਲਾ-ਧਾਰਾ ॥ ੯ ॥
ਜਹਾ ਸਤਿਗੁਰੂ ਆਸੀਨਾ[18] ।
ਗਾਵੰਤ ਸਬਦ ਬੀਨਾ ।
ਵਹੁ ਖੈਰ[19] ਖਿਰਖ ਡੋਲੇ[20] ।
'ਰਹੋ'[21] ਬਚਨ ਦਿਆਲ ਬੋਲੇ ॥ ੧੦ ॥

---

1. ਲੰਘਿਆ ਸਮਾਂ । 2 ਆਉਣ ਵਾਲਾ ਸਮਾਂ । 3. ਸਿਧੀਆਂ । 4. ਮੈਨੂੰ । 5. ਦਿਖਾਵੇ । 6. ਸਲਾਹ, ਮਸ਼ਵਰਾ । 7. ਸਿੱਧੀ ਦੀ ਸ਼ਕਤੀ । 8 ਸਿੱਧੀ ਦੀ ਵਡਿਆਈ । ਦਰਜਾ । 9. ਲਏਗਾ । 10. ਬਿਜਲੀ । 11. ਕੜਕੇ । 12. ਬੋਲੇ । 13 ਬੱਦਲ । *ਇਹ ਤੁਕ ਮੂਲ ਵਾਲੀ ਹੱਥ ਲਿਖਤ ਵਿਚ ਨਹੀਂ ਹੈ । 14. ਵਰ੍ਹਾਵੇ । 15. ਸ਼ੇਰ । 16. ਧਾੜ੍ਹੇ । 17. ਵਰ੍ਹੇ । 18. ਆਸਣ । 19, ਖਦਿਰ ਬਿਰਛ (Mimosa catechu) 20. ਗਿਰਨ ਦੀ ਹਾਲਤ ਵਿਚ ਹੋਇਆ । 21. (ਬਾਬੇ ਨੇ ਕਿਹਾ) 'ਠਹਿਰ' ।

### ਦੋਹਰਾ

ਵੈ ਖੈਰ[1] ਬਿਰਛ ਉਡਨੇ ਲਗਾ ਰਖਿਓ ਦਿਆਲ ਧਰ ਹਾਥ ।
ਭਇਆ ਅਸਥਿਤ[2] ਮਨ ਸਿਖ ਜਿਮ ਜਿਸ ਗੁਰ ਕਰ[3] ਧਾਰਤ ਮਾਥ[4] ॥ ੧੧ ॥

### ਸੋਰਠਾ

ਜਾ ਕੀ ਸਿਧ[5] ਸਭ ਦਾਸ, ਤਾ ਕੋ ਸਿਧ-ਬਲੁ ਕਿਆ ਕਰੇ ।
ਕਲਾ[6] ਭਈ ਸਭ ਨਾਸ, ਖੈਂਚ ਸਿਧ ਸਤਗੁਰ ਲਈ ॥ ੧੨ ॥
ਭਇਆ ਸਿਧ ਬਲ ਛੂਛ[7], ਜਾਇ ਨਾਥ ਜੀ ਸੋ ਕਹਿਓ ।
ਕਥਾ ਲਈ ਸਭ ਪੂਛ, ਚਲ ਆਇ ਸਤਗੁਰ ਪਾਸ ॥ ੧੩ ॥

### ਰਸਾਵਲ ਛੰਤ

ਦਿਖੰਤ[8] ਨਾਥ ਦਿਆਲ ਕੋ ਹਸੇ ਅਨੰਦ ਸੋ ਭਰੇ ।
ਪਿਖੰਤ[9] ਦਿਆਲ ਨਾਥ ਕੋ ਆਦੇਸ ਪ੍ਰੀਤ ਸੋ ਕਰੇ ।
ਪ੍ਰਸੰਸ[10] ਨਾਥ ਦਿਆਲ ਬਾਲ ਰੂਪ ਸੇ ਬਚਨ ਕਹਾ ।
ਨਾਨਕ ਮਤਾ ਭਇਆ ਅਬੀ ਜੋ ਜੀਤ ਸਰਬ ਸੋ ਲਇਆ ॥ ੧੪ ॥

### ਸੋਰਠਾ

ਸਿਧ-ਮਤਾ ਅਸਥਾਨ. ਜਾਨਤ ਹੈ ਸਭ ਲੋਗ ਜਗ ।
ਕਰ ਜੀਤਾ ਸਭ ਕੋ ਗਿਆਨ, ਨਾਨਕ-ਮਤਾ[11] ਅਬ ਕਹਤ ਹੈ ॥ ੧੫ ॥

ਸਰਬ-ਸਿਧ ਬਾਚ[12] :—

### ਚੌਪਈ

ਹੇ ਬਾਲਾ ਜੀ ਤੁਮ ਧਨ ਜਗ ਭਗਤ ।
ਕਲੂਜੁਗੁ ਮੋ ਤੁਮਰੀ ਸਭ ਸਕਤ ।
ਨਾਨਕ-ਮਤੇ ਤੁਮਰਾ ਅਧਕਾਰ[13] ।
ਸਭ ਸਿਧਾ ਕੋ ਦੇਹੁ ਭੰਡਾਰ ॥ ੧੬ ॥
ਸੁਨੇ ਹਸੇ[14] ਨਾਥ ਜੀ ਬਚਨ ਬਖਾਨਾ ।
ਹੇ ਬਾਲਾ ਜੀ ! ਇਹ ਮਤਾ ਪੁਰਾਨਾ ।
ਇਛਆ[15] ਭੋਜਨ ਸਭ ਕੋ ਦੀਜੈ ।
ਖਾਇ ਤ੍ਰਿਪਤਾਇ[16] ਆਨੰਦ ਸੁਖ ਲੀਜੈ ॥ ੧੭ ॥

---

1. ਖਦਿਰ ਬਿਰਛ (Mimosa catechu) । 2. ਟਿਕਾਉ । 3. ਹੱਥ । 4. ਮਸਤਕ, ਸਿਰ । 5. ਸਿੱਧੀਆਂ । 6. ਸ਼ਕਤੀ । 7. ਤੁੱਛ । 8 ਦੇਖ ਕੇ । 9. ਦੇਖ ਕੇ । 10. ਪਰਸੰਸਾ ਕਰ ਕੇ । 11 ਉੱਤਰ ਪਦੇਸ ਵਿਚ ਜ਼ਿਲ੍ਹਾ ਨੈਨੀਤਾਲ ਦੀ ਤਸੀਲ ਸ਼ਤਾਰਗੰਜ ਅੰਦਰ ਪੀਲੀਭੀਤ ਤੋਂ 15 ਮੀਲ ਉੱਤਰ ਪੱਛਮ ਵਲ ਇਹ ਗੁਰਦੁਆਰਾ ਰੇਲਵੇ ਸਟੇਸ਼ਨ ਖਟੀਮਾ ਤੋਂ 10 ਮੀਲ ਪੱਛਮ ਵੱਲ ਹੈ । 12. ਸਾਰੇ ਸਿੱਧਾਂ ਦੇ ਬਚਨ । 13. ਅਧਿਕਾਰ 14. (ਗੁਰੂ ਨਾਨਕ ਦੇਵ ਜੀ) ਸੁਣ ਕੇ ਹਸੇ । 15. ਇੱਛਤ । 16. ਖਾ ਕੇ ਤ੍ਰਿਪਤ ਹੋ ਜਾਣ ।

ਤਬ ਸਭ ਸਿਧਨ ਕੋ ਕਹੇ ਗੁਰ-ਬਾਲਾ[1] ।
ਇਛਆ ਭੋਜਨ ਲੇਹੁ ਦਿਆਲਾ ।
ਤਸਮਈ[2] ਭੋਜਨ ਕਾ ਬਚਨ ਬਖਾਨਾ ।
ਆਏ ਕੂਪ[3] ਪਰ ਸਤਿਗੁਰ ਗਿਆਨਾ ॥ ੧੮ ॥
ਚਾਦਰ ਡਾਰ ਕੂਪ ਢਪ ਲੀਨਾ ।
ਅਮਿ-ਦ੍ਰਿਸਟ[4] ਤਾਹਿ ਪਰ ਕੀਨਾ ।
ਭਰ ਗਇਓ ਕੂਪ ਤਸਮਈ ਸੁੰਦਰ ।
ਸਰਬ ਸੁਆਦ ਰਸ ਤਾ ਕੇ ਅੰਦਰ ॥ ੧੯ ॥
ਕਰ ਪ੍ਰੇਮ-ਬਚਨ ਸਭ ਲੀਏ ਬੁਲਾਇ ।
ਆਏ ਸਭ ਪੰਗਤ[5] ਬੈਠਾਇ ॥ ੨੦ ॥*

### ਦੋਹਰਾ

ਜਬ ਇਛਆ ਭੋਜਨ ਕੀ ਕਹੀ ਲਈ ਪ੍ਰੀਤ ਦਿਆਲ ਮਨ ਧਾਰ ॥
ਅੰਮ੍ਰਿਤ ਪ੍ਰਸਾਦਿ ਤਸਮਈ ਪਾਕ[6] ਭਰ ਲੀਨ ਕੂਪ ਭੰਡਾਰ ॥ ੨੧ ॥

### ਚੌਪਈ

ਚਿੱਪੀ[7] ਸਕਤ[8] ਕੀ ਆਗੈ ਧਰੇ ।
ਖਪੇ ਸਭ ਨਦੀ ਏਕ ਨਹੀ ਭਰੇ ।
ਬੂਝੀ ਪ੍ਰਭ ਇਨ ਕੀ ਚਤੁਰਾਈ[9] ।
ਚਿਪੀ ਮਾਹਿ ਸਿਧ ਠਹਰਾਈ ॥ ੨੧ ॥*
ਤਬ ਨਿਜ ਚਿੱਪੀ ਸਤਗੁਰ ਕਰ[10] ਲੀਨੀ ।
ਚਿੱਪੀ ਸੋਂ ਚਿੱਪੀ ਭਰ ਦੀਨੀ ।
ਖਾਇ ਅਘਾਇ[11] ਸਭ ਸਿੱਧ ਬਿਗਸਾਨੇ[12] ।
ਭਰੀ ਚਿੱਪੀ ਰਹੀ ਨਹੀ ਘਟੀ ਸਮਾਨੇ ॥ ੨੨ ॥
ਪੁਨ[13] ਕਹਾ ਗੰਗਾ ਆਵੈ ਪਰਥਾਹ ।
ਚੁਲੀ ਕਰੇ ਕੰਠੇ[14] ਪਰ ਤਾਹ ।
ਫਾਹੌੜੀ[15] ਕੋ ਆਗਿਆ ਗੁਰ ਕਰੀ ।
ਲੇ ਆਈ ਪਰਵਾਹੁ[16] ਤਿਹ ਘਰੀ[17] ।

1. ਗੁਰੂ ਨਾਨਕ ਦਵ ਜੀ । 2. ਖੀਰ । 3. ਖੂਹ ਜਿਸ ਵਿਚ ਥੋੜਾ ਪਾਣੀ ਹੋਵੇ । 4. ਮਿਠੀ ਨਜਰ । 5. ਕਤਾਰ । 6. ਦੋਸ ਰਹਿਤ, ਪਵਿਤਰ । *ਭਾਸ਼ਾ ਵਿਭਾਗ ਦੇ ਮੂਲ ਖਰੜੇ ਵਿਚ ਨੰਬਰ ਨਹੀਂ ਦਿਤਾ ਗਿਆ ਇਸ ਲਈ ਅਸਲੀ ਤਰਤੀਬ ਵਿਚ ਫਰਕ ਪੇ ਗਿਆ ਸੀ । 7. ਕਰਮੰਡਲ । 8 ਸਕਤੀ । 9. ਚਲਾਕੀ । 10. ਹੱਥ । 11 ਰੱਜਣਾ । 12. ਖੁਸ ਹੋਏ । 3. ਫੇਰ । 14. ਕਿਨਾਰਾ । 15. ਫਹੁੜੀ । 16. ਵਹਿਣ । 17. ਘੜੀ ਸਮਾ ।

ਤਬ ਸਭ ਸਿੱਧਨ ਆਚਮਾਨ[1] ਲੀਨੇ ।
ਬਜਾਇ ਨਾਦ ਮਹਾ ਸੁਖ ਭੀਨੇ[2] ।
ਪੁਨ ਗੁਰ ਗੋਰਖ ਬਚਨ ਬਖਾਨਾ[3] ।
ਸੁਨੋ ਬਾਲਾ ਜੀ ਪਰਮ ਗਿਆਨਾ ॥ ੨੪ ॥
ਤੁਮਰਾ ਗੁਰੂ ਜਗ ਮੇਂ ਨਹੀ ਕੋਈ ।
ਤੁਮਰਾ ਗੁਰੂ ਤੁਮ ਹੀ ਤੇ ਹੋਈ ।
ਪ੍ਰਗਟੇ ਤੁਮਰੇ ਅੰਗ ਤੇ ਜੋਈ ।
ਧਾਰੋਗੇ ਤਾ ਕੋ ਗੁਰ ਸੋਈ ॥ ੨੫ ॥

**ਦੋਹਰਾ**

ਆਦੇਸ[4] ਸਬਦ ਕਰ ਸਭ ਚਲੇ ਆਲੋਪ[5] ਭਏ ਨਾ ਦਿਖਾਇ ।
ਪਵਨ[6] ਮੇਂ ਪਵਨ ਸੁੰਨ[7] ਮੇਂ ਸੁੰਨੰ ਐਸੋ ਕੌਤਕ ਲਖਿਓ ਨਾ ਜਾਇ ॥ ੨੬ ॥

**ਦੋਹਰਾ**

ਰਾਜਾ ਆਇ ਚਰਨਨ[8] ਲਗੇ ਮਨ ਮੇਂ ਪ੍ਰੇਮ ਬਢਾਇ ।
ਲੇ ਆਗਿਆ ਸਤਗੁਰ ਦਿਆਲ ਕੀ ਐਸੀ ਜੁਗਤ ਬਨਾਇ ।

**ਸੋਰਠਾ**

ਰਖੇ ਟਹਿਲੀਏ[9] ਰਾਇ ਸਤਗੁਰ ਨਾਮ ਲੰਗਰ ਕਰਾ ।
ਦੀਨੇ ਚਉਦਹ ਗਾਉ ਸਤਗੁਰ ਕੀ ਭੇਟਾ ਕਰੀ ॥ ੨੮ ॥

ਸਾਖੀ ਪੂਰਨ ਹੋਈ ।

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ । ੪੦ ।

## ਆਗੇ ਸਤਿਗੁਰ ਪੰਜਾਬ ਕੋ ਚਲੈਗੇ

**ਸੋਰਠਾ**

ਸਤਗੁਰ ਪ੍ਰਮਾਨੰਦ ਚਲੇ ਦੇਸ ਪੰਜਾਬ ਕੋ
ਮਰਦਾਨਾ ਲੀਏ ਸੰਗ ਪ੍ਰਗਟੇ ਭੇ ਹਰੇ ਨਿਕਟਿ ਪ੍ਰਭਾ

**ਮਰਦਾਨਾ ਬਾਚ :**

ਹੇ ਦਿਆਲ ਪੂਰਨ ਸਕਤ[10] ।
ਸੁਬਹਾਨ ਤੇਰੀ ਭਗਤ ।
ਮੈ ਸੁਰਤ[11] ਘਰ ਕੀ ਧਰੋ ।

---

1. ਕੁਰਲੀ, ਭਜਨ ਕਰਨ ਤੋਂ ਪਹਿਲਾਂ ਪਾਣੀ ਨਾਲ ਕੁਰਲੀ ਕਰਕੇ ਮੂੰਹ ਸਾਫ ਕਰਨਾ । 2. (ਆਨੰਦ ਵਿਚ) ਭਿੱਜੇ । 3. ਕਿਹਾ, ਬੋਲਿਆ । 4. ਯੋਗੀਆਂ ਦਾ ਸ਼ਿਸ਼ਟਾਚਾਰ ਦਾ ਸ਼ਬਦ । 5. ਗਾਇਬ । 6. ਹਵਾ । 7. ਆਕਾਸ਼ । 8. ਪੈਰ । 9. ਸੇਵਾਦਾਰ, ਨੌਕਰ ਚਾਕਰ । 10 ਸ਼ਕਤੀ । *ਇਹ ਤੁਕ ਮਲ ਖਰੜੇ ਵਿਚ ਨਹੀਂ । 11. ਖਿਆਲ ।

ਜੋ ਬਚਨ ਹੋਇ ਸੁ ਕਰੋਂ ॥ ੨ ॥
ਸੁਨਹੋ ਮਰਦਾਨਾ ਮੀਤ ।
ਦਿੜ[2] ਰਾਖੀਏ ਮਨ ਚੀਤ ।
ਤ੍ਰੈ[3] ਦਿਸ[4] ਕੀਨਾ ਗਵਨ[5] ।
ਪਸਚਮ ਦਿਸਾ ਕੋ ਗਵਨ ॥ ੩ ॥
ਸੁਧ ਲੇਹੁ ਘਰ ਕੀ ਆਇ ।
ਚਲੋ ਚੀਤ ਰਾਖੋ ਥਾਇ ।
ਤਬ ਕੀਆ ਦਿਆਲ ਪਿਆਨ[6] ।
ਟਿਲੇ ਪਹੁਚੇ ਆਨ ॥ ੪ ॥
ਟਿਲੇ ਗਏ ਗੁਰ ਧੀਰ ।
ਤਹਾ ਬਾਲ ਨਾਥ ਹੈ ਪੀਰ ।
ਤਿਸ ਮਿਲੇ ਸਤਿਗੁਰ ਜਾਇ ।
ਕੀਆ ਪ੍ਰੀਤ ਲੀਏ ਬੈਠਾਇ ॥ ੫ ॥

### ਦੋਹਰਾ

ਬਾਲ ਨਾਥ ਪੂਛਾ ਪ੍ਰਭੂ ਤੁਮ ਕਵਨ ਨਾਮ ਕਿਆ ਭੇਖ[7] ।
ਦੀਸੇ ਬਾਲਕ ਗ੍ਰਿਸਤ-ਰੂਪ ਮਾਥੇ ਭਗਤ ਬਿਸੇਖ[8] ॥ ੬ ॥

### ਚੋਪਈ

ਨਾਨਕ ਨਾਮ ਹਮਾਰਾ ਕਹੀਏ ।
ਸੰਤ ਸਮਾਗਮ[9] ਮਿਲ ਸੁਖ ਲਹੀਏ ।
ਸੁਨ ਪੀਰ ਪੁਰਾਤਨ ਦੇਖਨ ਆਏ ।
ਦੇਖਾ ਦਰਸਨ ਅਤਿ ਸੁਖ ਪਾਏ ॥ ੭ ॥

**ਨਾਥ ਬਾਚ :**

ਸੁਨੋ ਨਾਨਕ ਜੀ ਤੁਮ ਬਡੇ ਭਗਤ ਹੋ ।
ਸੁਨਾ ਆਗੇ ਤੁਮ ਬਡੀ ਸਕਤ[10] ਹੋ ।
ਭੇਖ ਜੋਗ ਕੋ ਲੀਜੇ ਧਾਰ ।
ਪਾਵੋ ਸੁਖ ਸਿਧ ਭਰੇ ਭੰਡਾਰ ॥ ੮ ॥

1. ਖਿਆਲ । 2. ਟਿਕਾ ਕੇ ਪਕਾ ਕਰਕੇ । 3. ਤਿੰਨ । 4. ਦਿਸਾ, ਪਾਸੇ । 5. ਘੱਮਣਾ 6. ਗਮਨ, ਜਾਤਰਾ । 7. ਭੇਸ । 8 ਅਧਿਕਤਾ । 9 ਮੇਲ । 10. ਸ਼ਕਤੀ ।

**ਗੁਰ ਨਾਨਕ ਬਾਚ :**

ਭੇਖ ਜੋਗ ਕਾ ਮੋਹਿ ਸੁਨਾਵੋ ।
ਮਾਤਾ ਕਵਨ ਸੁਨ ਮਨ ਸਖ ਪਾਵੋ ।
ਬੂਝ ਸਮਝੇ ਬਿਨ ਗੁਰ ਕਰੇ ।
ਧਰੇ ਭੇਖ ਕੋਊ ਕਾਜ ਨ ਸਰੇ । ੯

**ਨਾਥ ਬਾਚ :**

ਮਦ੍ਰਾ[1] ਨਾਥ ਕੀ ਕਾਨ ਸੁਹਾਇ ।
ਸੇਲੀ[2] ਸਿੰਙੀ[3] ਨਾਦ[4] ਬਜਾਇ ।
ਡੰਡ[5] ਕਮੰਡਲ[6] ਗੇਰੂ ਬਸਤ੍ਰ ।
ਸਾਧੇ ਪਵਨ ਪਿੰਡ ਹੋਇ ਅਸਥਿਰ । ੧੦

**ਦੋਹਰਾ**

ਪਰਵਿਰਤ[7] ਭੇਖ ਏਹੁ ਬਾਲ ਨਾਥ ਬਿਨਾ ਭਗਤ ਨ ਪਾਯਤ ਗਿਆਨ ।
ਛੂਛ[8] ਭੇਖ ਧਾਰੋ ਨਹੀਂ ਮਿਟੇ ਨ ਮਨ ਅਭਿਮਾਨ । ੧੧

**ਬਾਲ ਨਾਥ ਬਾਚ :**

**ਚੌਪਈ**

ਕਵਨ[9] ਭੇਖ ਜੋ ਤੁਮ ਕੋ ਭਾਵੈ ।
ਗੁਰ ਗੋਰਖ ਸਮ[10] ਕੋਊ ਨਜਰ ਨ ਆਵੈ ।
ਹਮ ਕੋ ਨਿਜ ਮਤ[11] ਦੇਹੁ ਸੁਨਾਇ ।
ਕਵਨ ਸਰੂਪ ਤੁਪ ਧਾਰੋ ਤਾਹਿ । ੧੨

**ਦੋਹਰਾ**

ਪ੍ਰਭ ਮ੍ਰਦਾਨੇ ਕੋ ਕਹਾ ਲੇਹੁ ਰਬਾਬ ਬਜਾਇ ।
ਮੈ ਜੋ ਕਹਤ ਹੋ ਸਬਦ ਤੁਹਿ ਗਾਵੋ ਨਾਥ ਸੁਨਾਇ । ੧੩

ਬਾਬੇ ਜੀ ਸਬਦ ਕਹਾ ਮਰਦਾਨੇ ਬਾਲ ਨਾਥ ਕੋ ਸੁਨਾਇਆ—

ਮੁੰਦ੍ਰਾ[12] ਤੇ ਘਟ[13] ਭੀਤਰਿ ਮੁੰਦ੍ਰਾ ਕਾਇਆ ਕੀਜੈ ਖਿੰਥਾਤਾ[14] ।
ਪੰਚ ਚੇਲੇ[15] ਵਸ ਕੀਜਹਿ ਰਾਵਲ[16] ਇਹੁ ਮਨੁ ਕੀਜੈ ਡੰਡਾਤਾ[17] । ੧
ਜੋਗ ਜੁਗਤਿ ਇਵ ਪਾਵਸਿਤਾ[18] ।
ਏਕੁ ਸਬਦੁ ਦੂਜਾ ਹੋਰੁ ਨਾਸਤਿ[19] ਕੰਦ ਮੂਲਿ[20] ਮਨੁ ਲਾਵਸਿਤਾ[21] ॥ ੧ ॥ ਰਹਾਉ ।

---

1 ਮੁੰਦਰਾਂ । 2. ਕਾਲੀ ਉਨ ਜਾਂ ਕਾਲੇ ਰੇਸ਼ਮ ਦੀ ਗੁੰਦਵੀਂ ਇਕ ਰਸੀ ਜਿਸ ਨੂੰ ਫਕੀਰ ਸਿਰ ਉਪਰ ਸਾਫੇ ਜਾਂ ਟੋਪੀ ਤੇ ਬਨ੍ਹਦੇ ਹਨ ਜਾਂ ਜਨੇਊ ਵਾਂਗ ਪਹਿਨਦੇ ਹਨ । 3. ਜੋਗੀਆਂ ਦੀ ਤੁਰ੍ਹੀ ਜੋ ਸਿੰਗ ਦੀ ਹੁੰਦੀ ਹੈ । 4. ਜੋਗੀਆਂ ਦੀ ਸਿਙੀ ਆਦਿ ਸ਼ਬਦ । 5 ਡੰਡਾ । 6. ਚਿੱਪੀ । 7. ਓਪਰਾ । 8. ਤੁਛ, ਹਲਕਾ । 9. ਕਿਹੜਾ । 10. ਬਰਾਬਰ, ਵਰਗਾ । 11. ਧਰਮ । 12. ਕੰਨ ਵਿਚ ਪਹਿਨਿਆ ਜੋਗੀਆਂ ਦਾ ਕੁੰਡਲ । 13. ਹਿਰਦਾ । 14. ਖਫਣੀ । 15. ਪੰਜੇ ਗਿਆਨ ਇੰਦਰੇ । 16 ਹੇ ਜੋਗੀ ! 17. ਡੰਡਾ (ਜੋਗੀਆਂ ਪਾਸ ਬਲ ਦਾ ਨਿਸ਼ਾਨ ਹੈ) । 18 ਪਾਈ ਜਾਵੇਗੀ । 19 ਨਹੀਂ ਹੈ । 20. ਫਲ ਫੁੱਲ । 21. ਲਾਉਣਾ ।

ਤਿਸ ਕਾ ਅਰਥ :

ਹੇ ਬਾਲ ਨਾਥ ਜੀ ! ਗੁਰ ਕਾ ਸਬਦ ਮੇਰੇ ਘਟ[1] ਮੁੰਦਰਾ ਹੈ ਅਰੁ ਕਾਇਆ ਰੂਪੀ ਖਿੰਥਾ[2] ਹੈ ਅਰੁ ਪੰਚ ਦੋਖ ਵਸ ਕਰਨਾ ਏਹੁ ਚੇਲੇ ਭਏ । ਇਸ ਮਨ ਕੋ ਡੰਡਾ ਕਰਨਾ ਅਰਥ ਏਹ ਜੋ ਮਨ ਬਸ ਭਇਆ, ਜੋਗ ਕੀ ਜੁਗਤ ਪ੍ਰਾਪਤ ਭਈ ਅਤੁ ਏਕ ਸਬਦ ਬ੍ਰਹਮ ਮੋ ਲੀਨ ਹੋਤਾ ਹੈ ਅਰ ਜਬ ਸਰਬ ਪਦਾਰਥ ਭੋਗੋਂ ਸੋ ਉਦਾਸ ਭਇਆ ਤਬ ਕੰਦ ਮੂਲ ਏਹੀ ਹੈ । ?

**ਪਉੜੀ ਦੂਜੀ ਕਹੀ :**

ਮੂੰਡਿ[3] ਮੂੰਡਾਇਐ[4] ਜੇ ਗੁਰ ਪਾਈਐ ਹਮ ਗੁਰੁ ਕੀਨੀ ਗੰਗਾਤਾ[5] ।
ਤ੍ਰਿਭਵਣ[6] ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ[7] । ੨

ਅਰਥ :

ਹੇ ਨਾਥ ! ਮੂੰਡ ਮੂੰਡਾਏ ਜੋ ਮੂੰਡਨਹਾਰ ਗੁਰ ਭਇਆ ਤੋ ਗੰਗਾ ਹੀ ਬਡਾ ਹੈ ਜਹਾ ਸਭ ਮੂੰਡ ਮੂੰਡਾਇ ਜਾਤੇ । ਤ੍ਰਿਭਵਨ ਤਾਰਨਹਾਰ ਸੁਆਮੀ ਹੈ । ਤਿਸ ਕੋ ਅੰਧ ਚੇਤਤੇ ਨਾਹੀ । ਇਹੁ ਅਚਰਜ ਦੇਖੀਐ ।

**ਪਉੜੀ ਤੀਜੀ ਕਹੀ :**

ਕਰਿ ਪਟੰਬੁ[8] ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ[9] ।
ਏਕਸ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ[10] ਕੀ[11] ਧਾਵਸਿਤਾ[12] । ੩

ਤਿਸ ਕਾ ਅਰਥ :

ਹੇ ਜੋਗੀ ! ਹਛੇ ਸੁੰਦਰ ਬਸਤ੍ਰ ਸਰੂਪ ਬਨਾਇ ਮੀਠੀ ਬਾਤਾ ਸੁਨਾਵਨੀ ਅਰੁ ਲੋਕੋ ਕਾ ਮਨ ਮੋਹਨਾ । ਇਸ ਕਿਰਿਆ ਕਰਮਨ[13] ਕਾ ਸੰਸਾ[14] ਤੋ ਦੂਰ ਨਹੀ ਹੋਤਾ । ਤਾਤੇ ਹਰਿ ਚਰਨਨ ਕੋ ਲਗਾਵੈ, ਤਬ ਲਬ ਲੋਭ ਕੀ ਧਾਵਨਾ ਮਿਟ ਜਾਵੇ, ਕਾਹੇ ਕੋ ਉਪਜੈ ।

ਜਪਸਿ[15] ਨਿਰੰਜਨੁ ਰਚਸਿ[16] ਮਨਾ ।
ਕਾਹੇ ਬੋਲਹਿ ਜੋਗੀ ਕਪਟੁ ਘਨਾ[17] ॥ ੧ ॥ ਰਹਾਉ ।

ਰਹਾਉ ਕਾ ਅਰਥ :

ਹੇ ਜੋਗੀ ! ਮਨ ਕੋ ਨਿਹਚਲ ਕਰਕੇ ਧਿਆਨ ਮੈ ਲਗਾਵਨਾ । ਬਿਨਾ ਇਸ ਤੇ ਹੋਰ ਬੋਲਨਾ ਕਪਟ ਹੈ ।

**ਪਉੜੀ ਚਉਥੀ ਕਹੀ :**

ਕਾਇਆ ਕਮਲੀ ਹੰਸ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ[18] ।
ਪ੍ਰਣਵਤਿ[19] ਨਾਨਕੁ ਨਾਗੀ[20] ਦਾਝੈ[21] ਫਿਰਿ ਪਾਛੈ ਪਛੁਤਾਣੀਤਾ[22] ॥ ੪ ॥

1. ਹਿਰਦਾ । 2. ਖਫਣੀ । . ਸਿਰ । 4. ਮੁਨਾਇਆ । 5. ਗੰਗਾ ਦੇ ਕਿਨਾਰੇ । 6. ਤਿੰਨ ਲੋਕ, ਜਮੀਨ ਸੁਰਗ ਤੇ ਪਤਾਲ । 7. ਅੰਨ੍ਹਾ । 8. ਪਖੰਡ । 9. ਜਾਂਦਾ । 10. ਲਾਲਚ । 11 ਕਾਸ ਨੂੰ ? 12. ਭੱਜਦਾ ਹੈ । 13. ਕੰਮਾਂ । 14. ਡਰ । 5 ਜਾਪ ਕਰ । 16. ਰਚਾ । 17. ਬਹੁਤਾ । 18. ਲੰਘ ਗਈ । 19 ਬੇਨਤੀ ਕਰਦਾ ਹੈ । 20. ਨੰਗੀ । 21. ਸੜਦੀ ਹੈ । 22. ਪਛਤਾਉਂਦਾ ਹੈ ।

ਅਰਥ :

ਹੇ ਨਾਥ ਜੀ ! ਕਾਂਇਆ ਜੀਵ ਕਾ ਤੋ ਇਹ ਸੁਭਾਇ ਹੈ । ਕਾਇਆ ਜੜ ਜੀਉ ਅਗਿਆਨੀ, ਮੇਰੀ ਮੇਰੀ ਕਰਤੇ ਬਿਤੀਤ ਹੁਆ । ਜਬ ਮੂਆ ਕਾਇਆ ਕੋ ਜਲਾਇਆ ਅਰੁ ਜੀਵ ਕੋ ਜਨਮ ਮਰਨ ਕਾ ਪਛਤਾਵਾ ਰਹਾ । ਤਬ ਕਿਆ ਹੋਇ ਸਕੇ ?

**ਦੋਹਰਾ**

ਤੁਮ ਜੋ ਕਹਤੇ ਹੋ 'ਭੇਖ ਲੇਹੁ ਇਹੁ ਮੇਰੇ ਮਤ ਕਾ ਜੋਗ ।'
ਅਵਰ ਜੋਗ ਨਹੀਂ ਕਾਮ ਮਮ[1] ਦੀਸਤ ਮਾਇਆ ਰੋਗ ॥ ੧੪ ॥

**ਚੌਪਈ**

ਸਤਗੁਰ ਬਚਨ ਨਾਥ ਜਬ ਸੁਨੇ ।
ਬੁਡੇ[2] ਬਿਚਾਰ ਸੀਸ ਤਬ ਧੁਨੇ[3] ।
ਬਿਚਾਰਤ ਬਚਨ ਮਗਨ[4] ਭਏ ਬਾਲ ।
ਇਹ ਬਡਾ ਭਗਤ ਹੈ ਗਿਆਨ ਗੁਲਾਲ ॥ ੧੫ ॥
ਬਾਬੇ ਕੋ ਪਰਸੰਸਤ[5] ਭਇਆ ।
ਆਦੇਸ[6] ਆਦੇਸ ਬਚਨ ਮੁਖ ਕਹਿਆ ।
ਕਲ[7] ਮੋ ਭਗਤ ਤੁਮਾਰੀ ਗਨੀ ।
ਦਖੋ ਬਾਲਕ ਨਾਮ ਕੇ ਧਨੀ ॥ ੧੬ ॥
ਬਡੇ ਭਾਗ ਤੁਮ ਦਰਸਨ ਭਇਆ ।
ਅਬਗਤ[8] ਭਗਤ ਅਬਗਤ[9] ਕੀ ਦਇਆ ।
ਕਲਜੁਗ ਮੋ ਤੁਮ ਤਾਰਨ-ਹਾਰੇ ।
ਜਿਸ ਚਾਹੋ ਤਿਸ ਕਰੋ ਉਧਾਰੇ ॥ ੧੭ ॥
ਬ ਲ ਨਾਥ ਸੋ ਬਿਦਿਆ ਭਏ ।
ਅਤ ਮਨ ਮਗਨ ਬਾਲ ਜੀ ਭਏ ।
ਚਲੇ ਚਲੇ ਕਿਰਾਣੇ ਆਏ ।
ਭਰਥਰੀ ਅਸਲ ਤਹਾ ਸੁਹਾਏ ॥ ੧੮ ॥

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ । ੪੧ ॥

1. ਮੇਰੇ । 2. ਡੁੱਬ ਕੇ (ਵਿਚਾਰ ਅੰਦਰ) 3. ਤਦ ਸਿਰ ਹਿਲਾਉਣ ਲੱਗਾ । 4. ਪਰਸੰਨ । 5. ਖੁਸ਼ । 6. ਯੋਗੀਆਂ ਦਾ ਪਰਸਪਰ ਮਿਲਣ ਸਮੇਂ ਸ਼ਿਸ਼ਟਾਚਾਰ (ਆਦਰਮਾਨ) ਦਾ ਸ਼ਬਦ । 7. ਕਲ-ਜੁਗ 8. ਜੋ ਜਾਣੀ ਨਾ ਜਾਵੇ । 9. ਪਾਰਬ੍ਰਹਮ ।

## ਆਗੇ ਸਾਖੀ ਕਿਰਾਣੇ ਅਸਥਾਨ ਕੀ, ਭਰਥਰੀ ਨਾਥ ਕਾ ਆਸਨ ਪਰਬਤ ਪਰ ਹੈ, ਤਹਾ ਮੇਲਾ ਥਾ । ਸੋ ਚਰਚਾ ਨਿਰੂਪਣ ਹੋਇਗੀ ।

### ਦੋਹਰਾ

ਕਿਰਾਣੇ ਕੋ ਸਤਗੁਰ ਗਏ ਮਰਦਾਨਾ ਲੀਏ ਨਾਲ ।
ਜਹਾ ਜੋਗੀ ਬੈਠੇ ਹੁਤੇ[1] ਤਹਾ ਆਸਨ ਕੀਆ ਦਿਆਲ[2] ॥ ੧ ॥

### ਚੌਪਈ

ਤਹਾ ਮੇਲਾ ਜੋਗੀ ਬਹੁ ਆਏ ।
ਸਭ ਜਾਤ੍ਰੀ[3] ਆਇ ਅਸਥਾਨ ਪੁਜਾਏ ।
ਅਸਥਾਨ ਮਹੰਤ ਭੰਡਾਰਾ ਕਰਾ ।
ਮਾਸ ਮਦਰਾ[4] ਅਉਰ ਪਾਕ[5] ਸਭ ਧਰਾ ॥ ੨ ॥
ਪਤ੍ਰ ਧਿਆਨ ਕਾ ਸਮਾ ਜਬ ਆਇਆ ।
ਪੰਕਤ ਬੈਠੀ ਪਤ੍ਰ ਧਰਾਇਆ ।
ਪ੍ਰਥਮ[6] ਮਦਰਾ ਵਰਤਾਰਾ ਕੀਨਾ ।
ਸਰਬ ਭੇਖ ਕੋ ਮਦਰਾ ਦੀਨਾ ॥ ੩ ॥
ਲੇ ਮਦਰਾ ਸਤਗੁਰ ਪਹਿ ਆਏ ।
ਭਰ ਪਿਆਲਾ ਆਗੇ ਰਖਵਾਏ ।
ਕਹਾ ਦਿਆਲ, 'ਜੋਗੀ ਅਭਰਾਮ[1] ।
ਹੋਛਾ[8] ਮਦ ਹਮਰੇ ਨਹੀਂ ਕਾਮ ।' ॥ ੪ ॥
ਏਤੇ ਮੋ[9] ਭਰਥਰੀ ਜੀ ਆਏ ।
ਸਤਗੁਰ ਦੇਖ ਮਨ ਤਨ ਸੁਖ ਪਾਏ ।
ਆਇ ਬਾਬਾ ਕੋ ਕੀਆ ਆਦੇਸ ।
ਨਿਰਮਲ ਚਿੱਤ ਮਨ ਭਗਤ ਪ੍ਰਵੇਸ ॥ ੪ ॥

### ਦੋਹਰਾ

ਭਰਥਰੀ ਮਨ ਬੀਚਾਰਿਆ ਆਏ ਬਾਲਾ ਦਿਆਲ ।
ਕਛੁ ਚਰਚਾ[10] ਕਰੋ ਅੰਮ੍ਰਿਤ ਝਰੇ ਸੁਫਲ ਦਰਸਨ ਇਹ ਕਾਲ । ੬ ॥

ਭਰਥਰੀ ਬਾਚ :—

### ਚੌਪਈ

ਹੇ ਸੰਤ ਕੀਜੇ ਮਦਰਾ ਯਹ ਪਾਨ ।
ਜੋਗੀ ਕੇ ਮਤ[11] ਮੇਂ ਪਰਵਾਨ ।

---

1. ਸਨ । 2. ਗੁਰੂ ਨਾਨਕ ਦੇਵ ਜੀ । 3. ਯਾਤ੍ਰੀ. ਯਾਤਰਾ ਕਰਨ ਵਾਲੇ । 4. ਸ਼ਰਾਬ । 5 ਪਕਿਆ ਹੋਇਆ ਅੰਨ, ਰਸੋਈ । 6. ਪਹਿਲਾਂ । 7. ਸੁੰਦਰ । 8. ਤੁੱਛ । 9. ਇੱਕੋ ਵਿੱਚ । 10. ਪ੍ਰਸ਼ਨ ਉੱਤਰ । 5. ਧਰਮ ।

ਕਹਾ ਦਿਆਲ ਇਹ ਹੰਛਾ[1] ਅਮਲ ।
ਉਤਰ ਜਾਇ ਮਨ ਹੋਇ ਨ ਬਿਮਲ[2] ॥ ੭ ॥

ਅਮ੍ਰਿਤ-ਮਦਰਾ[3] ਪੀਵੈ ਸੰਤ ।
ਅਸਥਿਰ[4] ਹੋਇ ਉਤਰੇ ਨਹੀ ਤੰਤ ।
ਜਨਮ ਮਰਨ ਦੁਖ ਸਭ ਜਾਇ ।
ਮਗਨ ਹੋਇ ਰਹੇ ਤ੍ਰਿਪਤਿ[5] ਅਘਾਇ[6] ॥ ੮ ॥

ਕਰ[7] ਜੋਰ ਭਰਥਰੀ ਫਿਨੇ[8] ਬਖਾਨਾ[9] ।
ਕਹੋ ਬਿਧ ਮਦਰੰ ਕੀ ਸੰਤ ਪ੍ਰਧਾਨਾ ।
ਵਹ ਅਮ੍ਰਿਤ ਪੀ ਤੁਮ ਰਹੇ ਅਘਾਇ ।
ਕਹੋ ਜੁਗਤ ਸਭ ਮੋਹਿ ਸਮਝਾਇ ॥ ੯ ॥

ਮਰਦਾਨੇ ਕੋ ਗੁਰ ਆਗਿਆ ਕਰੀ ।
ਰਬਾਬ ਸੁਧਾਰੋ ਸਬਦ ਉਚਾਰੀ ॥ ੧੦ ॥

ਭਰਥਰੀ ਨਾਥ ਕੋ ਸਬਦ ਸੁਨਾਇਆ :—

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ[10] ਕਰਿ ਕਰਣੀ ਕਸੁ[11] ਪਾਈਐ ।
ਭਾਠੀ ਭਵਨੁ[12] ਪ੍ਰੇਮ ਕਾ ਪੋਚਾ[13] ਇਤੁ ਰਸਿ ਅਮਿਉ[14] ਚੁਆਈਐ ॥ ੧ ॥

ਤਿਸ ਕਾ ਅਰਥ :

ਹੇ ਭਰਥਰੀ ਨਾਥ ਜੀ ! ਗਿਆਨ ਰੂਪੀ ਧਾਵੇ ਕੇ ਫੂਲ ਕਰੀਏ । ਜੋ ਸੋ ਸੰਤ-ਜੁਗਤ ਹੈ ਏਹੀ ਮਸਾਲੇ ਕਰਣੀ ਰੂਪੀ ਪਾਇਆ ਚਾਹੀਐ । ਭਾਠੀ ਜੋ ਕਾਇਆ ਹੈ ਪ੍ਰੇਮ ਰੂਪੀ ਪੋਚਾ ਕਰ ਕੇ ਮਹਾ ਅੰਮ੍ਰਿਤ ਰੂਪੀ ਮਦਰਾ ਚੁਆਈਐ । ੧ ।

ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ-ਰੰਗ[15] ਰਚਿ ਰਹਿਆ ।
ਅਹਿ[16] ਨਿਸਿ[17] ਬਨੀ ਪ੍ਰੇਮ ਲਿਵ ਲਾਗੀ ਸਬਦ ਅਨਾਹਦ ਗਹਿਆ[18] ॥ ੧ ॥ ਰਹਾਉ ॥

ਤਿਸ ਕਾ ਅਰਥ :

ਹੇ ਭਰਥਰੀ ਜੀ ! ਐਸਾ ਰਾਮ-ਰਸ ਮਦਰਾ ਪੀਆ ਤਬ ਮਤਵਾਰੇ ਭਏ । ਸਦਾ ਹੀ ਸਹਜ

---

1. ਤੁੱਛ । 2. ਮੈਲ ਰਹਿਤ, ਪਵਿਤ੍ਰ । 3. ਗੁਰੂ ਦੀ ਸਿਖਿਆ । ਗੁਰ-ਦੀਖਿਆ । 4. ਅਚਲ, ਦ੍ਰਿੜ੍ਹ । 5. ਪ੍ਰਸੰਨ, ਖੁਸ਼ । 6. ਨੱਕ ਤਕ ਰੱਜਣਾ । 7 ਹੱਥ । 8. ਬੇਨਤੀ । 9 ਕੀਤੀ । 10. ਮਹੂਏ ਦੇ ਫੁੱਲ ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ । 11. ਕਿਕਰ ਦੇ ਸੱਕ । 12. ਭਾਵਨਾ, ਸ਼ਰਧਾ । 13 ਭਾਫ ਠੰਡੀ ਰੱਖਣ ਲਈ ਕਸ਼ੀਦ ਕਰਨ ਵਾਲੇ ਭਾਂਡੇ ਨੂੰ ਠੰਢੇ ਪਾਣੀ ਦਾ ਪੋਚਾ ਦੇਂਦੇ ਹਨ । 14. ਅੰਮ੍ਰਿਤ । 15. ਗਿਆਨ-ਰੰਗ । 16. ਦਿਨ । 17. ਰਾਤ । 18. ਫੜਿਆ, ਅੰਦਰ ਵਸਾਇਆ ।

**ਸੂਰਾ : (ਸਲੋਕ ਮ: ੧)**

ਮਿਹਰ[1] ਮਸੀਤਿ ਸਿਦਕੁ ਮੁਸਲਾ[2] ਹਕੁ ਹਲਾਲੁ ਕੁਰਾਣੁ ।
ਸਰਮ[3] ਸੁੰਨਤਿ ਸੀਲੁ[4] ਰੋਜਾ ਹੋਹੁ[5] ਮੁਸਲਮਾਣੁ ।
ਕਰਣੀ ਕਾਬਾ[6] ਸਚੁ ਪੀਰੁ ਕਲਮਾ ਕਰਮ ਨਿਵਾਜ[7] ।
ਤਸਬੀ[8] ਸਾ ਤਿਸੁ ਭਾਵਸੀ ਨਾਨਕ ਰਖੈ ਲਾਜ । ੧ ।

**ਸਵਾਲ**

ਬੈਂਤ— ਮੁਸਲਮਾਨ ਮਸਾਵੈ[9] ਆਪ ।
ਸਿਦਕ[10] ਸਬੂਰੀ[11] ਕਲਮਾ ਪਾਕ ।
ਪੜੀ[12] ਨ ਛੇੜੇ ਖੜੀ[13] ਨ ਖਾਇ ।
ਸੋ ਮੁਸਲਮਾਨ ਭਿਸਤ[14] ਕੋ ਜਾਇ ।

**ਜਬਾਬ ਸੂਰਾ[15] :**

(ਮ: ੧) ਹਕੁ ਪਰਾਇਆ ਨਾਨਕਾ ਉਸੁ[16] ਸੂਅਰੁ ਉਸੁ[17] ਗਾਇ ।
ਗੁਰੁ ਪੀਰੁ ਹਾਮਾ ਤਾ ਭਰੇ[18] ਜਾ ਮੁਰਦਾਰੁ[19] ਨ ਖਾਇ ।
ਗਲੀ ਭਿਸਤਿ[20] ਨ ਜਾਈਐ ਛੁਟੈ ਸਚੁ ਕਮਾਇ ।
ਮਾਰਣ[21] ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ । ੨ ।

**ਸੂਰਾ :**

ਆਲਤ[22] ਕਟੀ ਤੁਰਕ ਦੀ ਹਿੰਦੂ ਗੋਸ[23] ਛਿਦਾਇ ।
ਜਰਬ[24] ਲਗਾਵਨ ਅਪਨੀ ਨਿਆਰਾ ਰਹਿਆ ਖੁਦਾਇ ।
ਹਿੰਦੂ ਮੁਸਲਮਾਨ ਦੋਇ ਦਰਗਹ[25] ਲਹਨ ਸਜਾਇ ।
ਫੈਲ ਫਕੜ[26] ਜਹਾਨ ਵਿਚ ਹਿੰਦੂ ਤੁਰਕ ਕਹਾਇ ।
ਕਲਜੁਗ ਵਿਚ ਮਨਸੁਖ ਹੈਨ ਦੋਇ ਹਿੰਦੂ ਮੁਸਲਮਾਨ ।
ਤੀਜਾ ਦੀਨ ਚਲਾਇ ਮੁਸਕਲ ਭਇਆ ਅਸਾਨ ।

1. ਤਰਸ । 2. ਸਫ ਜੋ ਨਮਾਜ ਪੜ੍ਹਨ ਲਈ ਹੇਠ ਵਿਛਾਉਂਦੇ ਹਨ । 3. ਲੱਜਾ । 4. ਚੰਗਾ ਸੁਭਾਉ । 5. ਹੋਈਦਾ ਹੈ । 6. ਮੱਕੇ ਅੰਦਰ ਮੁਸਲਮਾਨਾਂ ਦਾ ਮੁਖੀ ਮੰਦਰ । 7. ਨਮਾਜ਼ । 8. ਮਾਲਾ । 9 ਲੁਟਾ ਦੇਵੇ । 10. ਸਚਾਈ । 11. ਸਬਰ । 12. ਪਈ ਚੀਜ਼ । 13. ਖਲੋਤੀ (ਖੇਤੀ ਆਦਿ) । 14. ਸੁਰਗ । 15. ਕੁਰਾਨ ਦਾ ਕੋਈ ਹਿੱਸਾ । 16. ਮੁਸਲਮਾਨ ਲਈ । 17. ਹਿੰਦੂ ਲਈ । 18. ਸੁਫਾਰਸ਼ ਤਦ ਕਰਦਾ ਹੈ । 19. ਬੇਈਮਾਨੀ ਦੀ ਕਮਾਈ । 20. ਸੁਰਗ । 21. ਮਸਾਲੇ । 22. ਲਿੰਗ । 23. ਕੰਨ । 24. ਚੋਟ, ਸੱਟ । 25. ਰੱਬ ਦੀ ਦਰਗਾਹ ਵਿਚ । 26. ਆਮਿਲ ਫਕੀਰ ।

**ਸਵਾਲ ਕਾਜ਼ੀ ਰੁਕਨ ਦੀਨ :**

ਆਖੇ ਕਾਜ਼ੀ ਰੁਕਨ ਦੀਨ ਸੁਨ ਨਾਨਕ ਸਾਹ ਦਰਵੇਸ।
ਇਥੇ ਕਲਮਾ ਪਾਕ ਪੜ੍ਹੇ ਸੋ ਸਾਂਈ ਦੇ ਦਰ ਪੇਸ[1]।
ਅਵਲ ਨਾਮ ਖੁਦਾਇ ਦਾ ਦੋਇਮ ਨਬੀ[2] ਰਸੂਲ[3]।
ਨਾਨਕ ! ਕਲਮਾ ਜੋ ਪੜ੍ਹੇ ਦਰਗਹ ਪਵੈ ਕਬੂਲ।

**ਜਬਾਬ ਨਾਨਕ ਸਾਹ :**

**ਸੂਰਾ**—ਸਨਹੁ ਕਾਜ਼ੀ ਰੁਕਨਦੀਨ ਆਖੀ ਨਾਨਕ ਸਾਹਿ।
ਜਿਨਾ ਇਮਾਨ ਸਲਾਮਤੀ ਸੇ ਦਰਗਹ ਪਾਇਨ ਰਾਹਿ।
ਅਵਲ ਨਾਮ ਖੁਦਾਇ ਦਾ ਹੋਰ ਕੇਤੇ ਨਬੀ ਰਸੂਲ।
ਰੁਕਨਲ-ਨੀਯਤ[4] ਰਾਸ ਕਰ ਤਾ ਦਰਗਹ ਪਵਹਿ ਕਬੂਲ।

**ਸੂਰਾ**—ਲਿਖਿਆ ਦਰਗਾਹਿ ਖੁਦਾਇ ਦੀ ਏਕਸ ਬਾਝ ਨ ਕੋਇ।
ਦੂਜੀ ਕੁਦਰਤ ਸਾਜ ਕੇ ਰੰਗ ਦਿਖਾਏ ਦੋਇ।
ਇਕ ਦੂ[6] ਕਦਰਤਿ ਲਖ ਕਰ ਲਖੋ ਲਖ-ਅਸੰਖ[7]।
ਨਾਨਕ ਮਿਤ[8] ਨਾ ਪਾਵਈ ਸਾਹਿਬ ਸੋ ਤੋ ਅਗਮ[9] ਬਿਅੰਤ।
ਆਦ ਮਹ[10] ਵਾ[11] ਸਿਰਜਿਆ[12] ਕੁਦਰਤਿ ਬੰਦੇ ਦੋਇ।
ਦੂਹ ਤੇ ਉਪਜੀ ਮੇਦਨੀ[13] ਜੀਆ ਜੰਤ ਕਈ ਲੋਇ[14]।
ਪੈਕੰਬਰੀ ਲੇ ਕਰ ਆਇਆ ਇਸ ਦੁਨੀਆ ਕੇ ਮਾਹਿ।
ਨਾਉ ਮੁਹੰਮਦ ਮੁਸਤਫਾ[15] ਹੋਇਆ ਬੇ-ਪਰਵਾਹ।
ਡਿਠੀ ਓਸ ਚਾਰ ਕਿਤਾਬ[16] ਸੋਧ ਇਕਸੇ[17] ਬਾਝ ਨ ਕੋਇ।
ਵਾਹਦ[18] ਲਾ-ਸਰੀਕ[19] ਹੈ ਦੂਜਾ ਹੋਇਆ ਨ ਹੋਇ।
ਢੂਢਿਓਸ ਚੋਦਹ ਤਬਕ[20] ਫਿਰ ਸਰਤ ਨ ਹਿ ਖੁਦਾਇ।
ਸੁਨਿਓਸੁ ਅਵਾਜਾ ਅਰਸ[21] ਦਾ ਗੈਬੀ ਪਰਦੇ ਮਾਹਿ।
ਪੜਦੇ ਅੰਦਰ ਨੂਰ ਹੈ ਬਿਅੰਤ ਅਫਤਾਬ[22] ਮਹਤਾਬ[23]।
ਨਾਹਿ ਨਮੂਨਾ ਰਬਿ ਦਾ[24] ਨਾਹੀ ਜਾਤ ਸਫਾਤ।
ਫਿਰਿ ਸੋਧਿਓਸ ਅੰਦਰ ਆਪਣੇ, ਆਪੇ ਆਪ ਖੁਦਾਇ[25]।
ਪੜ ਉਸ ਕਲਮਾ[26] ਇਸ਼ਕ ਦਾ ਮਹੰਮਦ ਸਾਥਿ ਮਿਲਾਇ।
ਭਇਆ ਮਸੂਕ[27] ਖੁਦਾਇ ਦਾ ਹੋਆ ਤੁੱਲ[28] ਅਲਾਹਿ।
ਅਲਾਹ ਬਨਮੂਨ[29] ਹੈ ਬੇਚਗੂਨ[30] ਕਹਾਇ।
ਅਲਹੁ ਆਸਕ ਸੱਚ ਦਾ ਹਰ ਮਾਸੂਕ ਨ ਕੋਇ।
ਰਹਦਾ ਬੇ-ਪਰਵਾਹ ਹੈ ਇਕੋ ਕਰਤਾ ਸੋਇ।

---

1. ਸੰਮੁਖ, ਅੱਗੇ। 2 ਖਬਰ ਦੇਣ ਵਾਲਾ, ਪੈਗੰਬਰ। 3. ਭੇਜਿਆ ਹੋਇਆ ਮੁਹੰਮਦ ਸਾਹਿਬ। 4. ਨੀਅਤ ਦਾ ਥੰਮ੍ਹ। 5 ਕੁਰਾਨ ਮਜੀਦ ਦਾ ਕੋਈ ਹਿੱਸਾ। 6. ਤੋਂ। 7. ਅਣਗਿਣਤ। 8 ਮਿਣਤੀ, ਹਿਸਾਬ। 9. ਜਿਸ ਵਿਚ ਬੁਧੀ ਦੀ ਪਹੁੰਚ ਨਾ ਹੋਵੇ। 10. ਵਿਚ। 11. ਉਸ ਨੇ, ਈਸ਼ਵਰ ਨੇ। 12. ਬਣਾਏ। 13. ਪ੍ਰਿਥਵੀ। 14. ਲੋਕ, ਦੇਸ਼। 15 ਚੁਣਿਆ ਹੋਇਆ। 16. ਚਾਰ ਕਿਤਾਬਾਂ ਇਹ ਹਨ—ਤੌਰੇਤ, ਜ਼ੱਬੂਰ, ਅੰਜੀਲ ਤੇ ਕੁਰਾਨ। 17. ਇਕ ਰੱਬ ਤੋਂ। 18. ਇਕ, ਅਦੁਤੀ। 19. ਸਰਾਕਤ (ਹਿੱਸੇਦਾਰੀ) ਬਿਨਾਂ, ਜਿਸ ਦੇ ਕੰਮ ਵਿਚ ਕਿਸੇ ਦੀ ਸਾਂਝ ਨਹੀਂ। 20. ਸਤ ਤਬਕ ਅਸਮਾਨ ਦੇ ਅਤੇ ਸਤ ਜ਼ਮੀਨ ਦੇ। 21. ਅਸਮਾਨ। 22. ਸੂਰਜ। 23 ਚੰਦ। 24. ਰੱਬ ਵਰਗਾ। 25 (ਅੰਦਰ) ਰੱਬ ਹੀ ਰੱਬ ਹੈ। 26 ਮੁਸਲਮਾਨਾਂ ਦਾ ਮੁੱਖ ਮੰਤ੍ਰ : 'ਲਾ ਇਲਾਹ ਇੱਲਲਾਹੁ ਮੁਹੰਮਦੁ ਰਸੂਲੱਲਾਹ। 27. ਪ੍ਰੇਮ-ਪਾਤ੍ਰ। 28. ਵਰਗਾ, ਬਰਾਬਰ। 29. ਬੇਮਿਸਾਲ। 30. ਸ਼ੰਕਾ ਰਹਿਤ।

ਇਕਸ ਦਿਹਾੜੇ ਜਾਦਿਆ ਸਬ-ਮੈਰਾਜੇ[1] ਮਾਹਿ ।
ਮਨ ਵਿਚ ਖੁਦੀ[2] ਵਿਚਾਰਿਆ 'ਮੈ ਤੁੱਲ ਕੋਈ ਨਾਹਿ' ।
ਅੰਦਰ ਸਬ ਮਾਰਾਜਿ ਦੇ ਕੀਤੀ ਉਸ ਖੁਦੀ ਬਿਕਾਰ ।
ਜਿਬਰਾਈਲ ਦਿਖਾਇਅਨ ਕੁਦਰਤ ਸੁਤਰ[3] ਕਤਾਰ ।
ਇਕਸ ਇਕਸ ਸੁਤਰ ਪਰ ਤ੍ਰੈ ਤ੍ਰੈ ਹੈਨ ਸੰਦੂਕ ।
ਇਕੁ ਇਕੁ ਸਰਵਾਨ[4] ਤਿਹ ਸੰਗ ਹੈ ਅਗੋ ਪਵੰਦੀ[5] ਕੂਕ ।
ਅਵਲ[6] ਆਖਰ[7] ਦੇਖਿ ਕਰਿ ਹੋਇ ਰਹਿਆ ਹੈਰਾਨ ।
ਕਬਈ ਰਾਹੁ ਨ ਖੁਲਈ ਚੂਕੇ ਸਾਨ ਐਸਾਨ ।
ਪੁਛਿਓਸ ਜਬਰਾਈਲ ਨੂੰ ਕਦ ਖੁਲੇਗਾ ਰਾਹੁ ।
ਜਿਬਰਾਈਲੁ ਪੁਕ ਰਿਆ ਹੈਨ ਬੇਅੰਤ ਅਥਾਹੁ ।
ਮੈਂ ਭੀ ਪੈਦਾ ਨਾ ਹੋਇਆ ਆਗੇ ਹੀ ਦਾ ਖੇਲ ।
ਅਮਦ-ਰਫਤ[8] ਕਦੀਮ[9] ਹੈ, ਕਦੀ ਨ ਰਹਤੇ ਮੇਲ ।
ਆਖਿਆ ਜਿਬਰਾਈਲ ਤਬ: 'ਖੋਲ ਸੰਦੂਕ ਤੂੰ ਦੇਖ ।'
ਇਕ ਲੀਤਾ ਸੁਤਰ ਕਤਾਰ ਤੇ ਨਾਨਕ ਕਹੇ ਬਬੇਕ[10] ।
ਡਿਠਿਓਸ ਖੋਲ ਸੰਦੂਕ ਇਕ ਆਡੇ[11] ਭਰੇ ਮਿਆਨ[12] ।
ਗੈਬੀ ਅਗੇ ਤਿਲਸਮਾਤ[13] ਕਰਤੇ ਰਚੀ ਚੋਗਾਨ[14] ।

ਇਕ ਡਿਠੋਸੁ ਅੰਡਾ ਫੋੜ ਕਰ ਹੋਆ ਅੰਧ ਗੁਬਾਰ ।
ਚਾਂਦਨ ਫੇਰ ਦਿਖਾਲਿਉਨ, ਉਸ ਦੇ ਤਬਕ[15] ਹਜਾਰ ।
ਇਕਸੇ ਇਕਸੇ ਤਬਕ ਵਿਚ ਕਈ ਅਸੰਖ ਅਵਿਤਾਰ ।
ਕਈ ਮਹੰਮਦ ਮਸਤਫਾ[16] ਇਥੇ ਪੈਗੰਬਰ ਕੋਇ ।
ਅਗੋ ਕਹਾ ਪੈਗੰਬਰਾ ਕਈ ਅਸੰਖਾ ਲੋਇ[17] ।
ਦੇਖਓਸ ਸਪਤ ਪਤਾਲ[18] ਫਿਰਿ ਡਿਠਿਓਸੁ ਸਪਤ ਅਕਾਸ ।
ਇਕਸੇ ਇਕਸੇ ਤਬਕ ਵਿਚ ਕਈ ਰਸੂਲ ਖਵਾਸ[19] ।
ਫਿਰ ਆਖਿਉਸ ਮੂਹੋ[20] ਕਲਾਮ[21] ਤਿਹੁ 'ਵਾਹਦ[22] ਲਾ-ਸਰੀਕ[23]' ।
ਕਈ ਅਸੰਖ ਪੈਗੰਬਰਾ ਕਿਸੇ ਨਾ ਲੰਘੀ ਲੀਕ ।
ਕੇਤੇ ਨੂਰ[24] ਮਹੰਮਦੀ ਡਿਠੇ ਨਬੀ ਰਸੂਲ ।
ਨਾਨਕ ਕਦਰਤ ਦੇਖ ਕੈ ਗਈ ਖੁਦੀ[25] ਸਭ ਭੂਲ । ੧ ।
ਮੁਸਲਮਾਨ ਖੁਦਾਇ ਕਹੈ ਹਿੰਦੂ ਆਖੇ ਰਾਮ ।
ਦੁਹਾ ਦਾਵਾ ਪਕੜਿਆ ਗਾਲਬ[26] ਭੰਣਿਆ ਸੈਤਾਨ[27] ।

---

1. ਹਜ਼ਰਤ ਮੁਹੰਮਦ ਦੇ ਉਸ ਸਫਰ ਦੀ ਰਾਤ ਜੋ ਉਨ੍ਹਾਂ ਨੇ ਬੁਰਾਕ ਤੇ ਚੜ੍ਹਕੇ, ਜਬਰਾਈਲ ਫਰਿਸ਼ਤੇ ਦੀ ਅਗਵਾਈ ਹੇਠ, ਸੱਤਵੇਂ ਅਸਮਾਨ ਉਤੇ ਇਲਾਹੀ ਨੂਰ ਦੀ ਝਲਕ ਲੈਣ ਲਈ ਕੀਤਾ । 2 ਗਰੂਰ । 3. ਊਠ । 4. ਸਾਰਬਾਨ ਸੁਤਰਬਾਨ ਊਠ ਵਾਲਾ । 5. ਪੈਂਦੀ । 6. ਸ਼ੁਰੂ ; 7. ਅਖੀਰ । 8 ਆਉਣ-ਜਾਣ । 9. ਪੁਰਾਣੀ, ਚਿਰਾਂ ਦੀ । 10. ਵਿਚਾਰ ਕੇ । 11. ਆਂਡੇ । 12. ਵਿਚ । 13 ਜਾਦੂ । 14 ਖੇਲ੍ਹ । 15. ਲੋਕ, ਖੰਡ । 16. ਚੁਣਿਆ ਹੋਇਆ । 17 ਲੋਕ । 18. ਸੱਤ ਪਾਤਾਲ ਲੋਕ, ਹੇਠਲੇ ਸਤ ਲੋਕ । ਇਨ੍ਹਾਂ ਦੇ ਨਾਂ ਇਹ ਹਨ : ਅਤਲ ਵਿਤਲ, ਸੁਤਲ ਰਸਾਤਲ ਤਲਾਤਲ, ਮਹਾਤਲ ਅਤੇ ਪਾਮਾਲ । 19. ਪਾਰਥਨਾ ਕਰਨ ਵਾਲਾ । 20. ਮੂੰਹ ਤੋਂ । 21. ਬਚਨ । 22 ਅਦੁਤੀ । 23. ਜਿਸ ਦੇ ਕੰਮ ਵਿਚ ਕਿਸੇ ਦੀ ਸਾਂਝ ਨਾ ਹੋਵੇ । 24. ਪ੍ਰਕਾਸ਼ । 25. ਹੰਕਾਰ । 26 ਪ੍ਰਬਲ, ਵਿਜਈ । 27. ਬਾਈਬਲ ਅਤੇ ਕੁਰਾਨ ਅਨੁਸਾਰ ਇਕ ਫਰਿਸ਼ਤਾ ਜੋ ਇਨਸਾਨ ਨੂੰ ਬੁਰਿਆਈ ਵਲ ਪ੍ਰੇਰਦਾ ਹੈ । ਇਸੇ ਨੇ ਆਦਮ ਨੂੰ ਧੋਖਾ ਦੇ ਕੇ ਵਰਜਿਤ ਫਲ ਖਵਾਇਆ ਸੀ ਅਤੇ ਸੁਰਗ ਵਿਚੋਂ ਕਢਵਾਇਆ ਸੀ ।

ਹਿੰਦੂ ਮੂਰਤ[1] ਨਿਰਮਲੀ[2] ਮੁਸਲਮਾਨੀ ਪਾਕ[3] ।
ਅਮਲਾ[4] ਉਤੇ ਨਿਬੜੇ ਸਹੋ ਨਿਮਾਣੀ ਖਾਕ[5] ।
ਅਰਬਾ-ਇਨਾਸਰ[6] ਮੇਲ ਕੇ ਜੁੱਸੇ[7] ਰਚੇ ਖੁਦਾਇ ।
ਆਪੇ ਸਾਜ[8] ਨਿਵਾਜਦਾ[9] ਆਪੇ ਕਰੇ ਫਨਾਹਿ[10] ।
ਕਾਇਮ[11] ਦਾਇਮ[12] ਕੁਦਰਤੀ[13] ਸੱਚਾ ਬੇ-ਪਰਵਾਹ ।
ਨਾਨਕ ਸਾਹਿਬ ਏਕ ਹੈ ਅਉਰ ਸੈਤਾਨੀ ਰਾਹ[14] ।
ਖਾਸਾ[15] ਜੁਸਾ ਆਦਮੀ ਦੁਨੀਆ ਸਭ ਹੀ ਮਾਹਿ ।
ਦੇਵੇ ਖਬਰ ਖੁਦਾਇ ਦੀ ਬੇਦ[16] ਕਤੇਬ[17] ਸੁਨਾਇ ।
'ਦਾਵਾ ਛਡੋ ਮੋਮਨੋ[18], ਦਰਗਹ[19] ਪਵੋ ਕਬੂਲ,
ਚਾਰ ਕਤੇਬਾ[20] ਸੋਧ ਕੇ,' ਆਖੇ ਪਾਕ ਰਸੂਲ ।
ਇਕੋ ਪਾਕ ਖੁਦਾਇ ਹੈ ਇਕੋ ਆਦਮ ਰੂਹ ।
ਜਾਨ ਬੂਝ ਦਾਵਾ ਕਰੇ ਪਵਹਿ ਕੁਫਰ ਕੇ ਖੂਹ ।
ਇਕੋ ਪਾਕ ਖੁਦਾਇ ਹੈ ਇਕੋ ਤਸਬੀ ਹਾਥ ।
ਮਣਕੇ ਇਕਸੇ ਰੰਗ ਦੇ ਕੁਫਰ ਦਿਖਾਏ ਲਾਖ ।
ਜੀਅ ਤਾ ਮਾਰੇ ਜੀਅ ਕੋ ਤਿਸ ਪਰ ਛੁਰੀ ਹਰਾਮ[21] ।
ਮਰਦਿਆ ਪਾਕ ਹਲਾਲ[22] ਹੈ ਕਦੀ ਰਵਾ[23] ਕਲਾਮ[24] ।
ਜਿਸ ਨੋ ਜੋਰੀ ਮਾਰਸੀ ਸੋ ਭੀ ਮਾਰਣ-ਹਾਰ ।
ਕਿਆਮਤ[25] ਲੇਖਾ ਨਿਬੜੇ ਛੁਟੇ ਕਿਵੇ ਨ ਯਾਰ ।
ਇਕਸ ਆਦਮ ਬਾਹਰੀ ਸਭੇ ਸਈ[26] ਹਲਾਲ ।
ਰੱਬ-ਰਜਾਈ[27] ਜੋ ਮਰੇ ਤਿਨ ਪਰ ਛੁਰੀ ਹਰਮ ।
ਜਿਤਨੀ ਉਮਤ[28] ਰਬ ਦੀ ਅਰਬ-ਇਨਾਸਰ[29] ਮਾਹਿ ।
ਕਾਨ[30], ਹੈਵਾਨ[31], ਨਬਾਤ[32] ਤੂੰ ਚੌਥਾ ਜਿਨਸ[33] ਕਹਾਇ ।

---

1. ਸ਼ਰੀਰ । 2. ਸ਼ੁੱਧ । 3 ਪਵਿਤਰ । 4. ਕਰਮ, ਕੰਮ । 5 ਮਿਟੀ ਭਾਵ ਸ਼ਰੀਰ । 6. ਚਾਰ ਤੱਤ ਭਾਵ ਅੱਗ, ਹਵਾ, ਪਾਣੀ ਅਤੇ ਪ੍ਰਿਥਵੀ । 7. ਸ਼ਰੀਰ । 8. ਬਣਾਉਣਾ । 9. ਸਨਮਨ ਦੇਣਾ । 10 ਵਿਨਾਸ਼ ਕਰਨਾ, ਮਿਟਾਉਣਾ । 11. ਸਥਿਰ । 12. ਸਦਾ । 13. ਕੁਦਰਤ ਵਾਲਾ, ਕਾਦਿਰ, ਈਸ਼ਵਰ । 14. ਸ਼ੈਤਾਨ ਵਾਲੇ ਭਾਵ ਧੋਖੇ ਦੇ ਰਸਤੇ । 16. ਵੇਦ । 17. ਤੌਰੇਤ, ਜ਼ੰਬੂਰ, ਅੰਜੀਲ ਤੇ ਕੁਰਾਨ । 18. ਇਮਾਨ ਲਿਆਉਣ ਵਾਲਿਓ, ਇਸਲਾਮ ਉਤੇ ਵਿਸ਼ਵਾਸ ਰੱਖਣ ਵਾਲਿਓ । 19. ਕਰਤਾਰ ਦੀ ਨਿਆ-ਸਭਾ । 20. ਵੇਖੋ ਨੰ: 17 । 21. ਵਰਜਿਤ, ਧਰਮ ਅਨੁਸਾਰ ਜਿਸ ਦਾ ਤਿਆਗ ਕਰਨਾ ਯੋਗ ਹੈ । 22. ਧਰਮ ਅਨੁਸਾਰ ਜਿਸ ਦਾ ਵਰਤਣਾ ਯੋਗ ਹੈ । 23. ਜਾਇਜ । 24. ਕਲਮਾ । 25. ਪ੍ਰਲੈ । 26. ਯਤਨ । 27. ਕੁਦਰਤੀ ਤੌਰ ਤੇ । 28. ਜਾਤਿ, ਸੰਪ੍ਰਦਾਯ । 29. ਚਾਰ ਤੱਤ । (ਅਗ, ਮਿੱਟੀ, ਪਾਣੀ, ਹਵਾ) ਪਰ ਇਥੇ ਭਾਵ ਜਮਾਦਾਤ, ਹੈਵਾਨਾਤ, ਨਬਾਤਾਤ ਅਤੇ ਅਜਨਾਸ ਤੋਂ ਜਾਪਦਾ ਹੈ । 30. ਜਮਾਦਾਤ ਜਿਵੇਂ ਪੱਥਰ ਆਦਿ । 31. ਹੈਵਾਨਾਤ ਜਿਵੇਂ ਪਸ਼ੂ, ਪੰਛੀ, ਆਦਿ । 32. ਨਬਾਤਾਤ ਜਿਵੇਂ ਬਨਸਪਤੀ । 33. ਜਿਨਸਿਆਤ ।

ਕਾਇਮ[1] ਦਾਇਮ[2] ਕੁਦਰਤੀ ਇਕੋ ਪਾਕ ਅਲਾਹ ।
ਚੋਪੜ[3] ਬਾਜ਼ੀ[4] ਖੇਲ ਕਰ ਫਿਰ ਫਿਰ ਆਵੇ ਜਾਇ ।
ਬੇਦ ਅਥਰਬਣ[5] ਬਾਹਰੇ ਜੇ ਕੋ ਅਮਲ ਕਰੇ ।
ਤਿਸ ਪਰ ਦਨੀਆ ਜਬਰ[6] ਹੈ ਰਬ ਨ ਢੋਈ ਦੇਇ ।
ਨਾਹਿ ਸੇ ਗਾਇਤ੍ਰੀ[7] ਤਰਪਣੰ[8] ਰੋਜ਼ਾ[9] ਨਾਹਿ ਨਿਮਾਜ ।
ਅਮਲਾ ਬਾਝੋਂ ਮੋਮਨੋ ਦੋਜਖ ਦੁਨੀਆ ਜਾਗ ।
ਦੁਨੀਆ ਕਾਰਨੇ ਅਹਿ[10] ਨਿਸ[11] ਫਿਰੇ ਰੰਜੂਲ[12] ।
ਕਰਮ[13] ਨਿਵਾਜਾ[14] ਬਹੁ ਕਰੇ ਪਵੇ ਨ ਕਾਇ ਕਬੂਲ ।
ਦੁਖੀ[15] ਦੁਨੀ ਸਹੇੜਿਆ ਜਾਇ ਤ ਲੱਗੇ ਦੁਖ ।
ਨਾਨਕ ਸਚੇ ਨਾਮ ਬਿਨ ਕਦੇ ਨ ਲੱਥੀ ਭੁਖ ।

**ਦੋਹਰਾ**

ਮਾਇਆ ਸਤਗੁਰ ਕੀ ਬਲੀ[16] ਕੁਦਰਤ ਸਿੱਧ ਅਪਾਰ ।
ਗਿਆਨ ਬਿਗਆਨ[17] ਪੂਰਨ ਸਦਾ ਮਿਲਤੇ ਹੋਇ ਉਧਾਰ[18] ॥ ੧ ॥
ਮੁਲਾ ਜੀਵਨ ਅਰੁ ਰੁਕਨ ਦੀਨ ਪੀਰ ਬਹਾਵਲ ਸੈਦਾਤ[19] ।
ਸਵਾਲ ਜਬਾਬ[20] ਚਲੇ ਨਹੀਂ ਦੇਖ ਸਕਤ ਕਰਾਮਾਤ ।

**ਸੋਰਠਾ**

ਸਭਨਾ ਮਾਨੀ ਆਨ, ਕਾਜੀ ਹਾਜੀ ਜੋ ਤਹਾ ।
ਹੋਇ ਰਹੇ ਹੈਰਾਨ, ਸਿਫਤ ਸਨਾਇ[21] ਕਰਨੇ ਲਗੇ ।

**ਛੰਤ**

ਕੀਏ ਸਵਾਲ, ਜਬਾਬ ਦੀਏ ਬਾਬਾ ।
ਲਗ ਚਰਨਨ ਦਿਆਲ[22] ਫਿਰਾ ਕਾਬਾ ।
ਇਹ ਦੇਖ ਚਰਿਤ੍ਰ ਯਕੀਨ ਕਰੇ ।
ਹਿੰਦੂ ਜਾਨਤ ਮਨ ਸੰਕ[23] ਧਰੇ ।

ਸੁਵਾਲ ਰੁਕਨ ਦੀਨ :

**ਦੋਹਰਾ**

ਕਰਾਮਾਤ ਕਾਮਲ[24] ਕਰੋ ਹੂਆ ਹੁਕਮੁ ਖੁਦਾਇ ।
ਚਾਦਰ ਪਾਈ ਮੁਸਤਫਾ[25] ਅਵਰੁ ਕੋ ਚਾਦਰ ਨਾਹਿ ।

---

1. ਸਥਿਰ । 2. ਸਦਾ । 3. ਚਾਰ ਆਸ਼੍ਰਮ । 4. ਚੌਥਾ ਵੇਦ । 5. ਸਖਤ । 6. ਹਿੰਦੂਆਂ ਦਾ ਮਹਾਂਮੰਤ੍ਰ । 7. ਹਿੰਦੂਮਤ ਅਨੁਸਾਰ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰਨ ਲਈ ਹੱਥ ਅਥਵਾ ਅਰਘੇ ਨਾਲ ਮੰਤ੍ਰ ਪਾਠ ਕਰਕੇ ਜਲ ਦੇਣ ਦਾ ਕਰਮ । 9. ਬਰਤ, ਮੁਸਲਮਾਨ ਰਮਜ਼ਾਨ ਦੇ ਸਾਰੇ ਮਹੀਨੇ ਰੋਜ਼ੇ ਰਖਦੇ ਹਨ । 10. ਦਿਨ । 11. ਰਾਤ 12. ਬੀਮਾਰ, ਗ਼ਮਗੀਨ । 13. (ਹਿੰਦੂਆਂ ਦੇ) ਕਰਮ ਕਾਂਡ । 14. (ਮੁਸਲਮਾਨਾਂ ਦੀਆਂ) ਨਮਾਜ਼ਾਂ । 15. ਦੁਖ ਪਾ ਕੇ, ਮੁਸ਼ਕਲਾਂ ਨਾਲ । 16. ਸ਼ਕਤੀ ਵਾਲੀ । 17. ਪੂਰਾ ਗਿਆਨ । 18 ਪਾਰਨਿਸਤਾਰਾ । 19. ਹਜ਼ਰਤ ਅਲੀ ਅਤੇ ਬੀਬੀ ਫਤਮਾਂ ਦੀ ਸਾਂਝੀ ਔਲਾਦ । 20. ਬਹਿਸ । 21. ਉਸਤਤ । 22. ਕਿਰਪਾਲੂ ਭਾਵ ਗੁਰ ਨਾਨਕ ਦੇਵ [illegible]

ਜਬਾਬ ਬਾਬਾ ਜੀ—

ਚਾਦਰ ਪਾਈ ਦਰਗਾਹ[1] ਤੇ ਨਾਨਕ ਸਾਹ ਫਕੀਰ ।
ਤਲੇ ਚਾਦਰ ਬਹਨ ਘਨੇਰਿਆ[2] ਕਦੇ ਨ ਹੋਇ ਜਹੀਰ[3] ।
ਜੇ ਕੋ ਆਵੇ ਚੱਲ ਕੇ ਬਹੇ ਜ਼ ਚਾਦਰ ਹੇਠ ।
ਕਲੀ-ਕਾਲ[4] ਬੈਤਾਲ[5] ਮੋ ਕਦੇ ਨ ਖਾਇ ਚਪੇਟ[6] ।
ਘੀਉ[7] ਮੈਦਾ ਖੰਡ ਸਕਰਾਂ ਮਾਖਿਓ[8] ਮਾਝਾ-ਦੁਧ[9] ।
ਖੀਰ ਖੰਡ ਮਿਠਿਆਈਆਂ, ਰਬ ਸਭ ਕਛੁ ਦਿੱਤਾ ਮੁਝ[10] ।
ਕਰਸਨ ਭੋਗ-ਬਿਲਾਸ[11] ਬਹੁ ਗੂਨਾਗੂਨ[12] ਪ੍ਰਸਾਦਿ ।
ਜੋ ਸਰਨ ਪਰੇ ਗੁਰਦੇਵ ਦੀ, ਭੋਗਨ ਆਦਿ-ਜੁਗਾਦਿ[13] ।

ਸਵਾਲ ਕਾਜੀ ਰੁਕਨ ਦੀਨ—

## ਸੂਰਾ

ਰੁਕਨਲ ਆਖੇ ਨਾਨਕਾ ਸਚ ਸੁਨਾਵੋ ਬਾਤ ।
ਕਿਥੋ ਆਵੰਨ ਆਦਮੀ[14], ਕਾਨ[15], ਹੈਵਾਨ[16], ਨਬਾਤ[17] ?
ਫਿਰ ਫਿਰ ਮਿਲਦੇ ਖਾਕ ਨਾਲ, ਰੂਹ ਕਿੱਥੇ ਜਾਇ ਸਮਾਇ ?
ਗੈਬੀ ਖਬਰ ਖੁਦਾਇ ਦੀ ਦੇਵਨ ਫਕਰ[18] ਸੁਨਾਇ ।
ਕਰ ਤਤਬੀਰਾ[19] ਲਿਖਿਆ ਬੇਦ[20] ਕਤੇਬ[21] ਬਨਾਇ ।
ਗੈਬੀ-ਖਬਰ[22] ਖੁਦਾਇ ਦੀ ਕੋਇ ਨ ਮੁਖੋ ਸੁਨਾਇ ।
ਘੱਤੇ[23] ਜੰਜੀਰੀ ਮਾਰਦੇ ਕਾਜ਼ੀ ਤੇ ਅਉਲਮਾਇ[24] ।
ਜੇ ਕੋ ਸਚੁ ਅਲਾਇਦਾ[25] ਤਿਸੁ ਆਤਮ[26] ਦੇਨ ਜਲਾਇ ।
ਹਿੰਦੂ ਮੁਸਲਮਾਨ ਦੁਇ ਸੱਕ ਨ ਕੋਇ ਅਲਾਇ ।
ਦੋਵੈ ਦੋਜਕ[27] ਜਾਸਨੀ[28] ਲਹਸੁਨ ਬਹੁਤ ਸਜਾਇ ।
ਦੋਜਖ ਭਿਸਤ[29] ਕਿਤਾਬ ਵਿਚ ਪੜਨੇ ਖਲਕ ਸੁਨਾਇ ।
ਮੂਏ[30] ਫੇਰ ਨ ਆਇਆ, ਕੋ ਖਬਰੀ ਦੇਵੈ ਆਇ ।

1. ਰੱਬ ਦਾ ਘਰ । 2. ਬਹੁਤ । 3 ਸ਼ੋਕਾਤੁਰ, ਖੁਆਰ । 4. ਕਲਜੁਗ ਦਾ ਸਮਾ । 5. ਲੈ ਅਤੇ ਤਾਲ ਤੋਂ ਰਹਿਤ । 6. ਚੁਪੇੜ, ਥੱਪੜ । 7. ਘਿਉ, ਘੀ । 8. ਸ਼ਹਿਦ । 9. ਮੱਝ ਦਾ ਦੁੱਧ । 10 ਮੈਨੂੰ । 11. ਖਾਣ-ਖੇਡਣ । 12. ਤਰ੍ਹਾਂ ਤਰ੍ਹਾਂ ਦੇ । 13. ਸਦਾ ਹੀ । 14. ਇਨਸਾਨ । 15. ਜਮਾਦਾਤ, ਪੱਥਰ ਆਦਿ । 16 ਹੈਵਾਨਾਤ, ਡੰਗਰ, ਪੰਛੀ, ਆਦਿ । 17. ਨਬਾਤਾਤ, ਬਨਸਪਤੀ । 18. ਫਕੀਰ ਲੋਕ । 19. ਜੁਗਤ, ਤਦਬੀਰ । 20. ਵੇਦ । 21. ਤੌਰੇਤ, ਜ਼ੱਬੂਰ, ਅੰਜੀਲ ਅਤੇ ਕੁਰਾਨ । 22. ਭੇਤ । 23. ਪਾ ਕੇ । 24. ਵਿਦਵਾਨ ਲੋਕ । 25. ਬੋਲਦਾ । 26. ਅੱਗ । 27 ਨਰਕ । 28. ਪੈਣਗੇ । 29. ਸੁਰਗ । 30. ਮਰੇ ਹੋਏ ।

ਪੀਰ[1] ਪੈਗੰਬਰ[2] ਅਉਲੀਏ[3] ਤਿਨ ਸਿਰ ਕੀ ਅਹਵਾਲ ਵਿਹਾਇ ।
ਦੱਬੇ ਪਏ ਜਮੀਨ ਵਿੱਚ ਲੱਖ ਜੁਗਾ ਬੀਤਾਇ ।
ਫੇਰ ਨ ਸੂਰਤ ਤਿਨਾ ਦੀ ਡਿੱਠੀ ਕਿਸੇ ਨ ਮੂਲ ।
ਈਸਾ,[5] ਮੂਸਾ,[6] ਇਬਰਾਹੀਮ[7] ਕੇਤੇ ਨਬੀ ਰਸੂਲ ।
ਫੇਰ ਨ ਸੂਰਤ ਡਿਠੀਆ,[8] ਰਹੇ ਤਿਨਾ ਦੇ ਨਾਉ ।
ਰਹੇ ਨ ਉਮਰੇ[9] ਪਾਤਸਾਹ[10] ਜਿਨਾ ਵਸਾਏ ਗਾਉ[11] ।
ਖਾਕੂ[12] ਸੇਤੀ[13] ਮਿਲ ਗਏ ਕਈ ਵਜੀਰ ਪਤਿਸਾਹ ।
ਰਈਜਤ[14] ਅੰਤ ਨਾ ਪਾਈਐ, ਅਗਮ[15] ਬਿਅੰਤ[16] ਅਲਾਹਿ ।
ਇਕ ਪਾਉ[17] ਸਿਰ ਪਾਤਸਾਹ ਦੇ, ਇਕ ਵਜੀਰ ਸਿਰ ਹੋਇ ।
ਇਤਨੀਆਂ ਹੋਤੀਆ ਉੱਮਤੀ[18] ਪੈਕੰਬਰ ਅੰਤ ਨ ਕੋਇ ।
ਖਤਰਾ[19] ਮਨੋ ਨ ਉਤਰੇ ਬਿਨਾ ਫਕੀਰ ਅਲਾਹਿ ।
ਖਬਰ ਸੁਨਾਵਨ ਗੈਬ ਦੀ ਸੰਸਾ ਭਰਮ ਚੁਕਾਇ ।

**ਜਬਾਬ ਨਾਨਕ ਸਾਹ ਸੂਰਾ —**

ਨਾਨਕ ਆਖੇ, 'ਤੁਰਕਨ ਦੀ ! ਸਚ ਸਨਾਵੋਂ ਬਾਤ ।
ਅਰੁਬਾ-ਇਨਾਸਰ[20] ਆਦਮੀ, ਕਾਨ, ਹੈਵਾਨ, ਨਬਾਤ ।
ਮਰ ਮਰ ਜਮਦੇ ਖਾਕ ਨਾਲ ਫਿਰ ਹੋਇ ਜਮਦੇ ਘਾਹਿ ।
ਗੂਨਾ-ਗੂਨੀ[21] ਬੂਟੀਆਂ ਸੁਰਖ, ਸਬਜ਼ ਸਿਆਹਿ[22] ।
ਨੀਲੀ ਪੀਲੀ ਚਿਟੀਆ, ਹੋਰ ਗੁਲਾਬੀ ਵੰਨ[23] ।
ਭਾਰ ਅਠਾਰਹ[24] ਬਨਾਸਪਤ ਬਹੁ ਮੇਵੇ ਬਹ ਅੰਨ ।
ਕਾਨ, ਹੈਵਾਨ, ਆਦਮੀ ਖਾਇ ਪਰਿੰਦੇ[25] ਲੱਖ ।
ਹੋਵਨ ਨੁਤਫੇ[26] ਬੂਟੀਆਂ ਮਰ ਮਰ ਜੰਮਨ ਵਤ ।

---

1. ਧਰਮ ਦਾ ਆਚਾਰੀਆ । 2. ਜੋ ਈਸ਼ਵਰ ਦਾ ਸੰਦੇਸ਼ਾ ਲੋਕਾ ਪਾਸ ਲਿਆਵੇ, ਨਬੀ । 2. ਰੱਬ ਨੂੰ ਪਹੁੰਚੇ ਹੋਏ ਫਕੀਰ । 4 ਗੁਜ਼ਰਦਾ ਹੈ । 5 ਈਸਾਈਆਂ ਦਾ ਧਾਰਮਕ ਆਗੂ ਹਜ਼ਰਤ ਈਸਾ । 6 ਯਹੂਦੀਆਂ ਦਾ ਧਰਮ-ਗੁਰੂ ਅਤੇ ਤੌਰੇਤ ਦੇ ਪਰਗਟ ਕਰਨ ਵਾਲਾ । 7. ਬਾਈਬਲ ਅਤੇ ਕੁਰਾਨ ਅਨੁਸਾਰ ਖੁਦਾ ਵਲੋਂ ਭੇਜਿਆ ਹੋਇਆ ਇਕ ਪੈਗੰਬਰ ਜੋ ਨੂਹ ਦੀ ਗਿਆਰ੍ਹਵੀਂ ਪੀੜ੍ਹੀ ਵਿਚੋਂ ਆਜ਼ਰ ਦਾ ਪੁਤਰ ਸੀ । ਇਸ ਦੀਆਂ ਦੋ ਇਸਤਰੀਆਂ ਸਨ—ਸਾਰਾਹ ਅਤੇ ਹਾਜਿਰਾ । ਸਾਰਾਹ ਤੋਂ ਇਸਹਾਕ ਜੰਮਿਆ ਅਤੇ ਹਾਜਿਰਾ ਤੋਂ ਇਸਮਾਈਲ । ਇਸਹਾਕ ਦੀ ਔਲਾਦ ਇਸਰਾਈਲ ਵੰਸ ਹੈ ਜਿਸ ਤੋਂ ਯਹੂਦੀ ਤੇ ਈਸਾਈ ਹੋਏ ਅਤੇ ਇਸਮਾਈਲ ਦੀ ਔਲਾਦ ਕਰੈਸ਼ ਵੰਸ਼ ਹੈ ਜਿਸ ਵਿਚੋਂ ਮੁਹੰਮਦ ਸਾਹਿਬ ਹੋਏ । 8. ਵਖੀਆਂ । 9. ਹਾਕਮ । 10 ਬਾਦਸ਼ਾਹ, ਮਹਾਰਾਜੇ । 11 ਪਿੰਡ, ਕਸਬੇ । 12 ਮਿੱਟੀ । 13. ਨਾਲ । 14 ਪਰਜਾ । 15 ਜਿੱਥੇ ਪਹੁੰਚਿਆ ਨਾ ਜਾਵੇ । 6. ਬੇਅੰਤ, ਜਿਸ ਦਾ ਅੰਤ ਨਾ ਹੋਵੇ । 17. ਪੈਰ । 18. ਸੰਪਰਦਾਯ, ਉਪਦੇਸ਼ ਅੰਗੀਕਾਰ ਕਰਨ ਵਾਲੀ ਜਮਾਤ । 19 ਡਰ । 20. ਚਾਰ ਤੱਤ । 21. ਤਰ੍ਹਾਂ ਤਰ੍ਹਾਂ ਦੀਆਂ । 22. ਕਾਲਾ । 23. ਰੰਗ । 24 ਸਰਵ ਵਨਸਪਤਿ, ਖ਼ਿਆਲ ਇਹ ਹੈ ਕਿ ਜੇ ਸਾਰੇ ਬਿਰਛਾਂ, ਬੂਟਿਆਂ ਅਤੇ ਵੇਲਾਂ ਦਾ ਇੱਕ ਇੱਕ ਪਤਾ ਜਾਂ ਫੁੱਲ ਲਿਆ ਜਾਵੇ ਤਾਂ ਅਠਾਰਹ ਭਾਰ ਭਾਵ ਨੱਵੇ ਮਣ ਕੱਠੇ ਹੋ ਜਾਂਦੇ ਹਨ । ਪੰਜ ਮਣ ਕੱਚੇ ਦਾ ਇਕ ਭਾਰ ਹੁੰਦਾ ਹੈ । 25. ਪੰਛੀ । 26. ਔਲਾਦ ।

ਆਵਨ ਜਾਨਾ ਨਾ ਮਿਟੇ ਜਿਉ ਵਹਦੇ ਦਰਿਆਇ ।
ਏਤੀ ਖਬਰ ਅਜਗੈਬ ਦੀ ਦੇਨ ਫਕੀਰ ਸੁਨਾਇ ।
ਇਹ ਬੁਨਿਆਦ ਹੈ ਖਲਕ ਦੀ ਬਹੁਤ ਵਧਾਇਨ ਵੈਰ ।
ਦਾਨਾ ਪਾਨੀ ਖਾਇ ਕੇ ਰਖਨ ਡਿੰਗੇ[1] ਪੈਰ ।

ਖਾਕ ਦੇ ਸਭ ਪੁਤਲੇ[3] ਖਸਮੇ ਦੇ ਹੱਥ ਕਾਲ ।
ਮਰਨਾ ਚਿੱਤ ਨ ਆਵਈ ਚੱਸੇ[4] ਮਰਾ ਕਿ ਕਾਲ[5] ।
ਜੀਅ ਜੋ ਖਾਵਨ ਜੀਆ ਨੋ, ਜੀਉ[6] ਜੀਆ ਆਹਾਰ* ।
ਸੁਣੀ ਐ ਕਾਜੀ ਰੁਕਨ ਦੀ ! ਨਾਨਕ ਕਹੈ ਫਕੀਰ ।
ਇਕੋ ਰਾਹੁ ਮੁਰੀਦ[7] ਦਾ, ਇਕੋ ਸਿਰ ਪਰ ਪੀਰ[8] ।

ਆਏ ਪੈਂਕੰਬਰ ਦੁਨੀ ਵਿੱਚ, ਫਿਰਕਾ[9] ਭੀ ਇਕ ਹੋਇ ।
ਇੱਥੇ ਦੀਨ[10] ਅਗਿਣਤ ਹੈ, ਪਾਰ ਲਘਾਇ ਕੋਇ ।
ਰਾਜ ਜਿਨਾ ਦਾ ਦੁਨੀ ਵਿਚ, ਸਿੱਕਾ[11] ਤਿਨਾ ਦਾ ਹੋਇ ।
ਜਰਬਾ[12] ਲਗਨ ਅਨੇਕ ਬਿਧ, ਹੁਕਮ ਨ ਮੰਨੇ ਕੋਇ ।
ਇਕੋ ਰਾਜ ਦਰਗਾਹ ਦਾ, ਇਕੋ ਛਤ੍ਰ ਅਟੱਲ[13] ।
ਇੱਕਾ ਜਰਬ ਜਹਾਨ ਪਰ, ਨਾਨਕ ਰਾਜ ਅਚੱਲ[14] ।

ਮਸਰਕੀਆ[15], ਮਗਰਬੀਆ[15] ਅਉਰ ਜਨੂਬ, ਸਮਾਲ[17]
ਦਰਸਨ ਦੇਖਨ ਆਵਨੀ ਉਮਤ ਅੰਤ ਨ ਭਾਲ ।
ਸਤ੍ਰ ਜੁੱਸੇ ਦੁਨੀ ਵਿਚ ਰਖੇ ਬਕਾਈ ਫੇਰ ।
ਮਜਬ ਨ ਜਾਨੇ ਦੇਸ ਨੀ ਰਖਸਨ ਉੱਮਤ ਘੇਰ ।
ਨਾਨਕ ਦਰਸਨ ਕਲੀ ਵਿਚ ਹੋਰ ਨ ਦਰਸਨ ਭਾਲ ।
ਜੁਗ ਜੁਗ ਦਰਸਨ ਨਵਤਨਾ ਨਾਨਕ ਸਾਹ ਇਕਤਾਲ ।
ਰੁਕਨਲ ਆਖੇ ਨਾਨਕਾ ਦਰਗਹ ਦੀ ਖਬਰ ਸੁਨਾਇ ।

ਕੇਹਾ ਰੰਗ ਮਹਲ ਦਾ ਜਿੱਥੇ ਰਹੇ ਖੁਦਾਇ ?
ਕੇਹੇ ਬੁਰਜ ਮਹਲ ਦੇ ਛੱਜੇ ਤੇ ਚੌਕਾਠ ?
ਕੇਹੀਆ ਡਿੱਠੀਆ ਬੈਠਕਾ, ਕਿਸ ਸੰਗ ਕੀਤੇ ਰਾਸ ?

---

1. ਵਿੰਗੇ ।2 ਮਿੱਟੀ। 3 ਪੁਤਲੇ ।4. ਥੋੜ੍ਹੀ ਦੇਰ ਵਿਚ ਹੀ, ਹੁਣੇ ਹੀ । 5. ਕੱਲ੍ਹ । 6. ਜੀਵ
*ਇਸ ਦੀ ਦੂਜੀ ਤੁਕ ਕਿਸੇ ਖਰੜੇ ਵਿਚੋਂ ਵੀ ਨਹੀਂ ਮਿਲੀ ਹੈ. ਲ. ਖਾਲਸਾ ਕਾਲਜ ਤੇ ਮੂਲ ਖਰੜਾ । 7. ਚੇਲਾ।
8. ਧਰਮ-ਆਗੂ । 9. ਪੰਥ, ਕੌਮ । 10. ਧਰਮ। 11. ਰਾਜ ਮੁਦ੍ਰਾ। 12. ਚੋਟਾਂ । 13. ਅਹਿੱਲ, ਸਥਿਰ ।
14. ਸਥਿਰ । 15. ਪੂਰਬ ਦੇ ਲੋਕ । 16. ਪੱਛਮ ਦੇ ਲੋਕ। 12. ਭਾਵ ਦੱਖਣ ਦੇ ਲੋਕ। ਭਾਵ ਉਤਰ ਦੇ ਲੋਕ ।

ਕੇਹਾ ਗਾਰਾ ਚੂਨੜਾ, ਕੌਨ ਬਨਾਵਨ-ਹਾਰ ?
ਸੂਰਤ ਕੌਨ ਮਹਲ ਦੀ, ਕਿਉਕਰ ਹੋਇ ਦੀਦਾਰ ?
ਦਰ ਉਪਰ ਕਿਆ ਲਿਖਿਆ, ਸੋ ਭੀ ਦੇਹੁ ਬਤਾਇ ?
ਕੇਹਤਾ ਯਾਰ ਖੁਦਾਇ ਦਾ ਜਿਸ ਨੂੰ ਠਾਕ ਨਾ ਪਾਇ ?
ਪਹੁਚੇ ਕੇਹੜੀ ਬੰਦਗੀ ਕਰਕੇ ਕੌਨ ਨਿਮਾਜ[1] ?
ਜਿਹੜੀ ਸੁਨਤ ਪਾਈਐ ਅਲਾ ਗਰੀਬ ਨਵਾਜ*
ਕੇਹੜੀ ਸੁੱਨਤ[2] ਪਾਈਐ, ਜਾਂਦਿ ਰਸੂਲ ਖੁਦਾਇ ?
ਕੌਨ ਰਸੂਲ ਖੁਦਾਇ ਦਾ ਦਰਗਹ ਸੱਚੀ ਜਾਇ ?
ਸਭ ਨਿਸਾਨੀਆ ਦੇਹੁ ਮੁਹਿ[3] ਤਾ ਤੂ ਅਵਲ[4] ਫਕੀਰ ।
ਮੀਰਾ[5] ਅੰਦਰ ਮੀਰ ਤੂੰ, ਪੀਰਾ ਅੰਦਰ ਪੀਰ ।

**ਜਬਾਬ ਨਾਨਕ ਸਾਹ—**

**ਸੂਰਾ**

ਨਾਨਕ ਆਖੇ, ਰੁਕਨ ਦੀਨ ! ਦਰਗਹ ਦੀ ਸੁਧ ਲੇਹੁ† ।
ਰੰਗ ਅਜਾਇਬ ਮਹਲ ਦਾ, ਹੀਰੇ ਲਾਲ ਜੜੇ ।
ਮੋਤੀ ਤੇ ਯਾਕੂਤੀਆ[6] ਮਣੀ[7] ਜਿ ਮੰਦਰ ਨਾਲ ।
ਲੱਖ ਅਫਤਾਬ[8] ਮਹਤਾਬ[9] ਲੱਖ ਰੋਸਨ ਬਲਨ ਮਸਾਲ ।
ਰੰਗ-ਮਹਲ[10] ਹੈ ਕੁਦਰਤੀ ਤਿਸ ਵਿਚ ਤਖਤ[11] ਸੁਬਹਾਨ ।[12] ।
ਬੈਠਾ ਸੱਚਾ ਪਾਤਸਾਹ ਸੁਲਤਾਨਾ ਸਿਰਤਾਨ[13] ।
ਬਾਰਾ ਬੁਰਜ[14] ਮਹਲ ਦੇ ਨੌ ਦਰਵਾਜੇ[15] ਨਾਲ ।
ਪੰਜ ਖਵਾਸ[16] ਹੈ ਪਾਹਰੂ[17] ਚੋਕੀ ਦੇਨ ਸਮਾਲ[18] ।
ਬੁਰਜ ਸਵਾਰੇ ਜਰੀ ਦੇ ਮੀਨਾਕਾਰੀ[19] ਸਾਰ ।

---

1. ਮੁਸਲਮਾਨਾਂ ਦੀ ਪਰਾਰਥਨਾ । 2. ਮਰਜਾਦਾ, ਰੀਤੀ, ਮੁਹੰਮਦ ਸਾਹਿਬ ਵਲੋਂ ਆਪਣੀ ਉਮਤ ਨੂੰ ਸਿੱਖਿਆ ਦੇਣ ਲਈ ਕੀਤੇ ਗਏ ਨੇਮ । *ਇਹ ਪਾਠ ਮੂਲ ਖਰੜੇ ਤੇ ਹੈ. ਲਾ. ਦੇ ਖਰੜਿਆਂ ਵਿਚ ਨਹੀਂ ਹੈ । 3. ਮੈਨੂੰ .4. ਪਹਿਲੇ ਦਰਜੇ ਦਾ ਉਤਮ । 5. ਹਾਕਮਾਂ । †ਪਾਠੰਤਰ—ਸੁਨ । 6. ਕੀਮਤੀ ਮਾਣਿਕ ਜੋ ਲਾਲ, ਨੀਲੇ, ਪੀਲੇ ਜਾਂ ਚਿਟੇ ਰੰਗ ਦਾ ਹੁੰਦਾ ਹੈ ।7. ਹੀਰਾ ਪੰਨਾ, ਮੋਤੀ ਆਦਿ ਰਤਨ । 8. ਸੂਰਜ । 9. ਚੰਦ । 10. ਰੰਗ ਸ਼ਾਲਾ । 11. ਸਿੰਘਾਸਣ । 12. ਪਵਿਤਰ । 13. ਸੁਰਤਾਨ, ਬਾਦਸ਼ਾਹ । 14.
15 ਸ਼ਰੀਰ ਦੇ ਨੌ ਦਰਵਾਜੇ. ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂਖ, ਗੁਦਾ, ਲਿੰਗ ਜਾਂ ਭਗ । 16. ਪੰਜ ਗਿਆਨ ਇੰਦ੍ਰੀਆਂ । 17. ਪਹਿਰੇਦਾਰ । 18.ਹੁਸ਼ਿਆਰੀ ਨਾਲ । 19.ਸੋਨੇ ਆਦਿ ਧਾਤੂ ਉਤੇ ਮੀਨਾ ਕਰਨ ਦੀ ਕਿਰਿਆ ।

ਘਨੇ ਚੌਕਾਠਾ[1] ਛਜੜੇ[2] ਬਾਵਨ-ਚੰਦਨ[3] ਕਾਠ ।
ਪਥਰ ਪਾਰਸ[4] ਲਾਈਐ ਪਾਰਜਾਤ[5] ਸੰਗ ਬਾਗ ।

ਕਾਮਧੇਨ[6] ਲਖ ਲਛਮੀ[7] ਹੋਇ ਗੋਲੀ[8] ਕਰਨ ਅਰਦਾਸ ;
ਲੇਪਨ[9] ਮੇਦ[10], ਕਸਤੂਰੀਆ[11], ਚੋਏ[12], ਬਹੁ ਪਰਕਾਰ ।
ਰੰਗ ਅਜਾਇਬ ਬੈਠਕਾ ਗਾਰੇ ਮੁਸਕ ਅਪਾਰ ।

ਨੌ ਦਰਵਾਜੇ ਕੋਟ ਦੇ ਦਸਵਾ ਨੂਰ-ਮਹਲ[13] ।
ਹਉਜ ਹਯਾਤੀ ਪੁਰ ਭਰੇ ਤਿਸ ਵਿਚ ਕਵਲ[14] ਅਚਲ ।
ਗਿਰਦ ਮਹਲ ਦੇ ਕੋਟ ਹੈ ਬਾਵਨ ਕਿੰਗਰੇ[16] ਤਿਸ ।
ਕਿੰਗਰੇ ਕਿੰਗਰ ਤੋਪਚੀ[17] ਵੜਨ ਨ ਦੇਈ ਕਿਸ ।
ਸਾਤ ਸਮੁੰਦਰ ਖਾਈਆ ਨਦੀਆ ਅੰਤ ਨਾ ਪਾਰ ।

ਕਈ ਰਖਵਾਲੇ ਸੂਰਮੇ ਪਿਆਦੇ ਤੈ[19] ਅਸਵ ਰ[20] ।
ਇਕ ਮਹਲ ਦੋ ਬਾਰੀਆ[21] ਸਿਵ ਸਕਤੀ[22] ਸੁਲਤਾਨ ।
ਖਿੜਕੀ ਖੋਲ ਦੀਦਾਰ ਦੇਨਿ ਬਹੁਤ ਵਧਾਏ ਮਾਨੁ ।
ਗੈਬੀ ਵਜਨ ਨੌਬਤਾ[23], ਸੰਖ, ਨਗਾਰ, ਭੇਰ[24] ।

ਸੁਰਨਾਈ[25] ਅਰੁ ਮੁਰਲੀਆ ਨਾਦ[26] ਅਨਾਹਦ[27] ਫੇਰ ।
ਬਾਗਾ[28], ਬੁਰਕਾ[29], ਸਿਙੀਆ[30], ਸਾਰੰਗੀਆ[31], ਰਬਾਬ[32] ।
ਵਜਨ ਜਰਬਾ[33] ਕੈਸੀਆ ਜੇਤੇ ਰਾਗਾ ਸਾਜ ।

---

1. ਚੁਗਾਠਾਂ । 2. ਛੱਜੇ । 3 ਚਿੱਟਾ ਚੰਦਨ, ਮਨੋਹਰ ਚੰਦਨ । 4 ਇਕ ਕਲਪਿਤ ਪੱਥਰ ਜਿਸ ਦੇ ਛੂਹਣ ਨਾਲ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ । 5. ਦੇਵਤਿਆਂ ਦੇ ਸਮੁੰਦਰ ਰਿੜਕਣ ਸਮੇਂ ਉਸ ਵਿਚੋਂ ਨਿਕਲਿਆ ਬਿਰਛ ਜੋ ਸੁਰਗ ਵਿਚ ਹੈ । 6. ਪੁਰਾਣਾਂ ਅਨੁਸਾਰ ਸੁਰਗ ਦੀ ਇਕ ਗਊ ਜੋ ਦੇਵਤਿਆਂ ਦੇ ਸਮੁੰਦਰ ਰਿੜਕਣ ਸਮੇਂ ਨਿਕਲੀ ਸੀ । ਇਹ ਮਨਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਸਦਾਉਂਦੀ ਹੈ । 7. ਦੌਲਤ ਦੀ ਦੇਵੀ । 8. ਨੌਕਰਾਣੀ, ਬਾਂਦੀ । 9. ਵਸਤ ਜਿਸ ਨਾਲ ਲਿਪਿਆ ਜਾਵੇ ਜਿਵੇਂ ਗਾਰਾ । 10 ਮੁਸ਼ਕਬਿਲਾਈ ਤੋਂ ਪੈਦਾ ਹੋਈ ਸੁਗੰਧ ਵਾਲੀ ਚਿਕਨਾਈ । 11. ਉਹ ਸੁਗੰਧ ਵਾਲਾ ਪਦਾਰਥ ਜੋ ਕਸਤੂਰੇ ਮਿਰਗ ਦੀ ਨਾਭ ਵਿਚੋਂ ਨਿਕਲਦਾ ਹੈ । 12. ਅਗਰ ਦੀ ਲਕੜ ਤੋਂ ਟਪਕਾਇਆ ਹੋਇਆ ਤੇਲ ਅਗਰਸਾਰ । 13. ਭਾਵ ਦਸਵਾਂ ਦੁਆਰ । 14. ਭਾਵ ਚਿੱਤ, ਆਤਮਾ । 15. ਸਥਿਰ । 16. 17. 18.

19 ਪੈਦਲ ਸਿਪਾਹੀ । 20, ਘੁੜ-ਸੁਵਾਰ ਆਦਿ । 21. 22. ਕਰਤਾਰ ਅਤੇ ਮਾਇਆ । 23 ਧੌਂਸੇ । 24. ਨਫੀਰੀ ਨਾਲ ਵਜਾਉਣ ਵਾਲਾ ਨਗਾਰਾ । 25. ਸ਼ਹਿਨਾਈ । 26. ਧੁਨੀ । 27. ਲਗਾਤਾਰ । 28. 29. ਤੁਰ੍ਹੀ । 30. ਜੋਗੀਆ ਦੀਆ ਤੁਰ੍ਹੀਆ ਜੋ ਸਿੰਗਾਂ ਦੀਆਂ ਬਣੀਆਂ ਹੁੰਦੀਆਂ ਹਨ । 31. ਸਰੰਗੀ, ਤਾਰਾਂ ਵਾਲਾ ਇਕ ਸਾਜ਼ । 32. ਇਹ ਵੀ ਤਾਰਾਂ ਵਾਲੇ ਇਕ ਸਾਜ਼ ਦਾ ਨਾਂ ਹੈ । 33. ਘੜਿਆਲ ਟੱਲ ।

ਗਾਵੈ ਛਤੀ ਸੋ ਰਾਗਨੀ[1] ਖਸਟ[2] ਅਲਾਪੈ ਰਾਗ
ਸੰਗ ਅਲਾਪੈ ਨਾਇਕਾ ਵਾਰੋ[3] ਵਾਰੀ ਜਾਗਿ ।
ਉਪਰ ਖਾਸੰ-ਮਹਲ ਦੇ ਦੇਵੈ ਬਾਂਗ[4] ਖੁਦਾਇ ।
ਸੁਤੇ ਬਾਂਗ ਨ ਸੁਣ ਸਕੇ ਰਹਿ ਸਕੇ ਰਹਿਆ ਖੁਦਾਇ, ਜਗਾਇ ।

ਸੁਤੀ ਪਈ ਨਭਾਗ ਸਭ ਸੁਨੇ ਨ ਬਾਂਗਾ ਕੋਇ ।
ਜੋ ਜਾਗੇ ਸੋਈ ਸੁਨੇ ਸਾਈ ਸੰਦੀ[5] ਸੋਇ[6] ।
ਰਾਹਿ ਖਦਾਇ ਬਿਹਾਵਲਾ[7] ਵਾਲਹੁ[8] ਦਸਵੇ ਭਾਇ[9] ।
ਹਾਥੀ ਜਾਇ ਨ ਸਕਈ ਹਉਮੈ ਰਖੇ ਅੜਾਇ ।
ਸੂਰਤ ਰੰਗ-ਮਹਲ[10] ਦੀ ਦਿਲ ਪਰ ਰਖੋ ਜਾਇ ।
ਦਰ ਕੇ ਊਪਰਿ ਲਿਖਿਆ ਹਿਕੋ ਪਾਕ ਖੁਦਾਇ ।
ਲਉਵਾਲੀ[11] ਦਰਗਾਹ ਦਾ ਜਾਨੈ ਅੰਤ ਨ ਕੋਇ ।
ਜਿਸ ਦੀ ਯਾਰੀ ਧੁਰ ਚੜੇ ਪਹੁਤਾ[12] ਜਾਨੈ ਸੋਇ ।
ਆਵਨ[13] ਜਾਨ[14] ਫੁਰਮਾਨ ਲੇ ਕੋਈ ਰਬ ਰਜਾਇ !
ਕੇਤੇ ਲਖ ਮਹੰਮਦਾ ਕਰ ਹਉਮੈ ਅੰਦਰ ਪਾਇ ।
ਰਹੀਆ ਸੁ ਇਥੇ ਉਮਤੀ [15] ਨਾਲੇ ਨਬੀ[16] ਰਸੂਲ[17] !
ਨਿਗਰੇ[18] ਰਾਹ ਨਾ ਪਾਵਨੀ ਮਨੀ ਗਈ ਨਿ ਭੂਲ ।
ਸਚ ਸਰੀਅਤ[19] ਬੰਦਗੀ[20] ਸਚੀ ਸੁੰਨਤ[21] ਏਹੁ ।
ਸਚੁ ਦੀਦਾਰੁ ਖੁਦਾਇ ਦਾ ਸਚੁ ਨਿਮਾਜ ਕਰੇ ।
ਸਚ ਬਰਾਬਰ ਨ ਸਾਰੁ[22] ਕੋ ਦੇਇ ਖੁਦਾਇ ਮਿਲਾਇ ।
ਹਿੰਦੂ ਮੁਸਲਮਾਨ ਦਾ ਦਾਵਾ ਦੇਇ ਉਠਾਇ ।
ਨਾਨਕ ਲੇਖੇ ਇਕ ਗੱਲ ਹੋਰ ਗਲਾ ਸੈਤਾਨੁ[23] ।
ਅਮਲਾ ਉਪਰ ਨਿਬੜੇ ਸਾਬਤੁ[24] ਰਖੁ ਈਮਾਨ ।
ਕਲਮੇ[35] ਏਕ[26] ਪਕਾਰਿਆ ਦੂਜਾ ਨਾਹੀ ਕੋਇ ।
ਦੂਜੀ ਕੁਦਰਤ ਦੇਖ ਕੇ ਉਮਤ ਦਿਤਾ ਰੋਇ ।
ਕਹਾ ਸੁ ਰਾਜਾ ਰਾਮ[27] ਹੈ ਕਹਾ ਸੁ ਕਾਨ ਗੁਪਾਲ[28] ।
ਕਹਾ ਮਹੰਮਦ ਮੁਸਤਫਾ[29] ਕਹਾ ਚਾਰੋ ਯਾਰ[30] ।

---

1 ਰਾਗ ਦੀ ਇਸਤ੍ਰੀ, ਰਾਗਾਂ ਦੀ ਉਪ-ਵੰਡ । 2. ਛੇ । 3 4. ਦਸਮ ਦੁਆਰ । 5 ਭਾਵ ਬਦ ਕਿਸਮਤ ਸੁੱਤੀ ਰੂਹ । 6. ਦੀ । 7. ਖਬਰ । 8. ਭਯਾਵਹ, ਡਰਾਉਣਾ । 9. ਵਾਲ ਦਾ । 10. ਹਿੱਸਾ, ਭਾਗ । 11 ਭਾਵ ਰਬ ਦਾ ਘਰ । 12. ਨਿਰਭੈ, ਬੇ ਪਰਵਾਹ । 13 ਪੁੱਜਿਆ । 14. ਜੰਮਣ । 15 ਮਰਨਾ । 16. ਸੰਪ੍ਰਦਾਯ । 17. ਪਗੰਬਰ । 13. ਰੱਬ ਦਾ ਭੇਜਿਆ ਹੋਇਆ, ਪਗੰਬਰ । 19. ਮਨਮੁਖ । 20 ਧਰਮ ਦਾ ਰਾਹ । 21. ਭਗਤੀ । 22. ਮਰਯਾਦਾ, ਮੁਹੰਮਦ ਸਾਹਿਬ ਦੇ ਆਪਣੀ ਉਮਤ ਨੂੰ ਸਿਖਿਆ ਦੇਣ ਲਈ ਕੀਤੇ ਕਰਮ । 23. ਧਰਮ 24 ਸ਼ੈਤਾਨੀ । 25 ਕਾਇਮ । 26. ਇਸਲਾਮ ਦੇ ਮੂਲ ਮੰਤ੍ਰ ਨੇ । 27. ਇਕ ਈਸ਼ਵਰ । 28 ਸ੍ਰੀ ਰਾਮ ਚੰਦਰ ਜੀ । 29 ਸ੍ਰੀ ਕ੍ਰਿਸ਼ਨ ਜੀ । 30. ਹਜ਼ਰਤ ਮੁਹੰਮਦ ਸਾਹਿਬ । 31. ਮਹੰਮਦ ਸਾਹਿਬ ਦੇ ਚਾਰ ਮਿਤ੍ਰ ਅਬੂਬਕਰ, ਉਮਰ, ਉਸਮਾਨ ਅਤੇ ਅਲੀ ।

ਚਦਾ ਕਹਾ ਖਨਵਾਦੜੇ[1], ਇਮਾਮ[2], ਸਹਾਬ[3], ਸਲਾਰ[4] ।
ਕਹਾ ਸੁ ਸੇਖ ਮਸਾਇਕਾ[5] ਕੁਤਬ[6] ਵਡੇ ਪੀਰ ।
ਰਹਿਆ ਨ ਜੁੱਸਾ[7] ਤਿਨਾ ਦਾ ਮੂਏ ਹੋਨਿ[8] ਜਹੀਰ[9] ।
ਨਾਉ ਨਿਸਾਨੀ ਰਹਿ ਗਈ ਆਖਰ ਏ ਬੀ ਬਾਦ[10] ।
ਆਖਰ ਰਲਸਨ ਖਾਕ[11] ਵਿਚ ਜਲ ਬਲ ਹੋਸਨ ਸੁਆਹ ।
ਨਾਨਕ ਬਾਜੀ ਕੂੜ ਦੀ ਹੋਸਨ ਅੰਤ ਫਨਾਹ ।
ਵਾਰੀ ਆਪੋ ਆਪਨੀ ਮੀਰ[12], ਮਲਕ[13], ਸੁਲਤਾਨ[14] ।
ਪੀਰ, ਪੈਗੰਬਰ, ਅਉਲੀਏ ਗਏ ਬਜਾਇ[15] ਨੀਸਾਨ[16] ।

**ਸਵਾਲ ਕਰੀਮ ਦੀਨ—**

**ਸੂਰਾ**

ਕਹੇ ਇਮਾਮ ਕਰੀਮ ਦੀਨ ਸੁਨਹੋ ਨਾਨਕ ਸਾਹ ।
ਕਿਥੋਂ ਆਲਮ[17] ਉਪਜਦਾ[18] ਫਿਰ ਸੋ ਕਿਥੇ ਜਾਇ ।
ਇਹ ਹਕੀਕਤ ਜੋ ਕਹੇ ਸੋਈ ਰਸੂਲ[19] ਖੁਦਾਇ ।
ਏਕਾ ਏਕੀ ਹੋਇ ਰਹੇ ਦੂਜੀ ਰਹੇ ਨ ਜਾਇ ।

**ਜਬਾਬ ਨਾਨਕ ਸਾਹ—**

**ਸੂਰਾ**

ਨਾਨਕ ਆਖੇ ਹਿੰਦਗੀ[29] ਸੁਨਹੋ ਕਰੀਮ ਸਦਾਤ[21] ।
ਉਪਜੇ ਆਲਮ ਖਾਕ ਥੇ[22] ਮਰ ਖਾਕੋ ਹੋਨ ਨਬਾਤ[23] ।
ਹੋਨਿ ਨਿਬਾਤੇ[24] ਨਿਆਮਤਾ[25] ਮੇਵੇ ਗੂਨਾ ਗੂਨ[26] ।
ਕਾਨ[27], ਹੈਵਾਨ[28], ਆਦਮੀ ਖਾਕੋ ਨੁਤਫੇ[29] ਹੋਨ ਮਜਮੂਨ[30] ।
ਨੁਤਫਿਓ[31] ਮਾਸ ਉਪਜਈ ਮਾਸੋ ਜੁੱਸੇ[32] ਪਾਕ[33] ।
ਨਿਆਮਤ ਤੇ ਬਿਸਟਾ[34] ਭਇਆ ਮਿਲਿਆ ਆਦਮ ਸੰਗ ।
ਖਾਧਾ ਕਾਵਾ ਕੁਤਿਆ ਅਉਰ ਅਗਿਣਤੀ ਰੰਗ ।
ਵਿਸਟੇ[35] ਤੇ ਕੇਈ ਉਪਜਈ ਜੀਵ ਜੰਤ —ਅਪਾਰ ।

---

1. 2. ਭਾਵ ਚਾਰੇ ਇਮਾਮ । 3. ਮੁਹੰਮਦ ਸਾਹਿਬ ਦੇ ਸਾਥੀ । 5. ਸ਼ੇਖ ਦਾ ਬਹੁਵਚਨ । 6. ਮੁਲਕਾਂ ਦੇ ਰਾਖੇ । 7. ਸ਼ਰੀਰ । 3. ਹੋ ਕੇ । 9. ਦੁਖੀ । 10. ਬੇਅਰਥ, ਫਜ਼ੂਲ । 11. ਮਿੱਟੀ । 12. ਹਾਕਮ । 13. ਰਾਜਾ । 14. ਬਾਦਸ਼ਾਹ । 15. ਵਜਾ ਕੇ । 16. ਧੌਂਸਾ; ਨਗਾਰਾ । 17. ਸੰਸਾਰ ਜਗਤ । 18. ਪੈਦਾ ਹੁੰਦਾ । 19. ਭੇਜਿਆ ਹੋਇਆ, ਨਬੀ । 20. ਹਿੰਦੁਸਤਾਨ ਦਾ । 21. ਹਜਰਤ ਅਲੀ ਤੇ ਹਜਰਤ ਫਾਤਮਾ ਦੇ ਸਾਂਝੇ ਵੰਸ਼ ਵਿਚੋਂ । 22. ਤੋਂ । 23. ਵਨਸਪਤੀ । 24. ਵਨਸਪਤੀ । 25. ਸੁਆਦਲੀਆਂ ਚੀਜਾਂ । 26. ਭਾਂਤ ਭਾਂਤ ਦੇ । 27. ਜਮਾਦਾਤ, ਪਥਰ ਆਦਿ । 28. ਹੈਵਾਨਾਤ, ਪਸੂ ਪੰਛੀ ਆਦਿ । 29. ਪੈਦਾ ਹੋਣਾ । 30. ਕੁਲ, ਸਾਰੇ । 31. ਵੀਰਜ ਤੋਂ । 32. ਸ਼ਰੀਰ । 33. ਪਵਿਤਰ 34. ਗੰਦਗੀ । 35. ਗੰਦਗੀ ।

ਮਿਟੀ ਮੁਸਲਮਾਨ ਦੀ ਫਿਰ ਫਿਰ ਧਰੇ ਅਵਤਾਰ ।
ਲਿਖਿਆ ਵਿਚ ਕਿਤਾਬ ਦੇ ਖੋਲੇ[1] ਨਾਨਕ ਸਾਹ ।
ਜਿਨਾ ਪਛਾਤਾ[2] ਰੱਬ ਨੂੰ ਫਿਰ ਰਬ ਹੀ ਮਾਹਿ ਸਮਾਇ ।
ਜੋ ਜਾਹਰ ਕਰੇ[3] ਜਹਾਨ ਵਿਚ ਭਿਸਤ[4] ਨ ਦੋਜਕ[5] ਤਾਹਿ ।

ਰੂਹਾ ਨੂੰ ਰੂਹ ਨ ਖਾਵਨੀ ਰੂਹਾ ਤੇ ਰੂਹ ਹੋਇ ।
ਆਵਾ-ਗਉਨ[6] ਜਹਾਨ ਵਿਚ ਵਰਜ[7] ਨ ਸਕੇ ਕੋਇ ।
ਦੁਨੀਆ ਪੈਦਾਇਸ ਰਬ ਦੀ ਵੱਧ ਘੱਟ ਕਿਸੇ ਨ ਆਖ ।
ਦੂਜਾ ਹੋਇ ਨਾ ਹੋਇਗਾ ਵਰਤੇ ਤਾਕੋ ਤਾਕ[8] ।
ਲਖ ਮਹੰਮਦ ਮੁਸਤਫਾ ਰਾਮ ਕ੍ਰਿਸਨ ਲਖ ਹੋਇ ।
ਆਵਨ ਏਕੀ[9] ਜਾਨ ਉਠ ਗਣਤੀ ਗਣੇ ਨਾ ਕੋਇ ।
ਲਖ ਅਉਤਾਰ[10] ਪੈਕੰਬਰਾ ਉਮਤ[11] ਅੰਤ ਨ ਪਾਰ ।

ਮਰ ਮਰ ਮਿਲਦੇ ਖਾਕ ਸੋ ਫਿਰ ਫਿਰ ਹੋਇ ਅਵਤਾਰ ।
ਲਖ ਕਿਤਾਬਾ ਲਿਖ ਗਏ ਭਏ ਖਾਕੂ[12] ਢੇਰ ।
ਲਖ ਲਿਖਾਰੀ ਉਪਜਈ[13] ਉਹ ਲਿਖ ਰਖਨ ਫੇਰ ।
ਕਾਜੀ, ਮੁਲਾ, ਹਾਜੀਆ[14], ਮਿਸਰ[15], ਪਾਡੇ[16] ਲੱਖ ।
ਬ੍ਰਹਮੇ, ਬਿਸਨ, ਮਹੇਸ ਲਖ ਮਰ ਜੀ[17] ਲਿਖਨ ਵਤ[18]
ਲਿਖਨ ਵੇਦ ਵਿਚਾਰ ਕਰ ਉਕਤ ਸਿਆਣਪ ਨਾਲ ।
ਮਰ ਫਿਰ ਜੀਵਨ ਬਪੜੇ[19] ਲੈਂਦੇ ਬੇਦ ਸਮਾਲ ।
ਬੇਦਹੁ[20] ਫੇਰ ਕਤੇਬ[21] ਕਰ ਵੈਰ ਵਿਰੋਧ ਕਰਾਇ ।
ਲਖ ਲਖ ਦਾਨਵ[22] ਦੇਵਤੇ ਕਾਤਲ ਹੋਇ[23] ਮਰਾਹ ।
ਸਿਵ ਸਕਤੀ[24] ਦੁਇ ਸਾਜੀਆ ਉਤਮ ਮਧਮ ਲੋਇ[25] ।
ਮਰਦੇ ਵੈਰ ਵਿਰੋਧ ਕਰ ਮਰ ਫਿਰ ਮਾਟੀ ਹੋਇ ।

---

1. ਦੱਸਦਾ ਹੈ । 2. ਪਛਾਣਿਆ 3. ਪਰਤੱਖ ਕਰ ਲਵੇ (ਰੱਬ ਨੂੰ) । 4. ਸੁਰਗ । 5. ਨਰਕ । 6. ਜੀਵਾਤਮਾ ਦਾ ਸ਼ੁਭ ਅਸ਼ੁਭ ਕਰਮਾਂ ਦੇ ਭੋਗਣ ਲਈ ਚੁਰਾਸੀ ਲਖ ਜੂਨਾ ਵਿਚ ਜੰਮਣਾ ਤੇ ਮਰਨਾ । 7. ਰੋਕਣਾ । 8. ਇਕੋ ਇਕ । 9. ਕਈ ਇਕ । 10. ਅਵਤਾਰ । 11. ਸੰਪ੍ਰਦਾਯ । 12. ਮਿਟੀ ਦਾ । 13. ਪੈਦਾ ਹੁੰਦੇ ਹਨ । 14. ਹੱਜ ਕਰਨ ਵਾਲੇ । 15. ਬ੍ਰਾਹਮਣ ਦੀ ਉਪਾਧਿ । 16. ਪੰਡਿਤ । 17. ਜੰਮਣਾ । 18. ਫੇਰ, ਮੁੜ ਕੇ । 19. ਬੇਚਾਰੇ । 20. ਵੇਦਾਂ ਤੋਂ । 21. ਤੌਰੇਤ, ਜ਼ੱਬੂਰ, ਅੰਜੀਲ ਅਤੇ ਕੁਰਾਨ । 22. ਦੈਂਤ 23. ਕਤਲ ਹੋਕੇ । 24. ਈਸ਼ਵਰੀ ਸ਼ਕਤੀ ਲੇ । 25. ਲੋਕ ।

**ਸਵਾਲ ਕਰਮ ਦੀਂ—**

**ਸੂਰਾ**

ਸੁਨਹੋ ਨਾਨਕ ਹਿੰਦਗੀ[1] ਕਹੇ ਕਰੀਮਾ ਹੇਵ[2] ।
ਹਿੰਦੂ ਤੀਨ ਫਰੇਸਤੇ ਬ੍ਰਹਮਾ, ਬਿਸਨ, ਮਹੇਸ ।
ਚੌਥੀ ਸਕਤ ਫਰੰਸਤਾ ਕਹੇ ਭਾਵਨੀ ਜਾਨ ।
ਚਾਰੋ ਖਾਲਕ ਖਲਕ ਦੇ ਹਿੰਦੂ ਕਹਨ ਸੁਹਾਨ ।
ਤੁਧੋ[3] ਹੀ ਕਛੁ ਬੁਝਿਆ ਦੁਹਾ ਫਿਕਰਿਆ ਦਾ ਰਾਹੁ ।
ਏਹ ਹਕੀਕਤ[4] ਸਚ ਦੀ ਸਭੋ ਦੇਹ ਬੁਝਾਇ[5] ।
ਲਿਖਿਆ ਵਿਚ ਕੁਰਾਨ ਦੇ ਇਕੋ ਪਾਕ ਖੁਦਾਇ ।
ਦੂਜਾ ਨੂਰ ਮਹੰਮਦੀ ਭਇਆ ਰਸੂਲ[6] ਖੁਦਾਇ ।
ਬਿਨਾ ਰਸੂਲ ਖੁਦਾਇ ਦੇ ਦੂਜਾ ਹੋਆ ਨ ਹੋਗ[7] ।
ਹੋਇ ਜੁ ਮੁਸਲਮਾਨ ਕੋ ਕਹੇ ਨਸੀਹਤ ਸੋਇ !

**ਜਬਾਬ ਨਾਨਕ ਸਾਹ—**

**ਸੂਰਾ**

ਸੁਨਹੋਂ ਸੈਦ ਕਰੀਮ ਦੀ ਜਾਨੋ ਸਚ ਸਨਾਹ ।
ਨੂਰੀ[8] ਚਾਰ ਫਰੇਸਤੇ[9] ਚਾਰ ਕਿਤਾਬ[10] ਗਵਾਹ ।
ਅਵਲ ਨੂਰ[11] ਖੁਦਾਇ ਦਾ ਜਾ[12] ਕਾ ਅੰਤ ਨ ਪਾਰਾਵਾਰ[13] ।
ਨੂਰੋ ਹੂਆ ਚਰਾਗ[14] ਇਕ ਸਕਤੀ ਕਾ ਅਵਤਾਰ ।
ਸਕਤੀ ਹੈਂ ਤੀਨ ਫਰੇਸਤੇ ਬ੍ਰਹਮਾ[15], ਬਿਸਨ[16], ਮਹਾਦੇਵ[17] ।
ਬਾਦੀ[18], ਆਬੀ[19], ਆਤਸੀ[20] ਸਚੁ ਹਕੀਕਤ ਏਹੁ ।
ਆਪੋ ਆਪ ਖੁਦਾਇ ਕਹਿ ਭਰਮ ਭੁਲਾਨੇ ਸੋਇ ।
ਤੀਨੋ ਆਪ ਪਛਾਨਿਆ ਹਮ-ਸਰ[21] ਅਵਰ ਨ ਕੋਇ ।
ਤੀਨੋ ਕੀਆ ਗੁਮਾਨ[22] ਬਹੁ ਹਮਹੀ[23] ਕਹੇਂ ਖੁਦਾਇ ।
ਆਤਸ[24] ਮਿਸਲ ਚਰਾਗ ਦੀ ਇਕ ਸੇ ਲਖ ਜਗਾਇ ।

---

1. ਹਿੰਦੁਸਤਾਨ ਦੇ । 2. 3. ਤੈਂ । 4. ਸਚਾਈ । 5. ਸਮਝਾਉਣਾ । 6. (ਰੱਬ ਦਾ ਭੇਜਿਆ ਹੋਇਆ । 7. ਹੋਵੇਗਾ । 3. (ਰਬ ਦੇ) ਨੂਰ (ਚਾਨਣ) ਦੇ । 9. ਜਿਬਰਾਈਲ, ਮੀਕਾਈਲ, ਇਸਰਾਫੀਲ ਅਤੇ ਇਜ਼ਰਾਈਲ । 10. ਤੌਰੇਤ, ਜ਼ੱਬੂਰ, ਅੰਜੀਲ ਅਤੇ ਕੁਰਾਨ । 11. ਰੋਸ਼ਨੀ, ਚਾਨਣ । 1੨. ਜਿਸ । 13. ਹੱਦ, ਸੀਮਾ । 4, ਦੀਵਾ । 15. ਜਗਤ ਰਚਣ ਵਾਲਾ ਦੇਵਤਾ । 16. ਚਾਰ ਬਾਹਾਂ ਵਾਲਾ ਜਗਤ ਪਾਲਕ ਦੇਵਤਾ । 17. ਖੈ ਕਰਨ ਵਾਲਾ ਦੇਵਤਾ । 18. ਹਵਾ ਨਾਲ ਹੈ ਜਿਸ ਦਾ ਸਬੰਧ । 19, ਪਾਣੀ ਨਾਲ ਹੈ ਜਿਸ ਦਾ ਸਬੰਧ । 20. ਅੱਗ ਨਾਲ ਹੈ ਜਿਸ ਦਾ ਸਬੰਧ । 21. ਸਾਡੇ ਜਿਹਾ । 22. ਘੁਮੰਡ । 23. ਸਾਨੂੰ ਹੀ । 24. ਅੱਗ ।

ਆਤਸ[1] ਹੀ ਤੇ ਉਪਜਿਆ ਇਹੁ ਤੀਨੋ ਹੀ ਦੇਵ ।
ਲਿਖਆ ਤੀਨ ਕਤੇਬ ਵਿਚ ਬ੍ਰਹਮਾ, ਬਿਸਨ, ਮਹਾਦੇਵ ।
ਹੋਇਆ ਅਵਾਜਾ ਗੈਬ ਦਾ ਸੁਨਿਆ ਤੀਨੋ ਦੇਵ ।
ਹਮ ਤੋ ਖਾਲਕ[2] ਖਲਕ[3] ਦੇ ਅਵਰੁ ਅਵਾਜਾ ਕੇਵ[4] ।
ਤੀਨੋ ਇਕਠੇ ਹੋਇ ਕੇ ਗਏ ਸਕਤ[5] ਕੇ ਦੁਆਰ ।
ਜਾਇ ਖੜੋਤੇ ਦਰ ਸਚੇ ਲਗੇ ਕਰਨ ਜੁਹਾਰ[6] ।
ਪੂਛਨ ਤੀਨ ਫਰੇਸਤੇ ਹਮ ਉਪਰ ਹੈ ਕੋਈ ਹੋਰ ?
ਹਆ ਅਵਾਜਾ ਗੈਬ ਦਾ ਕੇਤੇ ਅੰਤ ਨ ਓਰ[7] ।
ਕਉਨ ਪੁਰੀ[8] ਕੇ ਦੇਵਤੇ ਤੁਮ ਕਹਾ ਬਸੋ ਕਿਹ ਲਇ[9] ।
ਸੁਨ ਕਰ ਇਹ ਅਵਾਜ ਨੂੰ ਰਹੇ ਸਮਾਧੀ[10] ਹੋਇ ।
ਹੋਆ ਹੁਕਮ ਖੁਦਾਇ ਦਾ ਕੁਦਰਤ ਭਈ ਹਜੂਰ ।
ਨੂਰ ਮਿਲਿਆ ਜਾਇ ਨੂਰ ਨੋ ਹੋਇ ਰਹੇ ਭਰਪੂਰ[11] ।
ਦੇਖਨ ਰੰਗ-ਮਹਲ[12] ਨੂ ਪੁਰ[13] ਹੈ ਅੰਡਿਆ ਨਾਲ !
ਆਗਿਆ ਹੋਈ ਸਕਤ ਨੂ ਇਕ ਅੰਡਾ ਤ੍ਰਿਹਾ[14] ਦਿਖਾਲ ।
ਦੇਖਨ ਅੰਡਾ ਫੋੜ ਕੇ ਤਬਕ[15] ਬਸੇ ਕਈ ਲੋਇ ।
ਬ੍ਰਹਮੇ, ਬਿਸਨ, ਮਹੇਸ ਲਖ ਗਣਤਿਆ ਅੰਤ ਨ ਹੋਇ ।
ਪਰਸਰਾਮ[16], ਰਾਮ[17], ਕ੍ਰਿਸਨ ਲਖ ਕਈ ਮੱਛ[18], ਕੱਛ[19], ਅਵਤਾਰ ।

---

1. ਅੱਗ । 2. ਰਚਣ ਵਾਲਾ, ਪੈਦਾ ਕਰਨ ਵਾਲਾ । 3. ਰਚਿਆ ਹੋਇਆ, ਪੈਦਾ ਕੀਤੀ ਹੋਈ, ਦੁਨੀਆ । 4. ਕਿਵੇਂ, ਕਿਸ ਪ੍ਰਕਾਰ । 5. ਮਾਇਆ, ਕੁਦਰਤ । 6, ਨਮਸਕਾਰ, ਸਾਹਿਬ-ਸਲਾਮ । ਠਿਕਾਣਾ, ਅੰਤ, ਓੜਕ । 8. ਨਗਰੀ । 9. ਲੋਕ । 10. ਚਿਤ ਦਾ 'ਧਿਆਨ ਕਰਨ ਯੋਗ' ਵਿੱਚ ਲਿਵਲੀਨ ਕਰਨਾ । 11. ਪੂਰਾ ਭਰਿਆ ਹੋਇਆ, ਪਰਿਪੂਰਣ । 12. ਭਾਵ ਹਰੀ ਦਾ ਮੰਦਰ । 13. ਭਰਿਆ ਹੋਇਆ । 14. ਤਿੰਨਾਂ ਨੂੰ 15. ਲੋਕ । 16. ਪੁਰਾਣਾਂ ਅਨੁਸਾਰ ਜਮਦਗਨਿ ਬ੍ਰਾਹਮਣ ਅਤੇ ਰੇਣੁਕਾ ਦਾ ਪੰਜਵਾਂ ਪੁਤਰ ਜੋ ਕੁਹਾੜਾਧਾਰੀ ਸੀ। ਇਸ ਦਾ ਜ਼ਿਕਰ ਰਾਮਾਇਣ ਅਤੇ ਮਹਾਂਭਾਰਤ ਵਿੱਚ ਆਉਂਦਾ ਹੈ। ਤ੍ਰੇਤਾ ਯੁਗ ਵਿੱਚ ਇਸ ਨੇ ਛਤ੍ਰੀਆਂ ਦਾ ਨਾਸ਼ ਕੀਤਾ ਸੀ 17. ਰਾਮ ਚੰਦ੍ਰ ਜੀ । 18. ਸ੍ਰੀ ਕ੍ਰਿਸ਼ਨ ਮਹਾਰਾਜ ਜਿਨ੍ਹਾਂ ਦੀ ਕਥਾ ਮਹਾਂਭਾਰਤ ਵਿਚ ਹੈ । 19. ਮਤਸਯ ਅਵਤਾਰ, ਮੱਛ ਦੀ ਸ਼ਕਲ ਦਾ ਵਿਸ਼ਨੂੰ ਦਾ ਪਹਿਲਾ ਅਵਤਾਰ । 20. ਵਿਸ਼ਨੂੰ ਦਾ ਕੱਛੂ ਰੂਪ ਅਵਤਾਰ ਜਿਸ ਰੂਪ ਵਿਚ ਉਸ ਨੇ ਸਮੁੰਦਰ ਰਿੜਕਣ ਸਮੇਂ ਆਪਣੀ ਪਿੱਠ ਮੰਦਰਾਚਲ ਮਧਾਣੀ ਹੇਠ ਦਿਤੀ ਸੀ।

ਨਰਸਿੰਘ[1], ਬਾਵਨ[2], ਬੋਧ[3] ਲਖ, ਨਿਹਕਲੰਕ[4]; ਬੈਰਾਹ[5] ਅਪਾਰ ।
ਕੇਤੇ ਲਖ ਮੁਹੰਮਦਾ ਅੰਤ ਨ ਲੱਭਾ ਲੱਦਿ*
ਇਕਤ ਹੀ ਬ੍ਰਹਮੰਡ ਕਾ ਅੰਤ ਨ ਪਾਏ ਕੋਇ ।
ਬਲਨ ਚਰਾਗ ਬਿਅੰਤ ਲਖ ਬਿਸਮੈ[6] ਹੋਇ ਬਿਅੰਤ ।
ਵਡਾ ਨੂਰ[7] ਸਲਾਹੀਐ ਜਿਸ ਤੇ ਭਏ ਅਨੰਤ ।
ਨੂਰੋ ਬਲਿਆ ਚਰਾਗ ਇਕ ਇਕ ਚਰਾਗ ਲਖ ।
ਅਫਤਾਬ[8] ਮਹਤਾਬ[9] ਲਖ ਉਪਜਤ[10] ਅੱਖ ਫਰਕ[11] ।
ਇਕ ਪਲਕ ਕੇ ਅੰਤਰੇ[12] ਉਤਪਤ[13] ਖਪਤ[14] ਅਪਾਰ ।
ਲਉਵਾਲੀ[15] ਦਰਗਾਹ ਦਾ ਕੇਤਾ[16] ਕਹੋਂ[17] ਸੁਮਾਰ ।
ਕਹੋਂ ਮਹੰਮਦ ਇਕ ਤੂੰ, ਦਰਗਹ ਕਈ ਹਜਾਰ ।
ਉਪਜੈ[18] ਨੂਰ ਖੁਦਾਇ ਤੇ ਖਪਤ[19] ਨ ਲਾਗੇ ਵਾਰ[20] ।
ਸਭ ਖਾਕੂ[21] ਤੇ ਉਪਜਿਆ, ਕਾਨ[22], ਹੈਵਾਨ[23], ਨਬਾਤ[24] ।
ਨਾਨਕ ਆਖੇ ਰਾਹ ਸਚੁ ਸੁਨੀ ਕਰੀਮ ਸਦਾਤ ।

**ਸਵਾਲ ਪੀਰ ਬਹਾਵ ਦੀ—**

**ਸੂਰਾ**

ਆਖੇ ਪੀਰ ਬਹਾਵ ਦੀ ਸੁਨ ਨਾਨਕ ਸਰਦਾਰ ।
ਕਿਉਕਰਿ ਮਿਲੀਐ ਰਬ ਨੂੰ ਕਿਉਕਰਿ ਹੋਇ ਦੀਦਾਰ !

---

1. ਵਿਸ਼ਨੁ ਦਾ ਚੌਥਾ ਅਵਤਾਰ ਜਿਸ ਦਾ ਅੱਧਾ ਸ਼ਰੀਰ ਆਦਮੀ ਦਾ ਅਤੇ ਅੱਧਾ ਸ਼ੇਰ ਦਾ ਲਿਖਿਆ ਹੈ ਸਤਜੁਗ ਵਿੱਚ ਪਹਿਲਾਦ ਭਗਤ ਦੇ ਪਿਤਾ ਹਰਨਾਕਸ਼ ਨੇ ਦੇਵ ਲੋਕ ਖੋਹ ਕੇ ਦੇਵਤਿਆਂ ਨੂੰ ਭਾਰੀ ਦੁਖੀ ਕੀਤਾ ਅਤੇ ਉਸ ਨੇ ਆਪਣੇ ਪੁਤ੍ਰ ਪ੍ਰਹਲਾਦ ਨੂੰ ਭੀ ਬਹੁਤ ਸੰਤਾਪ ਦਿੱਤਾ । ਵਿਸਨੂੰ ਨੇ ਨਰਸ਼ਿੰਘ ਰੂਪ ਧਾਰ ਕੇ ਹਰਨਾਕਸ਼ ਨੂੰ ਮਾਰਿਆ । 2. ਵਾਮਨ (ਬੌਨਾ) ਅਵਤਾਰ ਜਿਸ ਨੇ ਰਾਜਾ ਬਲਿ ਤੋਂ ਢਾਈ ਕਰਮ ਪ੍ਰਿਥਵੀ ਮੰਗੀ ਸੀ । 3. ਮਹਾਤਮਾ ਬੁੱਧ । 4. ਕਲਕੀ ਅਵਤਾਰ, ਵਿਸ਼ਨੁ ਪੁਰਾਣ ਅਨੁਸਾਰ ਕਲਕੀ ਅਵਤਾਰ ਕਲਜੁਗ ਵਿਚ ਪ੍ਰਗਟੇਗਾ ਜੋ ਸਫ਼ੇਦ ਘੋੜੇ ਤੇ ਚੜ੍ਹਕੇ ਦਿਗ ਵਿਜੈ ਕਰਦਾ ਹੋਇਆ ਸਾਰੇ ਕੁਕਰਮੀਆਂ ਦਾ ਨਾਸ਼ ਕਰੇਗਾ । 8. ਸੂਰ ਦੀ ਸ਼ਕਲ ਦਾ ਵਿਸ਼ਨੁ ਦਾ ਅਵਤਾਰ, ਪੁਰਾਣ ਕਥਾ ਹੈ ਕਿ ਹਿਰਨਜਾਕਸ਼ ਅਸੁਰ ਪ੍ਰਿਥਵੀ ਨੂੰ ਡੋਬਕੇ ਪਾਤਾਲ ਲੈ ਗਿਆ ਅਤੇ ਵਰਾਹ ਨੇ ਇਕ ਹਜ਼ਾਰ ਵਰ੍ਹਾ ਲੜਾਈ ਕਰਕੇ ਅਸੁਰ ਨੂੰ ਮਾਰਿਆ ਅਤੇ ਜਮੀਨ ਆਪਣੇ ਟਿਕਾਣੇ ਠਹਿਰਾਈ ।

*ਇਹ ਪੂਰੀ ਤੁਕ ਮੂਲ ਖਰੜੇ ਵਿਚ ਨਹੀਂ ਹੈ ।

6. ਹੈਰਾਨ ਹੋਣਾ । 7 (ਈਸ਼ਵਰੀ ਰੋਸ਼ਨੀ । 8. ਸੂਰਜ । 9 ਚੰਦ । 10. ਪੈਦਾ ਹੋਣਾ । 11. ਅੱਖ ਫਰਕਣ ਦੇ ਸਮੇਂ ਵਿਚ । 12. ਅੰਦਰ, ਵਿਚ । 13. ਪੈਦਾ ਹੋਣਾ । 14. ਵਿਨਾਸ਼ ਹੋਣਾ । 15. ਨਿਰਭੈ ਬੇਪਰਵਾਹ । 16. ਕਿੰਨਾ । 17. ਕਹਾਂ, ਆਖਾਂ । 18 ਪੈਦਾ ਹੋਣਾ । 19. ਵਿਨਾਸ਼ ਹੋਣਾ । 20. ਦੇਰ । 21. ਮਿੱਟੀ । 22. ਜਮਾਦਾਤ, ਪੱਥਰ ਆਦਿ । 23 ਡੰਗਰ ਪੰਛੀ ਆਦਿ ਜਾਨਦਾਰ 24 ਬੂਟੇ, ਦਰਖਤ ਆਦਿ ਬਨਸਪਤੀ ।

ਕੇਹੜੀ ਸੂਰਤ ਰੱਬ ਦੀ ਰਹਿੰਦਾ ਕੇਹੜੀ ਜਾਇ[1] ?
ਖਾਂਦਾ ਕਵਨ ਨਿਆਮਤੀ[2] ਪਹਰੇ ਕਵਨ ਕਵਾਇ[3] ?
ਕਰਕੇ ਕੇਹੜੀ ਬੰਦਗੀ ਮਿਲੇ ਗਰੀਬ ਨਿਵਾਜ[4] ?
ਜਾਂ[5] ਰਬ ਮਿਲੇ ਤਾਂ ਕਰਮ ਹੋਇ ਪੂਰਨ ਹੋਵੈ ਕਾਜ।

**ਜਬਾਬ ਨਾਨਕ ਸਾਹ—**

**ਸੂਰਾ**

ਸਚੁ ਸੁਣੋ ਬਹਾਵ ਦੀ ਪੀਰ ਜੀ, ਆਖੇ ਨਾਨਕ ਸਾਹ ।
ਕਰ ਮਿਸਕੀਨੀ[6] ਬੰਦਗੀ[7] ਤਾ ਮਿਲੀਐ ਬੇ-ਪਰਵਾਹ[8] ।
ਨੂਰੀ[9] ਸੂਰਤ ਰੱਬ ਦੀ ਰਹੇਂਦਾ ਸਭਨੀ ਜਾਇ।
ਖਾਦਾ ਰਾਗ ਨਿਆਮਤੀ ਪੀਦਾ ਸਬਦੁ ਅਘਾਇ[10]।

ਕਰਕੇ ਮਿਹਨਤ ਬੰਦਗੀ ਮਿਲੇ ਗਰੀਬ-ਨਿਵਾਜ[11]।
ਜਾਂ[12] ਰਬ ਮਿਲੇ ਤਾਂ ਕਰਮ ਹੋਇ ਸਭ ਪੂਰਨ ਹੋਵੈ ਕਾਜ।

**ਸਵਾਲ ਪੀਰ ਜਲਾਲ ਦੀਂ—**

**ਸੂਰਾ**

ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ[13] ।
ਦੁਇ ਤੇ ਬਾਹਰ ਜੋ ਬੀਵੇ[14] ਸੋ ਸਖਨ[15] ਅਲਾਇਨ[16] ਰੁਖ[17] ।
ਕਲਪਿਆ[18] ਬਹੁਤ ਜਲਾਲ ਦੀਂ, ਕਲਪੇ ਮੁਲਾਂ[19] ਸ਼ੇਖ[20] ।
ਹਾਜੀ,[21], ਪੀਰ[22], ਮਸਾਇਕਾ[23], ਤੁੰਗ[24], ਮਲੰਗ[25], ਦਰਵੇਸ[26] ।

ਸਾਲਕ[27], ਸਾਦਕ[28], ਕਾਜ਼ੀਆਂ[29], ਗੌਸ[30], ਕੁਤਬ[31] ਵਡ ਪੀਰ ।
ਸਭੇ ਇਕਠੇ ਹੋਇਕੇ ਕਰਦੇ ਬਹੁ ਤਤਬੀਰ ।

---

1. ਥਾਂ। 2, ਨਿਆਮਤਾਂ, ਵਧੀਆ ਚੀਜ਼ਾਂ । 3 .ਕਬਾ, ਪੁਸ਼ਾਕ । 4. ਭਾਵ ਰੱਬ . 5. ਜਦ। 6. ਗਰੀਬੀ। 7. ਭਗਤੀ। 8. ਭਾਵ ਰੱਬ। 9. ਚਾਨਣ ਦੀ । 10. ਰੱਜ ਕੇ 11 ਭਾਵ ਰੱਬ। 12 ਜਦ। 13. ਰੱਦ । 14. ਹੋਣਾ ।15. ਗੱਲ, ਬਾਤ ।16 ਕਹਿਣਾ। 17. 18. ਦੁਖੀ ਹੋਇਆ। 19 ਜੋ ਵਿਦਿਆ ਨਾਲ ਪੂਰਣ ਹੈ, ਵਿਦਵਾਨ। 20. ਵਿਦਵਾਨ, ਮੁਸਲਮਾਨ, ਮੁਸਲਮਾਨਾਂ ਦੀ ਇਕ ਖਾਸ ਜਾਤੀ। 21 ਮੱਕੇ ਦਾ ਹੱਜ ਕਰਨ ਵਾਲਾ। 22. ਧਰਮ ਦਾ ਆਗਾਰਯ। 23. ਸ਼ੇਖ ਦਾ ਬਹੁਵਚਨ। 24.
25. ਮੁਸਲਮਾਨਾ ਦਾ ਇਕ ਫਿਰਕਾ ਜੋ ਜਿੰਦਾਸ਼ਾਹ ਮਦਾਰ ਤੋਂ ਚੱਲਿਆ ਹੈ। ਮਲੰਗ ਸਿਰ ਦੇ ਕੇਸ ਨਹੀਂ ਮੁਨਾਉਂਦੇ, ਜੂੜਾ ਗਿੱਚੀ ਵਿਚ ਕਰਦੇ ਹਨ। ਸ਼ਿਆਂ ਦਾ ਖਾਣਾ ਇਨ੍ਹਾਂ ਦਾ ਧਾਰਮਿਕ ਨਿਯਮ ਬਣ ਗਿਆ ਹੈ। 26.ਕਰਤਾਰ ਦੇ ਦਰ ਦਾ ਜਾਚਕ, ਭਗਤ। 27 ਪਰਮੇਸ਼ਰ ਦੇ ਰਾਹ ਚੱਲਣ ਵਾਲਾ, ਖੁਦਾ ਦੋਸਤ। 28.ਸਰਧਾਵਾਨ। 29. ਫੈਸਲਾ ਕਰਨ ਵਾਲਾ, ਇਸਲਾਮੀ ਸ਼ਰਾ ਅਨੁਸਾਰ ਜੱਜ 30. ਮੁਸਲਮਾਨ ਫਕੀਰਾਂ ਦਾ ਇਕ ਖਾਸ ਦਰਜਾ। ਇਸ ਦਰਜੇ ਦੇ ਫਕੀਰ। 31. ਉਹ ਰੱਬ ਦਾ ਭਗਤ ਜਿਸ ਉਤੇ ਕਿਸੇ ਦੇਸ਼ ਦਾ ਪ੍ਰਬੰਧ ਨਿਰਭਰ ਕਰਦਾ ਹੋਵੇ।

ਹਿੰਦੂ ਸੂਰਤ ਹੋਇ ਕੇ ਆਵੇ ਮਕੇ ਮਾਹਿ[1] ।
ਇਕੇ[2] ਦਿਖਾਵੇ ਅਜਮਤਾ[3] ਨਹੀ ਦੇਵੋਂ ਤਿਸੇ ਸਜਾਇ।

**ਜਬਾਬ ਪੀਰ ਬਹਾਵ ਦੀਂ—**

**ਸੂਰਾ**

ਆਖੇ ਪੀਰ ਬਹਾਵ ਦੀ ਸੁਣੋ ਜਲਾਲ ਦੀ ਪੀਰ।
ਨਾਨਕ ਪਾਸੋਂ ਪੁਛਨਾ ਬਾਤੀ ਹੈ ਤਕਸੀਰ[4] ।
ਜਾਹਰ ਅਜਮਤ[5] ਇਸ ਦੀ ਮੱਕਾ ਦਿੱਤਸੁ ਫੇਰ ।
ਕੀਤੇ ਸਰਾ[6] ਮਨਸੂਖ[7] ਸਭ ਕੀਤੀ ਸਭਾ[8] ਜੇਰ[9] ।
ਮੰਨਿਆ ਹੁਕਮ ਖੁਦਾਇ ਦਾ ਇਸ ਬਿਨ ਹੋਰ ਨ ਕੋਇ ।
ਦੂਜਾ ਮੁਰਸਦ[10] ਪੀਰ* ਹੈ ਸਚੁ ਸੁਨਾਏ ਸੋਇ ।
ਹਿੰਦੂ ਦੇਖ ਨ ਭੁੱਲ ਤੂੰ ਮੁਸਲਮਾਨ ਭੀ ਨਾਹਿ ।
ਦੋਵੇ ਰਦੇਸ[11] ਪੀਰ ਜੀ ਘਤੇਸੁ[12] ਦੋਜਕ[13] ਮਾਹਿ[14] ।
ਵਡਾ ਫਕੀਰ, ਮਰਾਤਬਾ[15] ਮਾਰਫਤੀ[16], ਸਚੁ ਰਾਹਿ ।
ਮਾਰਫਤੇ ਤੇ ਜੋ ਬਾਹਰੇ ਸਭੇ ਹੈ ਗੁਮਰਾਹਿ[17] ।
ਦਨੀਆ ਕਾਰਨ ਮਜਬ ਸਭ ਥੀਏ ਖਿਅੰਤ ਅਪਾਰ ।
ਸਚਾ ਫਿਰਕਾ ਰੱਬ ਦਾ ਜੋ ਨਾਉ ਲੰਘਾਏ ਪਾਰ ।
ਤੁਹੀ ਮਹਿਰਮ[18] ਨਾਹੀਂ ਪੀਰ ਜੀ ਨਾਨਕ ਬਡਾ ਫਕੀਰ ।
ਰਬ ਜਿਨਾ ਦੇ ਹੁਕਮ ਵਿਚ ਸੋ ਸਭਨਾਂ ਦੇ ਸਿਰ ਪੀਰ ।

**ਜਬਾਬ ਨਾਨਕ ਸਾਹ—**

**ਸੂਰਾ**

ਆਖੇ ਨਾਨਕ ਸਾਹੁ ਸਚੁ ਸੁਨੋ ਜਲਾਲ ਸੈਦਾਤ[19] ।
ਬਡਾ ਬੋਲ ਨ ਬੋਲੀਐ ਸਾਹਬ ਹੱਥ ਕਰਾਮਾਤ ।
ਸਾਹਿਬ ਤਾਣ[20] ਨਿਤਾਣਿਆ[21] ਨਿਮਾਣਿਆ[22] ਦਾ ਮਾਣੁ[23] ।
ਅਕਾਸਾ ਅਕਾਸ ਲਖ ਪਾਤਾਲਾ ਪਾਤਾਲ ।
ਸਭਨਾ ਦੇ ਸਿਰ ਏਕ ਰਬ ਸਭਨਾ ਕਰ ਸੰਭਾਲ ।

---

1. ਵਿੱਚ। 2. ਜਾਂ ਤਾਂ । 3. ਕਰਾਮਾਤਾਂ। 4. ਭੁੱਲ । 5. ਵਡਿਆਈ। 6. ਇਸਲਾਮੀ ਧਰਮ-ਮਰਜਾਦਾ। 7. ਰੱਦ। 3. ਨੂੰ। 9. ਅਧੀਨ । 10. ਗੁਰੂ । *ਭਾਸ਼ਾ ਵਿਭਾਗ ਵਾਲੇ ਨੁਸਕੇ ਵਿਚ ਇਥੇ ਜੀ ਵਾਧੂ। 11. ਉਸ ਨੇ ਰੱਦ ਕੀਤੇ। 12. ਉਸ ਨੇ ਪਾ ਦਿੱਤੇ । 13. ਨਰਕ। 14. ਵਿਚ। 15 ਦਰਜਾ। 16 ਆਤਮ-ਗਿਆਨ ਦਾ। 1 . ਔਝੜ ਪਏ ਹੋਏ। 18. (ਰੱਬ ਦਾ) ਪੂਰਾ ਭੇਤੀ। 19. ਹਜ਼ਰਤ ਅਲੀ ਅਤੇ ਹਜ਼ਰਤ ਫਾਤਮਾ ਦੀ ਸਾਂਝੀ ਔਲਾਦ। 20. ਤਾਕਤ। 21. ਕਮਜੋਰਾਂ ਦਾ। 22. ਜਿਸ ਦਾ ਕੋਈ ਆਦਰ ਨਹੀਂ ਕਰਦਾ। 23. ਆਦਰ।

**ਸਵਾਲ ਪੀਰ ਜਲਾਲ ਦੀ—**

### ਸੂਰਾ

ਆਖੇ ਪੀਰ.ਜਲਾਲ ਦੀਂ ਸੁਣ ਨਾਨਕ ਸਾਹ ਕੱਤਾਲ[1] ।
ਚੌਦਹ ਤਬਕ[2] ਕਿਤਾਬ[3] ਵਿਚ ਇਸ ਤੋਂ ਪਰੇ ਜਵਾਲ[4] ।
ਡਿਠਿਆ ਬਾਝੋਂ[5] ਨਾਨਕਾ ਖਾਤਰ-ਜਮਾ[6] ਨ ਹੋਇ ।
ਕਹਨਾ ਸੁਨਨਾ ਬਾਦ[7] ਜੋ ਦੇਖੇ ਸਚੁ ਸੋਇ ।

**ਜਬਾਬ ਨਾਨਕ ਸਾਹ—**

### ਸੂਰਾ

ਆਖੇ ਨਾਨਕ ਸਾਹ ਸਚੁ ਸੁਨੋ ਜਲਾਲ ਸਦਾਤ[8] ।
ਹਿਕੋ[9] ਤਾਂ ਅਸਾ ਨਾਲ ਦੇਹ ਕੋਇ (ਹਿ)ਕੇ ਤਾ ਚਲੋ ਆਪ ।
ਦਿਤਾ ਬੰਟਾ ਪੀਰ ਨਾਲ 'ਜਿਲ ਜਲਾਲ ਦੀਂ' ਨਾਉ ।
ਜਾਇ ਚੜੇ ਅਸਮਾਨ ਤੇ ਡਿਠੇ ਅਗਿਣਤ ਅਸਮਾਨ ।
ਕਈ ਅਉਤਾਰ[10] ਪੈਕੰਬਰਾਂ ਦੇਖ ਹੋਇਆ ਰਹਿਆ ਹੈਰਾਨ ।
ਫੇਰ ਗਏ ਪਤਾਲ[11] ਨੂੰ ਡਿੱਠੇ ਕਈ ਪਤਾਲ ।

ਕਈ ਅਵਤਾਰ ਪੈਕੰਬਰਾ ਅਸੰਖ ਅਗਿਣਤ ਅਪਾਰ[12] ।
ਜਿਥੇ ਬਾਬਾ ਜਾਵਈ ਤਿਥੇ ਹੀ ਗਲ[13] ਹੋਇ ।
ਦਰਸਨ ਕਾਰਨ ਦੇਖਣੇ ਆਵੇ ਸਗਲੀ ਲੋਇ[14] ।
ਕਾਰਾ-ਭੇਟ[15], ਸਰੀਨੀਆ[16], ਨਜਰ[17], ਨਿਆਜਾ[18] ਹੋਇ ।
ਇਕ ਜਮੀਨ ਦੇ ਅੰਦਰੇ ਬਾਬਾ ਜਿਥੇ ਜਾਇ ।
ਆਗੇ ਕੜਾਹੁ ਤਯਾਰ ਸੀ ਗਾਵਦੇ ਸਬਦ ਅਲਾਇ[19] ।
ਬਾਬਾ ਸੁਣਿਆ ਸੰਗਤੀ ਸਭ ਲਗੇ ਦਰਸਨ ਆਇ ।
ਰਖ ਆਗੇ ਕੜਾਹ ਨੂੰ ਸਭ ਪੈਰੀ ਸੀਸ ਨਿਵਾਇ ।

---

1. ਕਿਸੇ ਗੱਲ ਨੂੰ ਦਲੀਲ ਨਾਲ ਕੱਟਣ ਵਾਲਾ । 2, ਇਸਲਾਮ ਅਨੁਸਾਰ ਸੱਤ ਅਸਮਾਨ ਅਤੇ ਸਤ ਭੂ-ਖੰਡ । 3 ਕੁਰਾਨ ਸ਼ਰੀਫ਼ । 4. ਗਿਰਾਉ । 5. ਵੇਖੇ ਬਿਨਾਂ । 6 ਤਸੱਲੀ । 7. ਫਜ਼ੂਲ, ਬੇ-ਅਰਥ । 4. ਹਜ਼ਰਤ ਅਲੀ ਤੇ ਹਜ਼ਰਤ ਫ਼ਾਤਮਾ ਦੀ ਸਾਂਝੀ ਔਲਾਦ । 9. ਜਾਂ । 10. ਅਵਤਾਰ । 11. ਪ੍ਰਿਥਵੀਂ ਦੇ ਹੇਠਲਾ ਲੋਕ । 12, ਬੇਅੰਤ । 13. ਰੌਲਾ । 14. ਲੋਕ । 15. ਚੜ੍ਹਾਵਾ । 16. ਮਠਿਆਈਆਂ । 17. ਭੇਟਾ । 18. [illegible]ਟਾ, ਪਰਸ਼ਾਦ, ਚੜ੍ਹਾਵਾ । 19. ਬੋਲਕੇ ।

ਬਾਬੇ ਲੀਆ ਕੜਾਹੁ ਨੂੰ ਪਾਇਆ ਵਿਚ ਕਚਕੋਲ[1] ।
ਫੇਰਿ ਦਿਤੀ ਕੜਾਹੀ[2] ਪੀਰ ਨੂੰ ਬੈਠਾ ਥਾ ਜੋ ਕੋਲ ।
ਇਕ ਪਲਕ ਦੇ ਅੰਤਰੇ[3] ਫਿਰ ਮਕੇ ਪਹੁਤੇ[4] ਆਇ ।
ਬੇਟਾ ਪੀਰ ਜਲਾਲ ਦਾ ਮੁਖੋ ਇਹ ਬਚਨ ਅਲਾਇ[5] ।
ਇਸ ਆਖ਼ਰੀ ਜਮਾਨ ਵਿਚ ਨਾਨਕ ਵਡਾ ਫਕੀਰ ।
ਮੀਰਾ[6] ਦੇ ਸਿਰ ਮੀਰ ਹੈ, ਪੀਰਾ ਦੇ ਸਿਰ ਪੀਰ ।
ਆਖੀਉਸ ਮੁਖੋ ਕਲਾਮ[7] ਜੋ ਸੋਈ ਦਿਤੀ ਦਿਖਾਇ ।
ਤੁਸੋ[8] ਜਾਨੋ ਹੋਰ ਕਛੁ ਅਸਾ ਬੁਝਿਆ ਖੁਦ ਖੁਦਾਇ ।
ਆਕਾਸ਼ਾ ਆਕਾਸ ਲਖ ਪਾਤਾਲਾ ਪਾਤਾਲ ।
ਡਿਠੇ ਇਕਸੇ[9] ਪਲਕ[10] ਵਿਚ ਮੈ ਭੀ ਚਲਕੇ ਨਾਲ ।
ਹੇਠੋ ਕਈ ਪਤਾਲ ਦੇ ਮਿਲੀ ਕੜਾਹੀ[11] ਆਇ ।

ਸਾਰੀ ਮਜਲਸ[12] ਅੰਤਰੇ[13] ਦਿਤਾ ਸੁ ਕੜਾਹੁ ਦਿਖਾਇ ।
ਸੱਭ ਰਹੇ ਹੈਰਾਨ ਹੋਇ ਨਾਨਕ ਵਡਾ ਫਕੀਰ ।
ਇਕੋ[14] ਤਾ ਖੁਦ ਖੁਦਾਇ ਹੈ ਕੋ ਕਹੈ ਨ ਸਕੇ ਤਤਬੀਰ[15] ।
ਸਭੇ ਪੈਰੀ ਢਹ ਪਏ ਮਨ ਵਿਚ ਬਹੁ ਡਰ ਪਾਇ ।
ਅਜੀ ਕਾਈ ਨਿਸਾਨੀ ਰਖੀਐ ਮਕਾ ਭਿਸਤ[16] ਕਰਾਇ ।
ਬਾਬੇ ਕੌਸ[17] ਉਤਾਰੀ ਪਾਵ[18] ਤੇ ਰਖ ਨਿਸਾਨੀ ਏਹੁ ।
ਜੋ ਕਰੇ ਜ਼ਿਆਰਤ[19] ਕੌਸ ਕੀ ਸੋ ਫੇਰ ਨ ਜਨਮ ਧਰੇਹੁ ।

ਸਾਖੀ ਪੂਰਨ ਹੋਈ । ੪੪ ।

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ[20] ।

---

1. ਖੱਪਰ, ਫ਼ਕੀਰਾਂ ਦਾ ਭਿਖਿਆ ਮੰਗਣ ਦਾ ਕੌਲਾ ਆਦਿ । 2. ਕੜਾਹ । 3. ਵਿੱਚ । 4. ਪਹੁੰਚੇ । 5. ਬੋਲਦਾ ਹੈ । 6. ਹਾਕਮਾਂ । 7. ਗੱਲ । 8. ਤੁਸੀਂ । 9. ਇਕੋ । 10. ਪਲ ਮਾਤ੍ਰ ਸਮਾ । 11. ਕੜਾਹ, ਪਰਸ਼ਾਦ । 12. ਸਭਾ । 13. ਵਿੱਚ । 14. ਜਾਂ । 15. ਤਦਬੀਰ । 16. ਸੁਰਗ । 17. ਖੜਾਉਂ । 18. ਪੈਰ । 19. ਦਰਸਨ, ਭੇਟ । 20. ਮੁਕਤੀ, ਨਜ਼ਾਤ ।

# *ਆਗੇ ਸਾਖੀ ਰੂਮ[1] ਕੀ ਅਰੁ ਮਦੀਨੇ[2] ਕੀ ਨਿਰੂਪਨ ਹੋਇਗੀ[3] ।*

### ਦੋਹਰਾ

ਮੱਕੇ ਮੋ ਕਰ ਬਿਜੈ[4] ਪ੍ਰਭ ਚਲੇ ਮਦੀਨੇ ਦਿਆਲ ।
ਮਰਦਾਨਾ ਯਹ ਬਚਨ ਸੁਨ ਮਨ ਤਨ ਭਇਆ ਖੁਲਾਸ[5] ।

### ਦੋਹਰਾ

ਸੁਭਹਾਨ[6] ਭਗਤ ਤੇਰੀ ਸਦਾ ਸਕਤ ਅਗਮ ਅਪਾਰ ।
ਹਜ ਮਕੇ ਦਾ ਮੋਹ ਭਇਆ ਮਦੀਨੇ ਕਰੋ ਦੀਦਾਰ ।

### ਬੈਤ

ਮਕੇ ਕਰੀ ਜੈ ਮਦੀਨੇ ਚਲੇ ।
ਸੁਨਾ ਹਾਜੀਆ ਆਇ ਕਾਜੀ ਖਲੇ ।
ਬਰਾਏ ਖੁਦਾ[7] ਕਾਮ ਕੀਜੈ ਸਵਾਬ[8] ।
ਬੜਾ ਰੂਮ ਕੀ ਖਲਕ[9] ਪਰ ਹੈ ਅਜਾਬ[10] ।

ਕੀਆ ਜੁਲਮ ਬਿਸੀਆਰ[11] ਕਾਰੂ ਹਮੀਦ ।
ਲੀਆ ਮੁਲਕ ਕੋ ਲੂਟ, ਮੌਲਾ ਨਦੀਦ[12] । ੪ ।

ਜਮਾ ਕਰ ਖਜਾਨਾ ਚਿਹਲ ਪੰਜ[13] ਗੰਜ ।
ਲੀਆ ਲੂਟ ਸਭ ਕੋ ਕਹਾ ਖਲਕ ਰੰਜ[15] ।

ਅਗਰ ਹੁਕਮ ਮੌਲਾ ਕਾ ਤੁਮ ਕੋ ਭਇਆ ।
ਕੁਫਰ[16] ਦੂਰ ਕਰਨਾ ਤੁਮੈ ਜੋ ਕਹਾ । ੬ ।

---

1. ਕਿਸੇ ਵੇਲੇ ਰੂਮ ਦੀ ਸਲਤਨਤ ਰੂਮ ਸਾਗਰ ਦੇ ਆਲੇ ਦੁਆਲੇ ਦੂਰ ਦੂਰ ਤਕ ਸੀ । ਪਿਛੋਂ ਰਾਜਕਾਜ ਵਿੱਚ ਢਿੱਲ ਆ ਜਾਣ ਕਰਕੇ ਇਸ ਦੇ ਦੋ ਭਾਗ ਹੋ ਗਏ : ਇਕ ਪੂਰਬੀ ਸਲਤਨਤ ਰੂਮ ਦੂਜੀ ਪੱਛਮੀ ਸਲਤਨਤ ਰੂਪ । ਪੂਰਬੀ ਨੂੰ ਮੁਸਲਮਾਨਾਂ ਨੇ ਸੰਭਾਲ ਕੇ ਰਾਜਧਾਨੀ ਕੁਸਤੁਨਤੁਨੀਆ ਥਾਪੀ । ਇਹ ਰੋਮ ਦਾ ਹੀ ਇਕ ਅੰਗ ਸੀ ਇਸ ਲਈ ਇਸ ਸਲਤਨਤ ਦਾ ਨਾਂ ਭੀ ਰੂਮ ਪ੍ਰਸਿੱਧ ਹੋਇਆ । 2. ਅਰਬ ਦਾ ਇਕ ਪ੍ਰਸਿਧ ਨਗਰ ਜਿੱਥੇ ਮੁਹੰਮਦ ਸਾਹਿਬ ਦਾ ਦੇਹਾਂਤ ਹੋਇਆ ਅਤੇ ਉਨ੍ਹਾਂ ਦੀ ਕਬਰ ਮੌਜੂਦ ਹੈ । 3. ਪੂਰਾ ਨਿਰਣਾ ਕਰਕੇ ਦਸੀ ਜਾਏਗੀ । 4. ਜਿੱਤਣਾ । 5. ਬੰਧਨ ਰਹਿਤ । 6. ਪਵਿਤਰ ਰੂਪ ਆਤਮਾ, ਕਰਤਾਰ । 7. ਖੁਦਾ ਦੇ ਵਾਸਤੇ । 8. ਭਲਾਈ (ਦਾ), ਨੇਕੀ (ਦਾ) । 9. ਲੋਕਾਂ । 10. ਕਸ਼ਟ, ਦੁਖ । 11. ਬਹੁਤ । 12. ਰੱਬ ਨੂੰ ਨਹੀਂ ਪਛਾਣਿਆ । 13. ਚਾਲੀ ਅਤੇ ਪੰਜ ਯਾਨੀ ਪੰਤਾਲੀ । 14. ਢੇਰ, ਖਜ਼ਾਨਾ । 15. ਦੁਖੀ । 16. ਉਹ ਕੰਮ ਜੋ ਸ਼ਰਾ ਵਿਰੁਧ ਹੋਵੇ ।

ਨਸੀਹਤ ਕਰੋ ਜਾਇ ਕਾਰੂ ਹਮੀਦ ।
ਕਰੇ ਜ਼ੁਲਮ ਜ਼ਾਲਮ ਕੁਫਰ[1] ਕੀ ਖਰੀਦ । ੭ ।
ਮਿਟਾਵੋ ਕੁਫ਼ਰ ਰਾਹੁ ਮੌਲਾ ਬਤਾਵੋ ।
ਰਹੇ-ਰਾਸਤੀ[2] ਦੀਨ ਤਾਕੋਂ ਚਲਾਵੋ । ੮ ।

### ਦੋਹਰਾ

ਸੁਨਾ ਜ਼ੁਲਮ ਕਾਰੂ ਹਮੀਦ ਮਨ ਉਪਜੀ ਦਇਆ[3] ਦਿਆਲ ।
ਰੂਮ[4] ਦੇਸ ਪਿਆਨਾ[5] ਕੀਆ ਮਰਦਾਨਾ ਲੀਏ ਨਾਲ । ੯ ।

### ਚੌਪਈ

ਰੂਮ ਨਗਰ ਮੇਂ ਸਤਿਗੁਰ ਗਏ ।
ਕਾਰੂ ਦੁਆਰੇ ਠਾਢੇ ਭਏ[6] ।

ਦਰਬ ਨਾ[7] ਸੋਂ[8] ਬਾਤ ਜਬ ਪੂਛੀ ।
ਤਿਨ ਕਹੀ ਹਕੀਕਤ[9] ਸਾਹ ਕੀ ਛੂਛੀ[10] । ੧੦ ।
ਸੁਨੀਐ ਸਾਹਬ ਫਕਰ ਜਲੀਲ[11] ।
ਇਹ ਕਾਰੂ ਹੈ ਬਡਾ ਬਖੀਲ[12] ।

ਇਨ ਸਭ ਕੀ ਦੌਲਤ ਖੈਂਚ ਕਰ ਲੀਨੀ ।
ਪੈਤਾਲੀ ਗੰਜ[13] ਜਮਾ ਤਿਨ ਕੀਨੀ । ੧੧ ।
ਕਾਹੂ ਕੇ ਪੈਸਾ ਨਹੀ ਰਹਾ ।
ਤਬ ਏਕ ਸਹੇਲੀ[14] ਕੋ ਤਿਨ ਕਹਾ ।
ਜਾਹੁ ਬਜਾਰਿ ਮਾਹ[15] ਤੁਮ ਬਿਕੋ ।
ਏਕ ਰੁਪਯਾ ਕੀਮਤ ਬਕੋ ।
ਜੇ ਕੋਈ ਤੁਮ ਕੋ ਲੇਵੈ ਮੋਲ ।
ਉਸ ਲਿਆਵੋ ਤੁਮ ਮੇਰੇ ਕੋਲ । ੧੨ ।

ਗਈ ਸਹੇਲੀ[17] ਕਰ ਸੀਂਗਾਰ ।
ਠਾਢੀ[18] ਭਈ ਥੀ ਬੀਚ ਬਜਾਰ ।
ਤਿਸ ਦੇਖ ਰੀਝ[19] ਸੌਦਾਗਰ ਬਚਾ ।
ਬਿਨਾ ਰੁਪਯੇ ਲੇ ਨਹੀ ਸਕਾ । ੧੩ ।

1. ਉਹ ਕੰਮ ਜੋ ਸ਼ਰਾ ਵਿਰੁਧ ਹੋਵੇ । 2. ਸਚਾਈ ਦਾ ਰਾਹ । 3. ਤਰਸ । 4. ਪੂਰਬੀ ਸਲਤਨਤ ਰੂਮ । 5. ਯਾਤ੍ਰਾ, ਰਵਾਨਗੀ । 6. ਰੁਕੇ, ਠਹਿਰੇ । 7. ਦੁਆਰਪਾਲ । 8. ਤੋਂ । 9. ਅਸਲੀ ਗੱਲ । 10. ਓਛੀ, ਤੁੱਛ । 11. ਵੱਡਾ 12. ਕੰਜੂਸ । 13. ਢੇਰ, ਖਜਾਨਾ । 14. ਸਾਥਣ । 15. ਵਿੱਚ । 16. ਕਹੋ । 17. ਸਾਥਣ । 18. ਖੜੋਤੀ । 19. ਮੋਹਤ ਹੋਕੇ ।

ਪੂਛੀ ਕੀਮਤ ਤਿਨ ਸੌ[1] ਸੌਦਾਗਰ ।
ਕਹਾ 'ਏਕ ਰੁਪਯਾ' ਸੁੰਦਰ ਨਾਗਰ[2] ।
ਰਪਯਾ ਕਾਹੂ ਪਾਸ ਨ ਰਹਾ ।
ਤਬ ਤਿਨ ਜਾਇ ਮਾਤਾ ਸੌ ਕਹਾ । ੧੪ ।

### ਦੋਹਰਾ

ਰੁਪਯਾ ਏਕ ਕੀਮਤ ਕਹੇ ਬਿਕੇ ਸੁੰਦਰ ਇਕ ਨਾਰ ।
ਰੁਪਿਯਾ ਕਾਹੂ[3] ਪੈ[4] ਨਹੀ ਵੈ[5] ਠ ਢੀ[6] ਬਿਕੇ ਬਜਾਰ । ੧੫ ।

### ਚੌਪਈ

ਮੇਰਾ ਮਨ ਤਾਹੂ[7] ਪੈ[8] ਲਾਗਾ ।
ਮਿਲੇ ਰੁਪਯਾ ਮਿਟੇ ਅਨਰਾਗਾ[9] ।
ਜੋ ਏਕ ਰੁਪਯਾ ਮੁਹ ਦੇਵੈ ਨਾਹੀ ।
ਪੀ ਜਹਰ ਪਿਆਲਾ ਅਬ ਮਰ ਜਾਹੀ । ੧੬ ।
ਕਰ ਚਿਤਵਨ ਮਾਤਰ ਜਤਨ ਬਤਾਇਆ ।
ਅਰੁ ਬਿਰਤੰਤ[10] ਕਹ ਤਾਹਿ ਸੁਨਾਇਆ ।
ਤੁਮਰੇ ਬਾਪ ਵਫਾਤ[11] ਜਬ ਕੀਆ ।
ਤਬ ਏਕ ਰੁਪਯਾ ਮੁੰਹ ਮੈ ਦੀਆ । ੧੭ ।
ਅਵਰ ਸਭ ਦੌਲਤ ਕਾਰੂ ਨੇ ਲੀਆ ।
ਹਮ ਕੋ ਕਛੁ ਨ ਲੰਨੇ ਦੀਆ ।
ਤੁਮ ਖੋਦੋ ਕਬਰ ਰੁਪਯਾ ਲੀਜੈ ।
ਮੁਖ ਸੋ ਨਿਕਾਰ ਕੀਮਤ ਤਿਸੁ ਦੀਜੈ । ੧੮ ।
ਤਬ ਜਾਇ ਕਬਰ ਤਿਨ ਖੋਦਨ ਕੀਨਾ ।
ਮੁਖ ਹਾਡ ਤੋੜ ਰੁਪਯਾ ਲੀਨਾ ।
ਤਿਸ ਕੀਮਤ ਦੀਆ ਸਹੇਲੀ ਲਿਆਇਆ ।
ਕਿਸੂ ਬਾਦਸਾਹ ਕੋ ਖਬਰ ਸੁਨਾਇਆ । ੧੯ ।

### ਦੋਹਰਾ

ਤਬ ਸੌਦਾਗਰ ਬਚੇ ਕੋ ਕਾਰੂ ਪਕੜ ਮਗਾਇ ।
ਤੁਮ ਰੁਪਯਾ ਕਿਹ ਸੋਂ[12] ਲੀਆ ਦੀਜੈ ਜਲਦ ਬਤਾਇ । ੨੦ ।

---

1. ਉਸ ਤੋਂ । 2. ਚਤੁਰ ਇਸਤ੍ਰੀ । 3. ਕਿਸੇ । 4. ਪਾਸ । 5. ਉਹ । 6. ਖੜੋਤੀ । 7. ਉਸ । 8. ਉੱਤੇ । 9. ਉਦਾਸੀ । 10. ਬਿਰਤਾਂਤ, ਹਾਲ । 11. ਪੂਰਾ ਹੋਣਾ, ਮਰਨਾ । 12. ਕਿਸ ਪਾਸੋਂ ।

ਤਿਨ ਕਹੀ ਹਕੀਕਤ ਕਬਰ ਕੀ ਸੁਨੀ ਏ[1] ਕਾਰੂ ਸਾਹ ।
ਭੇਜ ਲੋਕ ਸਾਬਤ ਕੀਆ ਪੁਨ ਤਾ ਕੋ ਦੀਆ ਛਡਾਇ । ੨੧ ।

## ਚੌਪਈ

ਸੁਨੀਸੇ ਫਕਰ[2] ਹਬੀਬ[3] ਖੁਦਾਇ ।
ਐਸ[4] ਜ਼ਾਲਮ ਹੈ ਬਾਦਸਾਹ ।
ਦੇਸ ਦੇਸ ਕਾ ਧਨ ਸਭ ਲੀਨਾ ।
ਪੈਤਾਲੀਸ ਗੰਜ[5] ਤਿਨ ਕੀਨਾ । ੨੨ ।
ਫਕਰ[6] ਨ ਮਾਨੇ ਰਬ ਸੋ ਨਹੀ ਡਰੇ ।
ਦਾਨ ਸਖਾਵਤ[7] ਕਬੂ[8] ਨ ਕਰੇ ।
ਸੁਨਿ ਬਾਬਾ ਜੀ ਅਤ ਮਗਨਾਨਾ[9] ।
ਮਰਦਾਨੇ ਕੋ ਬਚਨ ਬਖਾਨਾ[10] । ੨੩ ।
ਈਹਾ[11] ਹਮਾਰਾ ਆਸਨ ਕਰੋ ।
ਠੀਕਰੀਆ ਬਟੋਰ[12] ਜਮਾ ਕਰ ਧਰੋ ।
ਆਸਨ ਪਰ ਬੈਠ ਦਰਵਾਰ ਸੋ[13] ਕਹਾ ।
ਇਹੁ ਕਰੋ ਸੁਖਨ ਕਾਰੂ ਹੈ ਜਹਾ । ੨੪ ।
ਏਕ ਫਕੀਰ ਦੁਆਰੇ ਕੀਆ ਧਰਨਾ ।
ਬਾਦਸਾਹ ਸੋ ਅਰਜ ਇਹ ਕਰਨਾ ।
ਤਬ ਜਾਇ ਦਰਬਾਨ ਅਰਜ ਇਹੁ ਕਹੀ ।
ਸੁਨ ਕਾਰੂ ਸਾਹ ਕਛੁ ਬੋਲਾ ਨਾਹੀ । ੨੫ ।

## ਸੋਰਠਾ

ਰੋਜ ਤੀਸਰੇ ਆਇ, ਡੇਵਢੀ[14] ਪਰ ਠਾਢਾ[15] ਭਇਆ ।
ਸਤਿਗੁਰ ਲੀਆ ਬੁਲਾਇ, ਮਿਹਰ ਨਜਰ ਤਾ ਪਰ ਕਰੀ । ੨੬ ।
ਦੇਖ ਠੀਕਰੀ ਤਾਹ, ਗੁਰੂ ਬਾੜੇ ਸੋ[16] ਪੂਛਨ ਕੀਆ ।
ਕਵਨ ਕਾਮ ਯਹ ਆਹ[17], ਜਮਾ ਕਰੀ ਹੈ ਠੀਕਰੀ । ੨੭ ।
ਹਮ ਸੁਨਾ ਪੈਤਾਲੀ ਗੰਜ[18], ਤੁਮ ਸੰਗ ਲੇ ਜਾਨੇ ਕੋ ਕੀਏ ।
ਯਹ ਰਾਖ ਲੇਹ ਤਿਹ ਸੰਗ ਹਮਰੇ ਦੌਲਤ ਯਹੀ ਹੈ । ੨੮ ।

1. ਇਹ। 2. ਭਾਵ, ਫਕੀਰ, ਸਾਧੂ । 3. ਪਿਆਰਾ, ਦੋਸਤ । 4. ਐਸਾ, ਅਜਿਹਾ । 5. ਖਜ਼ਾਨਾ । 6. ਫਕੀਰੀ । 7. ਬਖਸ਼ਸ਼ । 8. ਕਦੇ ਵੀ । 9. ਮਗਨ ਹੋਇਆ । 10. ਕਿਹਾ । 11. ਇੱਥੇ । 12. ਇਕੱਠੀਆਂ ਕਰਕੇ । 13. ਨੂੰ । 14. ਡਿਉੜੀ । 15. ਖੜੋਤਾ । 16. ਤੋਂ । 17. ਹਨ । 18. ਖਜ਼ਾਨੇ ।

## ਤੋਮਰ ਛੰਦ

ਤੁਮ ਸੁਨੋ ਕਾਰ ਸਾਹ ।
ਤੁਮ ਬਡੇ ਬਪਰਵਾਹ ।
ਕੀਨਾ ਖਜਾਨਾ ਜਮਾ ।
ਮਨ ਮੋ[1] ਕਰੀ ਹੈ ਤਮਾ[2] । ੨੯ ।
ਹਮਰੇ ਖਜਾਨਾ ਆਹਿ[3] ।
ਇਸ ਰਾਖੀਏ ਤਿਸ ਮਾਹਿ[4] ।
ਜਬ ਲੇ ਚਲੇਂਗੇ ਸੰਗ ।
ਡਹਾ ਲੇਹਿਗੋ[5] ਰਿਹ ਮੰਗ ।
ਕਹੀ ਸਮਝਕਾਰੀ[6] ਬਾਤ ।
ਕੋਊ[7] ਲੇ ਗਇਆ ਨਹੀ ਸਾਥ ।
ਕਹਾ[8] ਸੰਗ ਹਮਰੇ ਚਲੇ ।
ਭਈ ਸਮਝ ਸਨਮੁਖ[9] ਖਲੇ[10] । ੩੧ ।
ਸੁਨ ਭਏ ਬਾਬਾ ਦਿਆਲ ।
ਜੋ ਨਾ ਚਲੇ ਯਹ ਨਾਲ ।
ਕਾਹੇ ਜਮਾ ਕੀਏ ਗੰਜ[11] ।
ਸਭ ਖਲਕ ਮੋਲਾ ਰੰਜ[12] । ੩੨ ।

## ਦੋਹਰਾ

ਗੰਜ ਪੈਤਾਲੀ ਜਮਾ ਕੀਏ ਦੀਨਾ ਖਲਕ ਅਜਾਬ[13] ।
ਜਬ ਮੌਲਾ ਲਹੇ[14] ਹਿਸਾਬ ਯਹ ਕਿਆ ਦੇਵੇ ਤਾਹ[15] ਜਬਾਬ । ੩੩ ।
ਸੁਨ ਬਚਨ ਕਾਰੂ ਕਾਂਪ ।
ਦੋਊ ਹਾਥ ਆਪਨੇ ਚਾਪ[16] ।
ਹੇ ਸਾਹ ਨਾਨਕ ਵਲੀ ।
ਕੀਜੇ ਨਸੀਹਤ ਭਲੀ । ੩੪ ।
ਮੋ ਸੋ[17] ਜੁ ਭਏ ਗੁਨਾਹ ।
ਬਖਸੰਦ[18] ਕੋਊ[19] ਨਾਹ ।

1. ਵਿੱਚ । 2. ਲਾਲਚ । 3. ਇਹ । 4. ਵਿੱਚ । 5. ਲੈ ਲਵਾਂਗੇ । 6. ਸਿਆਣਪ ਦੀ 7. ਕੋਈ । 8. ਕਿੱਥੇ । 9. ਸਾਹਮਣੇ 10. ਖਲੋਤੇ । 11. ਖਜ਼ਾਨੇ । 12. ਦੁਖੀ । 13. ਦੁਖ, ਕਸ਼ਟ । 14. ਲਏਗਾ । 15. ਉਸ ਨੂੰ । 16. ਭੀਚ ਕੇ ।17. ਮੇਰੇ ਪਾਸੋਂ । 18. ਬਖਸ਼ਣਹਾਰ । 19. ਕੋਈ ।

ਤੁਮ ਕਰੋ ਮੋਰ[1] ਸਫਾਤ[2] ।

ਕਰ ਲੇਹੁ ਮੋਹਿ ਨਿਜਾਤ[3] । ੩੫ ।

**ਨਸੀਹਤ ਨਾਨਕ ਸਾਹ—**

ਸੁਨੋ ਸਾਹ ਕਾਰੂ ਮੀਤ[4] ।

ਰਾਖੋ ਨਸੀਹਤ ਚੀਤ ।

ਆਗੇ ਜੋ ਕਾਰੂ[5] ਭਇਆ ।

ਜਿਨ ਗੰਜ[6] ਚਾਲੀ ਕੀਆ । ੩੬ ।

ਮੂਸਾ[7] ਨਸੀਹਤ ਕੀਆ ।

ਮਾਨੀ ਨਹੀ ਦਿਲ ਦੀਆ ।

ਭਇਆ ਗਰਕ ਤਹਤੁਸਰਾਇ[8] ।

ਅਬ ਲਗ ਚਲਾ ਵੋ[9] ਜਾਇ । ੩੭ ।

**ਤਬ ਨਸੀਹਤ-ਨਾਮਾ ਬਾਬੇ ਨਾਨਕ ਜੀ ਕਾਰੂ ਬਾਦਸਾਹ ਕੋ ਸੁਨਾਇਆ :—**

ਕੀਜੈ ਨੇਕਨਾਮੀ[10] ਜੋ ਦੇਵੈ ਖੁਦਾਇ ।

ਜੋ ਦੀਸੈ ਜਮੀ ਪਰ ਸੁ ਹੋਸੀ ਫਨਾਇ[11] ।

ਦਾਇਮ[12] ਵ ਦੌਲਤ ਕਿਸੇ ਬੇਸੁਮਾਰ ।

ਨ ਰਹਸਨ ਕਰੋੜੀ ਨ ਰਹਸਨ ਹਜਾਰ ।

---

1. ਮੇਰੀ । 2. ਪਾਪੀਆਂ ਦੇ ਪਾਪਾਂ ਦੀ ਮੁਆਫੀ ਦੀ ਸਫਾਰਸ । 3. ਛੁਟਕਾਰਾ । 4. ਮਿਤ੍ਰ । 5. ਇਹ ਮੂਸਾ ਦੇ ਚਾਚੇ ਦਾ ਪੁਤਰ ਸੀ ਅਤੇ ਮਿਸਰ ਦਾ ਕੰਜੂਸ ਧਨਾਢ ਸੀ । ਇਹ ਮੂਸਾ ਦੇ ਹੁਕਮਾਂ ਦੀ ਪਾਲਣਾ ਨਹੀਂ ਕਰਦਾ ਸੀ । ਮੂਸਾ ਦੇ ਸਰਾਪ ਨਾਲ ਕਾਰੂੰ ਰਸਾਤਲ ਨੂੰ ਗਿਆ । 6. ਖਜ਼ਾਨੇ । 7. ਇਸਰਾਈਲ ਵੰਸ਼ੀ ਇਮਰਾਨ ਦਾ ਪੁਤ੍ਰ, ਜੋ ਈਸਾ ਦੇ ਜਨਮ ਤੋਂ ਬਾਰਾਂ ਸੌ ਵਰ੍ਹੇ ਪਹਿਲਾਂ ਹੋਇਆ ਹੈ । ਇਸ ਦਾ ਜਨਮ ਮਿਸਰ ਵਿੱਚ ਹੋਇਆ। ਉਸ ਸਮੇਂ ਫਰਊਨ ਬਾਦਸਾਹ ਇਸਰਾਈਲ ਵੰਸ਼ ਦੇ ਬਾਲਕਾਂ ਨੂੰ ਮਰਵਾ ਦੇਂਦਾ ਸੀ, ਇਸ ਲਈ ਇਸ ਦੀ ਮਾਤਾ ਨੇ ਇਕ ਸੰਦੂਕ ਵਿੱਚ ਰੱਖ ਕੇ ਮੂਸਾ ਨੂੰ ਦਰਿਆ ਵਿਚ ਵਹਾ ਦਿੱਤਾ । ਮਿਸਰ ਦੀ ਸ਼ਾਹਜ਼ਾਦੀ, ਜੋ ਦਰਿਆ ਦੇ ਕਿਨਾਰੇ ਤੇ ਵਿਚਰ ਰਹੀ ਸੀ, ਦੀ ਨਿਗਾਹ ਇਹ ਬਾਲਕ ਪਿਆ । ਉਸ ਨੇ ਪਾਣੀ ਵਿਚੋਂ ਕੱਢ ਕੇ ਆਪਣਾ ਪਾਲਿਤ ਬਣਾ ਲਿਆ । ਚਾਲ੍ਹੀ ਵਰ੍ਹੇ ਦੀ ਉਮਰ ਵਿਚ ਮੂਸਾ ਅਰਬ ਵੱਲ ਆਇਆ ਅਤੇ ਸ਼ਾਦੀ ਕਰਵਾ ਲਈ । ਬਾਈਬਲ ਅਤੇ ਕੁਰਾਨ ਵਿੱਚ ਲਿਖਿਆ ਹੈ ਕਿ ਮੂਸਾ ਨੂੰ ਖੁਦਾ ਵਲੋਂ ਹੁਕਮ ਆਇਆ ਕਰਦਾ ਸੀ ਅਤੇ ਤੂਰ ਪਹਾੜ ਉੱਤੇ ਖੁਦਾ ਨਾਲ ਉਸ ਦੀਆਂ ਗੱਲਾਂ ਭੀ ਹੋਈਆਂ ਸਨ । ਇਕ ਵੇਰਾਂ ਚਾਲ੍ਹੀ ਦਿਨ ਅੰਨ ਪਾਣੀ ਬਿਨਾਂ ਤੂਰ ਉੱਪਰ ਮੂਸਾ ਖੁਦਾ ਨਾਲ ਗੋਸ਼ਟੀ ਕਰਦਾ ਰਿਹਾ । ਇਸੇ ਕਾਰਣ ਯਹੂਦੀ ਚਾਲ੍ਹੀ ਰੋਜ਼ੇ ਰਖਦੇ ਹਨ । ਯਹੂਦੀਆਂ ਦਾ ਧਰਮਗੁਰੂ ਅਤੇ ਤੌਰੇਤ ਦੇ ਪਰਗਟ ਕਰਨ ਵਾਲਾ ਇਹੀ ਪੈਗੰਬਰ ਹੈ । ਮੂਸਾ ਦੀ ਉਮਰ 120 ਵਰ੍ਹੇ ਦੀ ਸੀ। 7. ਪਤਾਲ, ਜ਼ਮੀਨ ਦਾ ਸਭ ਤੋਂ ਪਹਿਲਾ ਹਿੱਸਾ । 8. ਉਹ । 9. ਭਾਵ ਯਸ਼ ਦਾ ਕੰਮ । 10. ਫਨਾਹ, ਵਿਨਾਸ਼ 11. ਸਾਇਦ ਦਾਮ ਜਾਂ ਕੰਮ (ਰੁਪਏ ਪੈਸੇ) ।

ਦਮੜਾ[1] ਤਿਸੀ ਕਾ ਜੁ ਖਰਚੇ ਅਰੁ ਖਾਇ ।
ਹੋਤਾ ਨ ਰਾਖੇ ਇਕੇਲਾ ਨ ਖਾਇ ।
ਤਹਕੀਕ[2] ਦਿਲ ਦਾਨੀ ਵਹੀ ਭਿਸਤ ਜਾਇ ।
ਕੀਜੇ ਤਵਜੋ[3] ਨ ਕੀਜੇ ਗੁਮਾਨ[4] ।
ਨ ਰਹੇਗੀ ਦੁਨੀਆ ਨ ਰਹੇਗਾ ਦਿਵਾਨ[5] ।
ਹਾਥੀ ਵ ਘੋੜੇ ਲਸਕਰ[6] ਹਜਾਰ ।
ਹੋਵੈਗੇ ਗਾਇਬ ਨ ਲਾਗੇਗੀ ਬਾਰ[7] ।
ਦੁਨੀਆ ਕਾ ਦਿਵਾਨਾ ਕਹੇ ਮੁਲਕ ਮੇਰਾ ।
ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ ।
ਕੇਤੀ[8] ਚਲੀ ਦੇਖ ਵਾਜਾ ਵਜਾਇ ।
ਵਹੀ ਏਕ ਰਹਸੀ ਜੁ ਸਾਚਾ[9] ਖੁਦਾਇ ।
ਆਇਆ ਇਕੇਲਾ, ਇਕੇਲਾ ਚਲਾਇਆ[10] ।
ਚਲਤੇ ਵਖਤ ਕੋਊ[11] ਕਾਮ ਨ ਆਇਆ ।
ਲੇਖਾ ਮੰਗੀਜੇ ਕਿਆ ਦੀਜੈ ਜਬਾਬ ।
ਤੋਬਾ ਪੁਕਾਰੇ ਤੋ[12] ਪਾਵੈ ਅਜਾਬ[13] ।
ਖਲਕ[14] ਪਰ ਕੀਆ ਜੋਰ[15] ਦਮੜਾ[16] ਕਮਾਇਆ ।
ਖਾਇਆ ਹੰਡਾਇਆ ਅਜਾਈ[17] ਗਵਾਇਆ ।
ਆਖਰ ਪਛੁਤਾਨਾ[18] ਕਰੇ ਹਾਇ ਹਾਇ ।
ਦਰਗਹ[19] ਗਇਆ ਬਹੁਤ ਪਾਵੇ ਸਜਾਇ
ਲਾਨਤ ਵ[20] ਤੋ ਕੋ ਵਾ[21] ਤੇਰੀ ਕਮਾਈ ।
ਦਗੇਬਾਜੀ[22] ਕਰਕੇ ਦੁਨੀ[13] ਲੂਟ ਖਾਈ ।
ਪੀਵੇ ਪਿਆਲੇ[24] ਵ ਖਾਏ ਕਬਾਬ[25] ।
ਦੇਖੋ ਰੇ ਲੋਕਾ[26] ਜੁ ਹੋਤਾ ਖਰਾਬ ।

1. ਰੁਪਿਆ. ਧਨ। 2. ਯਕੀਨਨ। 3 ਧਿਆਨ। 4. ਘੁਮੰਡ। 5. ਹਾਕਿਮ। 6. ਫੌਜ। 7. ਦੇਰ। 8 ਕਿੰਨੇ ਹੀ ਲੋਕ। 9. ਸੱਚ। 10 ਚਲਿਆ। 11. ਕੋਈ। 12. 13. ਦੁਖ, ਕਸ਼ਟ। 14. ਲੋਕ। 15. ਜ਼ੁਲਮ। 16. ਧਨ। 17. ਫਜ਼ੂਲ। । 18 ਪਛਤਾਇਆ। 19. ਰੱਬ ਦੀ ਦਰਗਾਹ ਵਿਚ। 20 ਇਹ ਅੱਖਰ ਵੱਧ ਹੈ। 21. ਅਤੇ। 22 ਮਕਾਰੀ, ਧੋਖਾ। 23. ਦੁਨੀਆਂ। 24. ਸ਼ਰਾਬ ਦੇ ਪਿਆਲੇ। 25. ਭੁਨਿਆ ਹੋਇਆ ਮਾਸ, ਕੀਮਾ ਕਰਕੇ ਭੁਨਿਆ ਹੋਇਆ ਮਾਸ। 26. ਲੋਕੋ

ਜਿਸ ਕਾ ਹੈ ਬੰਦਾ ਵ[1] ਤਿਸ[2] ਕ ਸਵਾਰਿਆ ।
ਦੁਨੀਆ ਕੇ ਲਾਲਚ ਤੈ ਸਾਹਿਬ[3] ਵਿਸਾਰਿਆ ।
ਨ ਕੀਤੀ ਇਬਾਦਤ[4] ਨ ਰਖਿਓ ਇਮਾਨ[5]
ਅਦਾਲਤ[6] ਨ ਕੀਤੀ ਪੁਕਾਰੇ ਜਹਾਨ[7] !
ਅੰਦਰ ਮਹਲਾ[8] ਕੋ ਬੈਠਾ ਤੂੰ ਜਾਇ ।
ਹਰਮਾ[9] ਸੋ ਖੇਲੇ ਖਸਬੱਈ[10] ਲਗਾਇ ।
ਨ ਪੂਛੇ ਨ ਸੂਝੇ[11] ਬਾਹਰ ਕਿਆ ਹੋਇ ।
ਹਰਾਮੀ[12] ਗਰੀਬਾ ਕੋ ਮਾਰੈ ਬਿਗੋਇ[13] ।
ਬਸਤੀ ਉਜਾੜੇ ਬਹੁੜ ਨ ਬਸਾਵੇ ।
ਕੂਕੇ ਪੁਕਾਰੇ ਵੇ[14] ਦਾਦ ਨ ਪਾਵੈ ।
ਕਰੋੜੀ[15] ਲਚੌੜੀ[16] ਕਰੇ ਬੇਸੁਮਾਰ ।
ਕਈ ਕਿਰਸਾਨ ਬਪੜੇ[17] ਮਰੀਵੇ[18] ਹਜਾਰ ।
ਦੂਨੀ ਕਾ ਦੀਵਾਨਾ ਫਿਰੇ ਮਸਤ ਲੋਇ[19] ।
ਹਰਾਮੀ[20] ਗਰੀਬਾ ਕੋ ਮਾਰੇ ਬਿਗੋਇ[21] ।
ਲੂਟੇ ਮੁਲਕ, ਆਪ ਪਹਰੇ ਵ[22] ਖਾਇ ।
ਦੋਜਕ[23] ਕੀ ਆਤਸ[24] ਨੇ ਮਾਰਾ ਜਲਾਇ ।
ਨ ਕੀਜੈ ਬਹੁਤ ਹਿਰਸ[25] ਦੂਨੀਆ ਕੇ ਯਾਰ ।
ਉਠਾਵਤ ਸਫਾ[26] ਤਿਸ ਨ ਲਾਗੇ ਗੀ ਬਾਰ[27]*
ਚੰਦ[28] ਰੋਜ ਚਲਨਾ ਕਿਆ ਪਕੜੇ ਕਰਾਰ[29] ।
ਸ਼ਰਮਿੰਦਾ ਨ ਹੋਵੇ ਕੁਛ ਨੇਕੀ ਕਮਾਇ ।
ਲਾਨਤ ਕਾ ਜਾਮਾ[30] ਤੂੰ ਪਹਿਰੇ ਨ ਜਾਇ ।
ਗਫਲਤ[31] ਕਰੇਂਗਾ ਤਾ ਖਾਵੇਂਗਾ ਮਾਰ ।
ਬੇਟੀ ਵ[32] ਬੇਟਾ ਕੋ[33] ਲਹੇਂਗੇ ਨ ਸਾਰ[34] ।
ਤੌਬਾ ਕਰੋ ਬਹੁੜ ਕੀਜੇ ਨ ਜੋਰ[35] ।
ਦੋਜਕ[36] ਕੀ ਆਤਸ[37] ਜਲਾਵੇਗੀ ਗੋਰ[38] ।

---

1. ਅਤੇ । 2. ਭਾਵ ਜਿਸ । 3. ਈਸ਼ਵਰ, ਰੱਬ । 4. ਭਜਨ-ਬੰਦਗੀ । 5 ਸਤ੍ਯ, ਧਰਮ । 6. ਇਨਸਾਫ । ਭਾਵ ਲੋਕ । 7. ਮਹਿਲਾਂ । 8 ਵਹੁਟੀਆਂ, ਇਸਤ੍ਰੀਆਂ । 9. ਸੁਗੰਧੀਆਂ । 10. ਸਮਝੇ । 11 ਹਰਾਮਖੋਰ, ਨਿੰਦਿਤ ਕਰਮ ਕਰਨ ਵਾਲਾ । 12. ਨਿੰਦਾ ਕਰਦਾ ਹੈ । 13. ਉਹ (ਉਜੜੇ) ਲੋਕ । 14 ਆਮਿਲ, ਹਾਕਿਮ । 15. 16. ਵਿਚਾਰੇ ਗਰੀਬ । 17. ਮਰਦੇ ਹਨ । 18. ਲੋਕਾਂ ਵਿੱਚ । 19. ਹਰਾਮਖੋਰ, 20. ਨਿੰਦਿਤ ਕਰਮ ਕਰਨ ਵਾਲਾ । 21. ਨਿੰਦਾ ਕਰਦਾ ਹੈ । 22. ਅਤੇ । 23 ਨਰਕ । 24 ਅੱਗ । 25 ਲਾਲਚ । 26. ਸਫ਼ਾਂ ਚੁਕਦਿਆਂ, ਤਹਸ਼ ਨਹਸ ਕਰਦਿਆਂ । 27. ਦੇਰ । 28 ਥੋੜੇ ਜਿੰਨੇ, ਗਿਣਤੀ ਦੇ । *ਭਾਸ਼ਾ ਵਿਭਾਗ ਵਾਲੇ ਖਰੜੇ ਦਾ ਪਾਠ ਇਸ ਤਰ੍ਹਾਂ 'ਉਠਾਵਤ ਸਫਾ ਤਿਸ ਲਾਗੇ ਨਾ ਬਾਰ' । 29. ਸਥਿਰਤਾ । 30. ਬੇ-ਇਜ਼ਤੀ ਦਾ ਜੀਵਨ । 31. ਅਣਗਹਿਲੀ । 32 ਅਤੇ । 33. ਕੋਈ ਵੀ । 34 ਖਬਰ । 35 ਜ਼ੁਲਮ । 36. ਨਰਕ । 37. ਅੱਗ । 38 ਕਬਰ ।

ਮਸਾਇਕ[1] ਪੈਕੰਬਰ[2] ਕੇਤੇ ਸਾਹ[3] ਖਾਨ[4] ।
ਨ ਦੀਸੇ ਜਿਮੀ ਪਰ ਤਿਨੋਂ[5] ਕੇ ਨਿਸਾਨ ।
ਚਲਤੇ ਜਨਾਵਰ ਕਬੂਤਰ ਕੀ ਛਾਉ ।
ਕੇਤੇਂ[6] ਖਾਕ ਹੂਏ[7] ਨ ਪੂਛੇ ਕੋ ਨਾਉ[8] ।
ਚਾਲੀ ਗੰਜ[9] ਜੋਰੇ ਨ ਰਾਖਾ ਈਮਾਨ ।
ਦੇਖੋ ਰੇ ਲੋਕਾ ਕਾਰੂ ਹੋਤਾ ਪਰਸਾਨ ।
ਦੁਨੀਆ ਦਿਵਾਨੀ ਹੈ ਫਾਨੀ[10] ਮਕਾਮ ।
ਤੂੰ ਖੁਦ ਚਸਮ ਬੀਨੀ[11] ਇਹੁ ਚਲਤਾ ਜਹਾਨ ।
ਹਰ ਵਕਤ ਬਦੇ ਤੂੰ ਖਿਜਮਤ[12] ਨ ਹਾਰ ।
ਮਸਤੀ[13] ਵ[14] ਗਫਲਤ[15] ਮੋ ਬਾਜੀ ਨ ਹਾਰ ।
ਤੋਬਾ[16] ਨ ਕੀਤੀ ਕਰੇਂਦਿਆ ਗੁਨਾਹ ।
ਕਹੇ ਨਾਨਕ ਆਲਮ[17] ਸੋਂ ਤੇਰੀ ਪਨਾਹ ।

## ਦੋਹਰਾ

ਸੁਨ ਨਸੀਹਤ ਬਾਦਸਾਹ ਸਾਬਤ[19] ਭਇਆ ਗੁਨਾਹ ।
ਕਿਆ ਜਬਾਬ ਹਮ ਦੇਹਗੇ ਮੌਲਾ ਕੀ ਦਰਗਾਹ ॥ ੩੮ ॥

## ਚੌਪਈ

ਤਮ ਵਲੀ ਕਮਾਲ ਹੋ ਨਾਨਕ ਸਾਹ ।
ਹਮ ਸੋਂ[20] ਹੂਏ ਬਡੇ ਗੁਨਾਹ ।
ਕਿਆ ਹੋਗਾ ਹਮਰਾ ਇਹ ਹਾਲ ।
ਤੁਮਰੀ ਉਮੈਦ ਹੈ ਵਲੀ ਕਮਾਲ ॥ ੩੯ ॥
ਜੋ ਫੁਰਮਾਵੋ ਸੋ ਹਮ ਕਰੇ ।
ਜਾਤੇ ਦੋਜਕ[21] ਮੋ[22] ਨ ਪਰੇ ।
ਹਾਥ ਬਾਂਧ ਸਨਮੁਖ[23] ਭਯਾ ਖੜਾ ।
ਕਰ ਚਸਮ[24] ਪੁਰ-ਆਬ[25] ਚਰਨਨ ਪਰ ਪੜਾ ॥ ੪੦ ॥

---

1. ਸ਼ੇਖ ਦਾ ਬਹੁਵਚਨ । 2. ਪੈਗੰਬਰ, ਨਬੀ । 3. ਬਾਦਸਾਹ । 4. ਰਈਸ, ਅਮੀਰ । 5. ਉਨ੍ਹਾਂ । 6. ਕਿੰਨੇ ਹੀ, ਅਣਗਿਣਤ । 7. ਮਿੱਟੀ ਹੋ ਗਏ, ਮਰ ਗਏ । 8. ਨਾਂ । 9. ਇਸੇ ਪੁਸਤਕ ਵਿਚ 'ਨਸੀਹਤ ਨਾਨਕ ਸਾਹ' ਛੰਦ ਨੰ: 36 ਵਿੱਚ ਪਹਿਲਾਂ ਇਕ ਹੋਰ ਕਾਰੂੰ ਦਾ ਹੋਣਾ ਦੱਸਿਆ ਗਿਆ ਹੈ। ਜਿਸ ਦੇ ਚਾਲੀ ਗੰਜ ਸਨ । 10. ਮਿਟ ਜਾਣ ਵਾਲੀ. ਫਨ ਹ ਹੋ ਜਾਣ ਵਾਲੀ । 11. ਆਪਣੀਆਂ ਅੱਖਾਂ ਨਾਲ ਵੇਖਦਾ ਹੈ । 12. ਸੇਵਾ । 13. ਨਸ਼ਾ । 14. ਅਤੇ । 15. ਅਣਗਹਿਲੀ । 16. ਕੁਕਰਮਾਂ ਦੇ ਤਿਆਗਣ ਦੀ ਪ੍ਰਤਿਗਿਆ । 17. ਦੁਨੀਆਂ । 18. ਪਰਤੱਖ, ਜ਼ਾਹਰ । 19. ਰੱਬ । 20. ਪਾਸੋਂ । 2 . ਨਰਕ । 22. ਵਿੱਚ । 23. ਸਾਹਮਣੇ । 24. ਅੱਖ । 25. ਹੰਝੂਆਂ ਨਾਲ ਭਰ ਕੇ ।

ਤਬ ਮਰਦਾਨੇ ਸੇ ਸਤਗੁਰ ਭਾਖਾ[1] ।
ਕਾਰੂ ਹਮੀਦ ਕਾ ਭਾਗ ਹੈ ਜਾਗਾ ।
ਕਹਾ ਮਰਦਾਨੇ ਸੋਂ ਸਤਗੁਰ ਦਿਆਲ ।
ਕਵਨ ਕਵਨ ਤੁਮ ਕੀਏ ਨਿਹਾਲ ॥ ੪੧ ॥
ਤਬ ਹੋਇ ਦਿਆਲ ਪ੍ਰਭ ਬਚਨ ਬਖਾਨਾ[2] ।
ਤੁਮ ਜੋ ਕੀਨਾ ਜਮਾ ਖਜਾਨਾ ।
ਕਰੋ ਖਰਚੁ ਮੌਲਾ[3] ਕੇ ਰਾਹ ।
ਦੀਜੇ ਲੁਟਾਇ ਸਭ ਮਿਟੇ ਗੁਨਾਹ ॥ ੪੨ ॥
ਦੀਜੈ ਅਰਾਮ ਜੋ ਰੱਯਤ[4] ਤੁਮਾਰੀ ।
ਯਹ ਪਾਕ ਨਸੀਹਤ ਜਾਨੋ ਹਮਾਰੀ ।
ਜਬ ਰਾਜ਼ੀ ਹੋਵੈ ਖਲਕ ਖੁਦਾਇ[5] ।
ਭਏ ਪਾਕ ਸਭ ਮਿਟੇ ਗੁਨਾਹ ॥ ੪੩ ॥
ਸਭ ਖੋਲ ਖਜਾਨੇ ਕਾਰੂ ਦੀਏ ।
ਬਾਂਟ ਲੁਟਾਏ ਖਲਕ ਨਿ[6] ਲੀਏ ।
ਮਿਹਰਵਾਨ[7] ਭਏ ਸਤਗੁਰ ਦਿਆਲ ।
ਮੌਲਾ ਕਾਰੂ ਕੀਏ ਨਿਹਾਲ ॥ ੪੪ ॥
ਹੇ ਪੀਰ ਮੁਹਿ[8] ਦੀਜੈ[9] ਦੁਆਇ[10] ।
ਦੇਹੁ ਬਤਾਇ ਰਬ ਕੋ[11] ਰਾਹੁ ।
ਪਾਵੈ ਮੌਲਾ[12] ਕਰੇ ਇਬਾਦਤ[13] ।
ਹੋਇ ਇਬਾਦਤ ਹਮਰੀ ਆਦਿਤ[14] ॥ ੪੫ ॥
ਮਿਹਰ ਨਜਰ[15] ਕਾਰੂ ਵਲ ਕੀਨਾ ।
ਭਇਆ ਪਾਕ ਤਿੰਨ[16] ਮੌਲਾ[17] ਚੀਨਾ[18] ।
ਸਭ ਸੂਰਤ ਕੋ[19] ਰਾਜੀ ਕਰੋ ।
ਦਿਲ ਮੋ ਖਿਆਲ ਰਬ ਕਾ ਧਰੋ ॥ ੪੬ ॥

### ਦੋਹਰਾ

ਕਾਰੂ ਹਮੀਦ ਸੋਂ[21] ਬਿਦਾ ਹੋਇ ਲੀਆ ਮਦੀਨੇ ਰਾਹੁ ।
ਏਕ ਨਿਮਖ[22] ਮਹਿ[23] ਪਹੁਚੇ ਤਹਾਂ[24] ਸਤਿਗੁਰ ਬੇਪਰਵਾਹ ॥ ੪੭ ॥

---

1. ਕਿਹਾ । 2. ਕਿਹਾ । 3. ਰੱਬ । 4. ਪਰਜਾ । 5. ਰੱਬ ਦੀ ਖਿਲਕਤ । 6. ਨੇ । 7. ਕਿਰਪਾਲ । 8. ਰੱਬ (ਨੇ) । 9. ਮੈਨੂੰ । 10. ਦੇਵੇਂ । 11. ਅਸੀਸ । 12. ਦਾ । 13. ਰੱਬ । 14. ਭਜਨ-ਬੰਦਗੀ । 15. ਸੁਭਾਉ । 16. ਕ੍ਰਿਪਾ ਦ੍ਰਿਸ਼ਟੀ । 17. ਉਸ ਨੇ । 18. ਰੱਬ । 19. ਪਛਾਣਿਆ, ਸਮਝਿਆ । 20. ਭਾਵ ਜੀਵਾਂ ਨੂੰ । 21. ਵਿੱਚ । 22. ਪਾਸੋਂ । 23. ਉਨਾਂ ਸਮਾਂ ਜਿਨਾਂ ਅਖ ਝਪਕਣ ਵਿਚ ਲਗਦਾ ਹੈ । 24. ਵਿੱਚ । 25. ਉੱਥੇ ।

**ਦੋਹਰਾ**

ਕਾਰੂ ਕੀ ਯਹ ਖਬਰ ਸਭ ਮਕੇ ਪਹੁਚੀ ਜਾਇ ।
ਦੇਸ ਦੇਸ ਮੌ[1] ਗੁਲ[2] ਭਇਆ ਗੁਰ ਨਾਨਕ ਫਕਰ ਅਲਾਹ[3] । ੪੮ ॥

**ਸੋਰਠਾ**

ਸੁਨੀ ਬਹਾਵਲ ਹੱਕ, ਰੁਕਨ ਦੀਨ ਸੈਦਾਤ[4] ਸਭ ।
ਮਿਟਿਆ ਸਭ ਕਾ ਸੱਕ, ਨਾਨਕ ਫਰਜੁੰਦ ਖਦਾਇਦਾ ॥ ੪੯ ॥

**ਸੋਰਠਾ**

ਚਲੇ ਮਦੀਨੇ ਲੋਕ, ਹਾਜੀ[6] ਕਾਜੀ[7] ਮਿਲ ਸਗਲ[8] ।
ਮਿਟਿ ਗਇਆ ਸਕਲ ਦਰੋਗ[9] ਦਿਨ ਦਿਨ ਰੋਸਨੀ ਸਚੁ ਕੀ ॥ ੫੦ ॥

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ[10] । ੫੫ ।

## *ਆਗੇ ਸਾਖੀ ਮਦੀਨੇ ਕੀ ਨਿਰੂਪਨ[11]ਹੋਇਗੀ*

**ਸੋਰਠਾ**

ਗਏ ਮਦੀਨੇ ਦਿਆਲ[12] ਮਹਜਿਦ[13] ਮਹੰਮਦ[14] ਦੀ ਬੀ ਜਹਾਂ ।
ਮਰਦਾਨਾ ਲੀਏ ਨਾਲ ਦੁਆਰ[15] ਬਾਹਰ ਆਸਨ ਕੀਆ ॥ ੧ ॥

**ਚੌਪਈ**

ਤਬ ਪੌਨ-ਅਹਾਰੀ[16] ਸਤਗੁਰ ਰਹੇ ।
ਆਨੰਦ ਰੂਪ ਇਕ ਆਸਨ ਬਹੇ ।
ਸਨਮੁਖ[17] ਭਜਨ ਮਰਦਾਨਾ ਕਰੇ ।
ਕਾਹੂ[18] ਕੀ ਵਲ ਦ੍ਰਿਸਟ[19] ਨ ਧਰੇ । ੨ ।
ਮਕੇ ਕੇ ਲੋਕ ਮਦੀਨੇ ਆਏ ।
ਮਦੀਨੇ ਮੌ[20] ਤਿਨ ਬਾਤ ਚਲਾਏ ।

1. ਵਿੱਚ । 2. ਰੌਲਾ, ਸ਼ੋਰ । 3. ਅੱਲਾ ਦਾ ਫਕੀਰ, ਰੱਬ ਦਾ ਭਗਤ । 4. ਹਜ਼ਰਤ ਅਲੀ ਅਤੇ ਹਜਰਤ ਫਾਤਮਾ ਦੀ ਸਾਂਝੀ ਔਲਾਦ । 5. ਸ਼ੱਕ, ਸ਼ੰਕਾ । 6. ਹੱਜ ਕਰਨ ਵਾਲੇ । 7. ਸ਼ਰਾ ਅਨੁਸਾਰ ਫੈਸਲਾ ਕਰਨ ਵਾਲਾ । 8. ਸਾਰੇ । 9. ਝੂਠ । 10. ਪਾਰਨਿਸਤਾਰਾ । 11. ਵਿਆਖਿਆ ਸਹਿਤ ਬਿਆਨ ਕਰਨਾ । 12. ਭਾਵ ਗੁਰੂ ਨਾਨਕ ਦੇਵ ਜੀ । 13. ਮਸਜਿਦ, ਮਸੀਤ । 14, ਹਜਰਤ ਮੁਹੰਮਦ ਸਾਹਿਬ । 15. ਦਰਵਾਜਾ । 16. ਜਿਸ ਦਾ ਆਹਾਰ (ਭੋਜਨ) ਕੇਵਲ ਹਵਾ ਹੀ ਹੋਵੇ, ਭਾਵ ਬਿਨਾਂ ਕੁਝ ਖਾਧਿਆਂ ਪੀਤਿਆਂ । 17. ਅੱਗੇ, ਸਾਹਮਣੇ । 18. ਕਿਸੇ । 19. ਨਜ਼ਰ, ਨਿਗਾਹ । 20. ਵਿਚ ।

ਇਸੀ ਦਰਵੇਸ[1] ਮਕੇ ਕੋ ਫੇਰਾ ।
ਸਭ ਕੋ ਜੀਤਾ ਕਰ ਸਚ ਨਿਬੇਰਾ[2] । ੩ ।
ਪੁਨ[3] ਕਾਰੂ ਬਾਦਸਾਹ ਪੈ[3] ਆਏ ।
ਤਿਸ[5] ਕਰ ਤਲਕੀਨ[6] ਸਭ ਗੰਜ[7] ਲੁਟਾਏ ।
ਕਰ ਮੁਰੀਦ[8] ਸਚੁ ਰਾਹ ਬਤਾਇਆ ।
ਖਲਕ[9] ਕੁਲ ਅਰਾਮ ਕੋ ਪਾਇਆ । ੪ ।
ਬਡਾ ਦਰਵੇਸ ਕਰਾਮਾਤੀ[10] ਬਡਾ ।
ਸਭ ਕੋ ਜੀਤਾ ਕਿਸੂ[11] ਨ ਛਡਾ ।
ਸੁਨੇ ਤੁਰਕ[12] ਸਭ ਕਹੇ ਸਾਹਰੀ ।
ਮਰਮ[13] ਨ ਬੂਝੇ ਕਹੈਂ ਬਾਹਰੀ[14] । ੫ ।

### ਦੋਹਰਾ

ਕਾਜੀ ਰੁਕਨ ਦੀ, ਸਭ ਹਾਜੀ[15] ਅਰੁ ਪੀਰ ਬਹਾਵਲ ਹਕ ।
ਮਦੀਨੇ ਆਏ ਦੀਦਾਰ ਕੋ ਪਹੁਚੀ ਖਬਰ ਬੇਸਕ[16] । ੬ ।

### ਚੌਪਈ

ਸਭ ਮੋਮਨ[17] ਇਸਤਕਬਾਲ[18] ਕੋ ਚਲੇ ।
ਚੌਦਹ ਖਾਨਵਾਦੇ[19] ਚਾਰ ਮੁਸਲੇ[20] ।
ਕਰ ਮੁਲਾਕਾਤ ਅਸਜਿਤ[21] ਕੋ ਆਏ ।
ਦੇਖਾ ਬਾਬਾ ਬਾਤ ਚਲਾਏ । ੭ ।
ਇਹ ਹਿੰਦੂ ਫਕੀਰ ਅਰਬ[22] ਮੋ[23] ਆਇਆ ।
ਹਮ ਪੀਛੇ ਛੋੜਾ, ਕਿਸ ਰਾਹ ਬਤਾਇਆ ।
ਹਿੰਦੂ ਕੀ ਆਮਦ[24] ਈਹਾ[25] ਨਾਹੀਂ ।
ਬਡਾ ਤਅਜਬ[26] ਹੈ ਇਸ ਮਾਹੀ[27] । ੮ ।
ਤਬ ਕਾਜੀ[28] ਹਾਜੀਅਨ[29] ਸੋ ਕਹਾ ।
ਇਹ ਫਕੀਰ ਬਰਸ[30] ਮਕੇ ਮੋ ਰਹਾ ।
ਕਾਬਤੁਲ[31] ਇਨ ਹੀ ਨੇ ਫੇਰਾ ।
ਅਰੁ ਸਭ ਕੋ ਜੀਤਾ ਕੀਨਾ ਜੇਰਾ[32] । ੯ ।

---

1. ਫਕੀਰ । 2. ਨਬੇੜਾ, ਨਿਰਣਾ । 3. ਫੇਰ । 4. ਪਾਸ । 5. ਉਸ । 6. ਸਿਖਸ਼ਾ । 7. ਖਜ਼ਾਨੇ । 8. ਚੇਲਾ । 9. ਖਿਲਕਤ । 10. ਅਲੌਕਿਕ ਸ਼ਕਤੀ ਵਾਲਾ । 11. ਕਿਸੇ ਨੂੰ । 12, ਮੁਸਲਮਾਨ । 13. ਭੇਤ, ਰਾਜ਼ । 14. ਉਪਰ ਉਪਰ ਦੀ ਗੱਲ । 15. ਹੱਜ ਕਰਨ ਵਾਲੇ । 16. ਬਿਨਾ ਸੰਦੇਹ । 17. ਇਮਾਨ ਲਿਆਉਣ ਵਾਲਾ, ਇਸਲਾਮ ਦਾ ਵਿਸ਼ਵਾਸੀ । 18. ਅਗਵਾਨੀ, ਪੇਸ਼ਵਾਈ । 19. 20. 21. 22. 23. 24. 25. 26. 27. ਸ਼ਰਾ ਅਨੁਸਾਰ ਫੈਸਲਾ ਕਰਨ ਵਾਲਾ । 28. ਹਾਜੀ ਦਾ ਬਹੁ-ਵਚਨ, ਹੱਜ ਕਰਨ ਵਾਲੇ । 29. ਇੱਕ ਸਾਲ । 30. ਭਾਵ ਕਾਬਾ । 31. ਅਧੀਨ ।

ਪੁਨ[1] ਗਏ ਰੂਮ ਕਾਰੂ[2] ਕੋ ਕੀਆ ਤਨਕੀਨ[3] ।
ਬਾਦਸਾਹ ਮੁਰੀਦ[4] ਖੁਦ[5] ਕੀਨ[6] ।
ਗੰਜ[7] ਪੈਂਤਾਲੀ ਦੀਏ ਲੁਟਾਇ ।
ਬੰਦੀ ਖਾਨੇ[8] ਸਭ ਦੀਏ ਛਡਾਇ । ੧੦ ।

ਬੜਾ ਵਲੀ ਬੜੀ ਕਰਾਮਾਤ[9] ।
ਇਨ ਕੀ ਕੁਦਰਤ[10] ਕਹੀ ਨ ਜਾਤ ।
ਸਭ ਲੋਗਨ[11] ਯਹ ਬਾਤ ਜਬ ਸੁਨਾ ।
ਬੜਾ ਸਾਹਰੀ[12] ਕਰ ਕਰ ਗਨਾ[13] । ੧੧ ।

### ਦੋਹਰਾ

ਮਰਮ[14] ਨ ਜਾਨੇ ਵਲੀ[15] ਕਾ ਸਾਹਰੀ[16] ਕਰੇ ਬਖਾਨ[17] ।
ਬਾਦ-ਬਿਬਾਦ[18] ਬਕੇ[19] ਬਹੁਤ ਹੋਇ ਖਲਾਫੂ[20] ਨਿਦਾਨ[21] । ੧੨ ।

### ਚੌਪਈ

ਬਹੁਤ ਮੋਮਨ[22] ਬਾਬਾ[23] ਪਹ ਆਵੈਂ ।
ਕਰੇ ਸਵਾਲ ਜਬਾਬ ਕੋ ਪਾਵੈ ।
ਗੁਰੂ ਸਾਹ ਸੋ ਚਲ ਨ ਬਾਤ ।
ਬਾਦ[24] ਕਰੇ ਬਹੁ ਆਵਤ ਜਾਤ । ੧੩ ।

ਪੀਰ ਬਹਾਵਲ ਹਕ ਸਭ ਸੁਨੇ ।
ਸੋਖੀ[25] ਦੇਖੇ ਕਛੂ[26] ਨ ਭਨੇ[27] ।
ਸਭ ਲੋਕ ਆਮ[28] ਕੋ ਕਹ ਸਮਝਾਵੇ ।
ਯਹ ਵਲੀ[29] ਕਾਮਲ[30] ਮੌਲਾਂ[31] ਕੋ ਭਾਵੈ । ੧੪ ।

---

1. ਫੇਰ । 2. 3. ਤਲਕੀਨ, ਸਿਖਸ਼ਾ । 4. ਚੇਲਾ । 5. ਆਪਣਾ । 6. ਕਰ ਲਿਆ । 7. ਖਜ਼ਾਨਾ । 8. ਕੈਦਖਾਨੇ, ਇਥੇ ਭਾਵ ਕੈਦੀਆਂ ਤੋਂ ਜਾਪਦਾ ਹੈ । 9. ਸਿਧੀਆਂ । 10. ਸਕਤੀ । 11. ਲੋਕਾਂ ਨੇ । 12. ਜਾਦੂਗਰ । 3. ਗਿਣਿਆ, ਸ਼ੁਮਾਰ ਕੀਤਾ । 14. ਭੇਤ । 15. (ਰਬ ਦਾ) ਮਿਤਰ ਜਾਂ ਪਿਆਰਾ, ਭਾਵ 'ਮੁਹੰਮਦ ਸਾਹਿਬ' ਤੋਂ ਜਾਪਦਾ ਹੈ । 16. ਜਾਦੂਗਰ । 17. ਕਹਿਣਾ । 18. ਖੰਡਨ ਮੰਡਨ, ਬਹਸ ਮੁਬਾਹਸਾ । 19. ਬੋਲਣਾ, ਬੋਲ ਕੇ ਕਰਨਾ । 20. ਵਿਰੋਧੀ । 21. ਨਾਦਾਨ, ਬੇਸਮਝ । 22. (ਮੁਹੰਮਦ ਸਾਹਿਬ ਉਤੇ) ਈਮਾਨ ਰਖਨ ਵਾਲਾ । 23. ਭਾਵ ਗੁਰੂ ਨਾਨਕ ਦੇਵ ਜੀ । 24. ਚਰਚਾ, ਤਰਕ । 25. ਚਪਲਤਾ । 26. ਕੁਝ । 27. ਬੋਲੇ । 28. ਆਮ ਲੋਕਾਂ ਨੂੰ । 29. (ਰੱਬ ਦਾ) ਮਿਤਰ ਜਾਂ ਪਿਆਰਾ । 30. ਪੂਰਨ; ਮੁਕੰਮਲ । 31. ਰੱਬ ।

ਮਕੇ ਮਾਹ[1] ਬਰਸ ਇਕ ਰਹੇ ।
ਸਭ ਕੋਊ[2] ਇਨ ਸਾਹਰੀ[4] ਕਹੇ ।
ਕਾਬਤੁਲਾ[4] ਕੋ ਇਨ ਹੀ ਫੇਰਾ ।
ਕੀਆ ਕਾਰੂ[5] ਬ ਦਸਾਹ ਚੇਰਾ । ੧੫ ।
ਜੋ ਆਲਮ ਫਾਜਲ[6] ਕਰੇ ਸਵਾਲ ।
ਕਾਮਲ[7] ਜਬਾਬ ਪਾਵੈ ਫਿਲਹਾਲ[8] ।
ਕਾਮਲ[9] ਵਲੀ[10] ਸਬ ਨੇ ਜਬ ਜਾਨਾ ।
ਨਾਨਕ ਸਾਹ ਕਹੇ ਸਬਨ[11] ਬਖਾਨਾ[12] । ੧੬ ।

### ਦੋਹਰਾ

ਬਹੁਬ ਬਾਤ ਮੈ ਕਿਆ ਕਹੋ ਇਹ ਕਾਮਲ ਵਲੀ ਅਲਾਹ[13] ।
ਇਨ ਸੋ[14] ਸੋਖੀ[15] ਮਤ ਕਰੋ, ਇਹ ਫਕਰ[16] ਜਾਤ ਮੋਲਾਹ[17] । ੧੭ ।

### ਚੌਪਈ

ਚਾਰ ਮੁਸਲੇ[18] ਕੇ ਚਾਰ ਇਮਾਮ[19] ।
ਅਵਰ[20] ਲੀਏ ਸੰਗ ਬਹੁਤੀ ਆਮ[21] ।
ਚਾਰ ਸਵਾਲ ਇਨ ਸੋ ਹਮ ਕਰੇ ।
ਦੇਹ ਜਬਾਬ, ਦਿਲ ਹਮਰਾ ਭਰੇ । ੧੮ ।
ਨਹੀ ਤੋ ਇਨ ਕੋ ਕਰੇ ਤਜੀਰ[22] ।
ਹਿੰਦੂ ਸਾਹਰੀ[23] ਨਹੀ ਫਕੀਰ ।
ਸੈਦ[24] ਜਲਾਲ ਬਹਾਵਲੀ ਪੀਰ ।
ਬੂਝੀ ਸਭਹਨ[25] ਕੀ ਤਤਬੀਰ[26] । ੧੯ ।
ਜਬ ਲਗ[27] ਯਹ ਕਰਾਮਾਤ[28] ਨ ਦੇਖੇ ।
ਤਬ ਲਗ ਫ਼ਕਰ[29] ਕਾ ਕਦਰ ਨ ਲੇਖੇ[30] ।
ਸਮਝ ਬਾਤ ਖਾਮੋਸ ਹੋਇ ਰਹੇ ।
ਜੋ ਕਹੇ ਸੋ ਨਾਨਕ ਸਾਹ ਸੋ ਲਹੇ[31] । ੨੦ ।

---

1. ਵਿਚ । 2. ਕੋਈ । 3. ਜਾਦੂਗਰ । 4. ਕਾਬਾ । 5. ਵੇਖੋ ਪੰਨਾ ਅਰਥ ਨੰ । 6. ਵਿਦਵਾਨ ਲੋਕ । 7. ਪੂਰਾ, ਪੂਰਨ । 8. ਤੁਰੇ । 9. ਪੂਰਾ, ਪੂਰਨ । 10. (ਰੱਬ ਦਾ) ਮਿਤਰ । 11. ਸਭ ਨੇ । 2. ਕਿਹਾ, ਸਦਿਆ । 13. ਰੱਬ ਦਾ ਮਿੱਤਰ । 14. ਇਨ੍ਹਾਂ ਨਾਲ । 15. ਚਪਲਤਾ । 16, ਫਕੀਰ । 17 ਰੱਬ ਦੀ ਜਾਤ, ਰੱਬ ਦਾ ਰੂਪ । 18 19 ਮੁਸਲਮਾਨਾਂ ਦੇ ਚਾਰ ਮੁਖ ਧਾਰਮਿਕ ਪੇਸ਼ਵਾ—(ੳ) ਇਮਾਮ ਆਜ਼ਮ. (ਅ) ਇਮਾਮ ਮਾਲਿਕ, (ੲ) ਇਮਾਮ ਸ਼ਾਫ਼ੀ, (ਸ) ਇਮਾਮ ਅਹਿਮਦ ਜੁਨੀਲ । 20. ਹੋਰ । 21. ਆਮ ਲੋਕ । 22 ਸਜ਼ਾ ਦੇਣਾ । 23. ਜਾਦੂਗਰ । 24. ਹਜ਼ਰਤ ਅਲੀ ਅਤੇ ਹਜ਼ਰਤ ਫ਼ਾਤਿਮਾ ਦੀ ਸਾਂਝੀ ਔਲਾਦ । 25. ਸਾਰਿਆਂ । 26. ਤਦਬੀਰ । 27 ਤਕ । 28 ਸਿੱਧੀ । 29. ਫਕੀਰ । 30, ਵੇਖਣਾ । 31 ਲੈਣਾ ।

ਜੋ ਹਾਜੀ[1] ਸੈਦਾਤ[2] ਕਾਬੇ ਸੋਂ[3] ਆਏ ।
ਤਿਨ[4] ਚਾਰ ਇਮਾਮ[5] ਸੋਂ[6] ਕਹੇ ਸਮਝਾਏ ।
ਲੇ ਹੁਕਮ ਖ਼ੁਦਾਇ ਨਾਨਕ ਵਲੀ ਜਗਾਇਆ ।
ਫੇਰਾ ਮਕਾ ਸਚੁ ਖਬਰ ਸੁਨਾਇਆ । ੨੧ ।
ਸਭ ਆਲਮ ਜੀਤ ਰੂਮ ਮੇਂ ਜਾਇ ।
ਕਾਰੂ ਸਾਹ[7] ਕੋ ਸਚੁ ਲਗਾਇ ।
ਕਰ ਮੁਰੀਦ[8] ਸਭ ਗੰਜ[9] ਲੁਟਾਏ ।
ਬੰਦੀਖਾਨੇ[10] ਸਭ ਛਡਾਏ । ੨੨ ।

ਦੋਹਰਾ

ਇਸ ਸੋਂ[11] ਤਕਰਾਰ[12] ਗੁਨਾਹੁ[13] ਹੈ ਇਹ ਕਾਮਲ[14] ਵਡੀ ਕਰਾਮਾਤ[15] ।
ਕਰੇ ਮਨਮੁਖ[16] ਸਭ ਝੂਠ ਕੋ ਸਚ ਕਹੇ ਰਬ ਕੀ ਜਾਤ । ੩੩ ।

## ੫੬. ਆਗੇ ਖਾਨਵਾਦੇ[17] ਸਭ* ਅਰੁ ਚਾਰ ਇਮਾਮ[18]

ਅਰੁ ਹਾਜ਼ੀ ਮਕੇ ਵਾਲੇ ਅਰ ਸਭ ਆਮ ਲੋਕ ਮਿਲ ਕਰਿ ਮਸਲਤ[19] ਕੀਆ । ਜੋ ਐਸੀ ਕੁਦਰਤ[20] ਵਾਲਾ ਦੀਨ ਕੇ ਘਰ ਮੇਂ ਆਵੈ ਤੋਂ ਬਡੀ ਬਾਤ ਹੈ । ਨਾਹੀ ਸਾਹਰੀ[21] ਠਹਰੇ[22] ਤੋਂ ਤਾਜੀਰ[23] ਕਰੇਂ । ਏਕ ਵਾਰੀ ਇਸ ਸੋਂ ਮੁਕਾਬਲਾ ਕਰਨਾ ਸਲਾਹ[24] ਦੀਨ ਕੀ ਹੈ । ਚਾਰ ਸਵਾਲ ਲਾ-ਹਲ[25] ਇਸ ਕੋ ਪੂਛੈ । ਬਾਦ ਸਵਾਲ ਜਬਾਬ ਕੇ ਜੋ ਹੋਇ ਸੋ ਹੋਇ । ਕੁੱਲ ਮਿਲ ਮਸਲਤ[26] ਕੀਆ । ਚਾਰ ਇਮਾਮੋਂ ਨੇ ਚਾਰ ਸਵਾਲ ਕੀਆ ।

**ਸਵਾਲ ਚਾਰ ਇਮਾਮ[27]—**

**ਸੂਰਾ[28]**

ਆਖੇ ਇਮਾਮ[29] ਕਮਾਲ ਦੀਨ ਨਾਲੇ ਸੈਦ[30] ਜਲਾਲ ।
ਗੌਸਲ-ਆਲਮ[31] ਕੁਤਬ ਦੀਨ ਚਾਰੋ ਰੁਕਨ[32] ਕਮਾਲ ।

---

1. ਹੱਜ ਕਰਨ ਵਾਲੇ । 2. ਹਜਰਤ ਅਲੀ ਅਤੇ ਹਜਰਤ ਫਾਤਿਮਾ ਦੀ ਸਾਂਝੀ ਔਲਾਦ । 3. ਤੋਂ । 4. ਉਹ । 5. ਮੁਸਲਮਾਨਾਂ ਦੇ ਚਾਰ ਮੁਖ ਧਾਰਮਿਕ ਪੇਸ਼ਵਾ । 6. ਨੂੰ । 7. ਵੇਖੋ ਪੰਨਾ ਅਰਥ ਨੰ: । 8. ਚੇਲਾ । 9. ਖਜਾਨੇ । 10. ਭਾਵ ਕੈਦੀ । 11. ਨਾਲ । 12. ਵਿਵਾਦ । 13. ਪਾਪ । 14. ਪੂਰਨ । 15 ਸਿੱਧੀ । 16. ਰੱਦ । 17. *ਇਹ ਸ਼ਬਦ ਹੈ ਲ. ਦੇ ਖਰੜੇ ਵਿਚ ਨਹੀਂ । 18. ਮੁਸਲਮਾਨਾਂ ਦੇ ਚਾਰ ਮੁਖ ਧਾਰਮਿਕ ਪੇਸ਼ਵਾ । 19. ਸਲਾਹ । 20. ਤਾਕਤ, ਸ਼ਕਤੀ । 21. ਜਾਦੂਗਰ । 22. ਸਾਬਤ ਹੋਵੇ ਨਿਕਲੇ । 23. 24 ਸਜ਼ਾ । 25 ਭਲਿਆਈ । 26. ਜੋ ਹਲ ਨਾ ਹੋ ਸਕਣ, ਜਿਨ੍ਹਾਂ ਦਾ ਜਵਾਬ ਨਾ ਦਿਤਾ ਜਾ ਸਕੇ । 27, ਸਲਾਹ । 28. ਮੁਸਲਮਾਨਾਂ ਦੇ ਚਾਰ ਮੁਖ ਧਾਰਮਿਕ ਪੇਸਵਾ । 29। ਕੁਰਾਨ ਸ਼ਰੀਫ ਦਾ ਕੋਈ ਹਿੱਸਾ । 30. ਪੇਸ਼ਵਾ, ਰਹਬਰ, ਆਗੂ । 31. ਹਜਰਤ ਅਲੀ ਅਤੇ ਹਜਰਤ ਫਾਤਿਮਾ ਦੀ ਸਾਂਝੀ ਔਲਾਦ । । 32 ਦੁਨੀਆਂ ਦਾ ਰੌਂਸ (ਫਰਿਆਦ ਨੂੰ ਪਹੁੰਚਣ ਵਾਲਾ) । 33 ਥੰਮ੍ਹ ।

ਅਸੀ ਪੁਛੇਦੇ ਹਾਂ ਚਾਰ ਨਸੀਹਤਾ ਦਿਸ ਦਾ ਦੇਹੁ ਬਿਆਨ ।
ਬੇਟੇ ਆਦਮ ਸਫੀ ਦੇ ਹਿੰਦੂ ਮੁਸਲਮਾਨ ।
ਦੁਹਾ ਅੰਦਰ ਸਕ ਹੈ ਦੁਹ ਵਿਚ ਸੱਚਾ ਕੌਨ ।
ਏਹੁ ਹਕੀਕਤ ਜੋ ਜਾਹਰ ਕਰੇ ਹਮ ਖਾਦਮ ਹੋਵਾਂ ਤੌਨ । ੧ ।

ਦੂਜਾ ਪੁਛੇ ਜਮਾਲ ਦੀ, 'ਕਹੋ, ਹੇ ਨਾਨਕ ਸ਼ਾਹ !'*
ਹਿੰਦੂ ਮੁਸਲਮਾਨ ਦੁਇ ਕੁਫਰ ਤੈ ਇਸਲਾਮੁ ।
ਦੋਂਵੇ ਹੁਕਮ ਜਹਾਨ ਵਿਚ ਦੋਵੇਂ ਜਾਨ ਇਲਾਮ ।
ਅਗੇ ਪੈਗੰਬਰ ਵਿਚ ਹੈ ਅਗੇ ਹੈਂ ਅਵਤਾਰ ।

ਤੀਜਾ ਕੇਹੜਾ ਮਜਬ ਹੈ ਤਿਸ ਦਾ ਕਰੋ ਬੀਚਾਰ ।
ਜੋ ਆਖੇ ਤੀਜਾ ਪਾਕ ਹੈ ਆਪੇ ਪਰਵਰਦਗਾਰ ।
ਆਦਮ ਸੂਰਤ[1] ਹੋਰਿ ਕੈ ਕਰੈ ਨ ਹੋਰ ਕਰਾਰ[2] ।
ਪਿਛਲੇ ਜਮਾਨੇ ਜੋ ਹੋਏ ਹਿੰਦੂਆ ਕੇ ਅਵਤਾਰ ।

ਕੀਤੇ ਹੈਨ ਮਨਸੂਖ[3] ਸਭ, ਹੁਣ ਅਮਲ[4] ਮਹੰਮਦ ਯਾਰ ।
ਜਿਤੇ ਹੈਂ ਸਭੈ ਬਿਆਨ ਤੋਹ ਅਸਾ ਤੇ ਆਗੇ ਆਇ ।
ਜਾਦੂ ਕਰਕੇ ਹਿੰਦੂਆ ਮਕਾ ਦਿਤਾ ਫਿਰਾਇ ।
ਸਰਤਾਂ ਹਿੰਦੂ ਤੁਰਕ ਦੀ ਫਿਰ ਨਉਸਿਰ[5] ਕਰੇ ਬਿਆਨ ।

ਤੈ ਕੀਤੇ ਨੀ ਮਨਸੂਖ[6] ਸਭ ਹਿੰਦੂ ਮੁਸਲਮਾਨ ।
ਹਿੰਦੂ ਰਹਨ ਨ ਪਾਸਨੀ ਜੋ ਰੱਦੇ ਰਸੂਲ ਖੁਦਾਇ[7] ।
ਹੁਣ ਨੌਬਤ[8] ਮੁਸਲਮਾਨ ਦੀ ਤੈ ਕਿਉ ਰੱਦੀ ਆਇ ।
ਅਸੀ ਪੁਛਦੇ ਹਾਂ ਤਕਰਾਰ ਕਰ[9] ਕਰੋ ਤਸੱਲੀ ਏਹੁ ।
ਅਸੀ ਭੀ ਛਡਦੇ ਨਾਹਿ ਤੋਹਿ ਬਿਨ ਸੱਚੇ ਸੁਨੇ ਸਨੇਹੁ[10] ।

**ਸਵਾਲ ਗੌਸ ਦੀਨ—**

ਤੀਜਾ ਪੁੱਛੇ ਗੌਸ ਦੀਨ ਕਰਕੇ ਬਹੁਤ ਕਰਾਰ[11] ।
ਅਗੇ ਰਸੂਲ ਖੁਦਾਇ ਦਾ[12] ਅਗੇ ਚਾਰੇ ਯਾਰ[13] ।

---

*ਇਸ ਦੀ ਦੂਜੀ ਤੁਕ ਨਾ ਹੈ. ਲਾਇਬ੍ਰੇਰੀ ਵਾਲੇ ਖਰੜੇ ਵਿਚ ਹੈ ਨਾ ਖਾਲਸਾ ਕਾਲਜ ਵਾਲੇ ਤੇ ਨਾ ਹੀ ਮੂਲ ਖਰੜੇ ਵਿਚ। 1 ਸ਼ਕਲ 2 ਸਥਿਰਤਾ, ਠਹਿਰਾਉ। 3. ਰੱਦ। 4. ਅਮਲਦਾਰੀ, ਪ੍ਰਬੰਧ। 5. 6. ਰੱਦ। 7. ਭਾਵ ਮੁਹੰਮਦ ਸਾਹਿਬ। 8. ਪਹਿਰਾ। 9 ਦੂਹਰਾ ਦੂਹਰਾ ਕੇ। 10. ਭਾਵ ਸੁਨੇਹੇ ਤੋਂ ਜਾਪਦਾ ਹੈ। 11. ਧੀਰਜ, ਤਸੱਲੀ। 12. ਮੁਹੰਮਦ ਸਾਹਿਬ। 13. ਮੁਹੰਮਦ ਸਾਹਿਬ ਦੇ ਚਾਰ ਮਿਤ੍ਰ ਜੋ ਸਭ ਤੋਂ ਵਧ ਕੇ ਇਸਲਾਮ ਦੇ ਪ੍ਰਚਾਰਕ ਸਨ। ਇਹੋ ਪਹਿਲੇ ਚਾਰ ਖਲੀਫੇ ਹੋਏ ਹਨ। ਉਨ੍ਹਾਂ ਦੇ ਨਾਂ ਹਨ: ਅਬੁਬਕਰ, ਉਮਰ, ਉਸਮਾਨ ਅਤੇ ਅਲੀ।

ਤੁਧ ਜਾਤਾ ਹੈ ਔਰ ਕਛੂ ਸੱ ਭੀ ਆਖ ਬੀਚਾਰ ।
ਆਗੇ ਹਿੰਦੂ ਜਹਾਨ ਵਿਚ ਹੁਣ ਆਏ ਮੁਸਲਮਾਨ ।
ਦੁਹਾਂ ਵਿਚੋਂ ਰੱਦ ਤੂੰ ਤਿਸ ਕੋ ਕਹੈ ਸੈਤਾਨ ।
ਦਿਤਾ ਬਹਿਸਤੁ[1] ਡਾਰ ਕੇ ਥੀਆ[2] ਨਾਉ ਇਬਲੀਸ[3] ।
ਲਿਖਿਆ ਵਿਚ ਕੁਰਾਨ ਦੇ ਆਖੀ ਨਬੀ[4] ਹਦੀਸ[5] ।

**ਸਵਾਲ ਕੁਤਬ ਦੀਨ—**

ਚੌਥਾ ਬੋਲੇ ਕੁਤਬ ਦੀਨ ਦੇਵੋਂ ਸਚੁ ਬੀਚਾਰੁ[6] ।
ਸਬ ਤੇ ਕਲਮਾ ਰਬ ਦੀ ਸਭ ਮੁਲਾਂ ਕਹੈ ਪੁਕਾਰ ।
ਕੰਨੀ ਪਵੇ ਬਲੇਲ[7] ਜਿਸ ਹੋਵੈ ਗੁਨਾਹਾ[8] ਪਾਕ ।
ਕਾਇਮ ਥੀਏ[9] ਕਿਆਮਤੀ[10] ਫੇਰ ਨ ਮਿਲੇ ਤਲਾਕ[11] ।
ਪੰਜ ਨਿਮਾਜਾ[12] ਵਖਤ ਪੰਜ[13] ਰੋਜੇ[14] ਤੀਹ ਪੜਾਨ ।
ਚਾਰ ਇਮਾਮ[15] ਮਜਬ ਹੈ ਚਾਰ ਮੁਸਲੇ[16] ਮਾਨ ।
ਤੈ ਕਿਉ ਸਭੇ ਰਦਿਆ ਕਿਆ ਕਰਕੇ ਤਤਬੀਰ[17] ।
ਜੋਇ ਨ ਕਰੇ ਤਸਲਡੀ[18] ਨਹੀਂ ਦੇਵੇਂ ਤੁਧ ਤਾਜੀਰ[19] ।
ਬਿਨ ਇਨ ਕੀ ਕੀਏ ਤਸਲਡੀ ਛੋਡੇ ਨ ਕਿਤੇ ਜਾਇ ।
ਪੰਜਵੀ ਕੌਨ ਕਿਤਾਬ[20] ਹੈ ਅਸਾਨੂੰ ਦੇਹ ਸੁਨਾਇ ।
ਚਾਰ ਕਿਤਾਬਾ[21] ਚਾਰ ਮਜਬ[22] ਚਾਰੇ ਦੇਖ ਇਮਾਮ[23] .
ਅਵਲ ਕਰੋ ਤਸਲਡੀ ਪਿਛੋਂ ਕਰੋ ਕਲਾਮ ।

---

1. ਸੁਰਗ । 2. ਹੋਇਆ । 3. ਸ਼ੈਤਾਨ । 4. ਮੁਹੰਮਦ ਸਾਹਿਬ । 5. ਬਾਤ (ਜੋ ਪੈਗੰਬਰ ਸਾਹਿਬ ਨਾਲ ਸਬੰਧ ਰਖੇ) । 6. ਤੱਤ ਦਾ ਨਿਰਣਾ । 7. ਧੁਨੀ. ਸ਼ਬਦ । 8. ਪਾਪ ਤੋਂ । 9. ਹੋਵੇ । 10. ਪ੍ਰਲੈ ਤਕ, ਕਿਆਮਤ ਤਕ । 11. ਛਡਿਆ ਜਾਣਾ, ਧੱਕਿਆ ਜਾਣਾ । 12. ਮੁਸਲਮਾਨਾਂ ਲਈ ਨਿਤ ਪੰਜ ਨਮਾਜਾਂ (ਪ੍ਰਾਰਥਨਾਵਾਂ) ਪੜ੍ਹਨੀਆਂ ਜਰੂਰੀ ਹਨ । ਉਹ ਇਹ ਹਨ : ਸਲਾਤੁਲਫਜਰ, ਸਲਾਤੁੱਜੁਹਰ, ਸਲਾਤੁਲਅਸਰ, ਸਲਾਤੁਲ ਮਗਰਿਬ ਅਤੇ ਸਲਾਤੁਲਇਸ਼ਾ ! 13. ਨੰ: 7 ਹੇਠ ਦਰਜ ਪੰਜ ਨਮਾਜਾਂ ਲਈ ਅੱਡ ਅੱਡ ਵੇਲੇ ਹਨ ਜੋ ਲੜੀਵਾਰ ਇਹ ਹਨ : (ੳ) ਪਹੁ ਫਟਣ ਤੋਂ ਲੈਕੇ ਸੂਰਜ ਚੜ੍ਹਨ ਤਕ (ਅ) ਸੂਰਜ ਢਲਣ ਵੇਲਾ, (ੲ) ਤੀਸਰਾ ਪਹਿਰਾ (ਸ) ਸੂਰਜ ਡਿਪਣ ਤੋਂ ਲੈ ਕੇ ਅਸਮਾਨ ਦੀ ਲਾਲੀ ਮਿਟ ਜਾਣ ਤਕ ਅਤੇ (ਹ) ਸੌਣ ਵੇਲਾ । 14. ਬਰਤ, ਮੁਸਲਮਾਨ ਰਮਜਾਨ ਦੇ ਸਾਰੇ ਮਹੀਨੇ ਤੀਹ ਰੋਜੇ ਰਖਦੇ ਹਨ । 15 ਮੁਸਲਮਾਨਾਂ ਦੇ ਚਾਰ ਧਾਰਮਿਕ ਪੇਸਵਾ : ਅਬੂਹਨੀਫਾ, ਸ਼ਾਫੀ, ਮਾਲਿਕ ਅਤੇ ਅਹਮਦਾ । 16, 17. ਤਦਬੀਰ । 18 ਤਸ਼ੱਲੀ । 19. ਸਜ਼ਾ । 20. ਭਾਰ ਤਰੇਤ, ਜੱਬੂਰ, ਅੰਜੀਲ ਅਤੇ ਕੁਰਨ ਤੋਂ ਇਲਾਵਾ । 21 ਤੌਰੇਤ, ਜੱਬੂਰ, ਅਜੀਲ ਅਤ ਕੁਰਾਨ । 22. ਇਸਲਾਮ ਵਿੱਚ ਅਬੂਹਨੀਫ, ਸ਼ਾਫੀ, ਮਾਲਿਕ ਅਤੇ ਅਹਮਦ ਇਬਨ ਹੰਬਲ, ਚਾਰੇ ਇਮਾਮਾਂ, ਦੇ ਚਲਾਏ ਚਾਰ ਮਾਰਗ ਜੋ ਕ੍ਰਮਵਾਰ ਹਨਫੀ, ਸ਼ਾਫਈ, ਮਾਲਿਕੀ ਅਤੇ ਹੰਬਲੀ ਨਾਵਾਂ ਨਾਲ ਪਰਸਿੱਧ ਹਨ । ਭਾਈ ਗੁਰਦਾਸ ਜੀ ਨੇ ਇਨ੍ਹਾਂ ਚਾਰੇ ਮਾਰਗਾਂ ਨੂੰ ਮੁਸਲਮਾਨਾਂ ਦੇ ਚਾਰ ਮਜ਼ਹਬ ਲਿਖਿਆਂ ਹੈ । 23. ਚਾਰੇ ਇਮਾਮਾਂ ਦ ਨਾਂ ਨੋਟ ਨੰ: 22 ਫਿਰ ਵੇਖਣਾ ।

**ਜਬਾਬ ਨਾਨਕ ਸਾਹ—**

**ਸੂਰਾ**

ਆਖੇ ਨਾਨਕ ਸਾਹੁ ਸਚੁ ਸੁਨਹੋ ਚਾਰ ਇਮਾਮ ।
ਸੈਦ ਕਮਾਲ ਜਲਾਲ ਦੀ ਕੁਤਬ ਗੌਸਲ ਜਾਨ ।
ਅਵਲ ਇਕ ਖੁਦਾਇ ਸੀ ਦੂਜੀ ਕੁਦਰਤ ਕੀਨ[1] ।
ਤੀਜੇ ਫਕਰ[2] ਖੁਦਾਇ ਦੇ, ਸਚੁ ਪਰ ਜਿਨਾ ਯਕੀਨ ।

ਹਿੰਦੂ ਮੁਸਲਮਾਨ ਦੁਇ ਕੇਹੜੀ ਵਿਚ ਕਿਤਾਬ ।
ਦੁਹਾ ਦਾਵਾ ਪਕੜਿਆ ਮਰਦੇ ਝਗੜ ਅਜ ਬ[3] ।
ਠਹਕਨ[4] ਚੀਲਹੁ[5] ਬਾਂਸ ਜਿਉ ਆਤਸ[6] ਪੈਦਾ ਹੋਇ ।
ਆਤਸ ਗੁਸਾ ਸੈਤਾਨ ਹੈ, ਜਲ ਬਲ ਮਰਦੇ ਦੋਇ ।

ਲਿਖਿਆ ਵਿਚ ਕਿਤਾਬ ਕਿਸ, ਦਾਵਾ ਰਾਮ ਰਸੂਲ ।
ਸੋਧੋ ਚਾਰ ਕਿਤਾਬ[8] ਨੂੰ, ਸੋਧੋ ਹਦੀਸ[8] ਰਸੂਲ।
ਇਕ ਖੁਦਾਇ ਇਕ ਕੁਦਰਤ ਹੈ ਮਿਲੇ ਜੁ ਦੋਵੈ ਆਇ ।
ਪੈਦਾ ਦੁਹ ਤੇ ਕਿਆ ਹੋਇਆ, ਦੇਹੁ ਸੱਚੁ ਬਤਾਇ ।

ਦੁਹ ਤੇ ਉਪਜਿਆ ਦਾਨ ਸੀ ਹੋਈ ਚਾਰ ਕਤੇਬ ।
ਚਾਰੇ ਕੌਲ ਖੁਦਾਇ ਦੇ ਚੌਹਾਂ ਇਕਾ ਭੇਦ ।
ਹੁਜਤ ਰਾਹੁ ਸੈਤਾਨ ਦਾ ਕੀਤਾ ਜਿਨਾ ਕਬੂਲ ।
ਸੋ ਦਰਗਹ ਢੋਈ ਨਾ ਲਹਨ ਭਰੇ ਨ ਸਫਾਤ[9] ਰਸੂਲ ।

ਗੁਸਾ ਕਰਕੇ ਲੜ ਮਰਨ ਦੁਨੀ ਵਲੇਵੇ ਕਾਮ।
ਦੁਹਾਂ ਮਜਬਾ ਤੇ ਗਏ ਭਰੇ ਨ ਮੁਰਸਦ[10] ਹਾਮ[11] ।

**ਜਬਾਬ ਨਾਨਕ ਸਾਹ—**

**ਚਾਰੋ ਇਮਾਮ ਕੋ ਕਹਾ :**

ਹਿੰਦੂ ਮੁਸਲਮਾਨ ਦੁਇ ਕੀਤੇ ਹੈ ਮਨਸੂਖ[12] ।
ਲੇ ਫੁਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ[13] ।

---

1. ਕੀਤੀ । 2. ਭਾਵ ਫਕੀਰ । 3. ਮੁਸੀਬਤ । 4. ਭਿੜਨਾ ਰਗੜ ਖਾਣਾ । 5. ਚੀੜ ਦੇ ਦਰਖਤ ਜੋ ਪਹਾੜਾਂ ਉਤੇ ਹੁੰਦੇ ਹਨ । 6. ਅੱਗ । 7. ਤੌਰੇਤ, ਜ਼ੱਬੂਰ, ਅੰਜੀਲ ਅਤੇ ਕੁਰਾਨ । 8. ਉਹ ਪੁਸਤਕ ਜਿਸ ਵਿਚ ਹਜਰਤ ਮਹੰਮਦ ਦੇ ਕਥਨ ਅਥਵਾ ਆਚਰਣ ਸਬੰਧੀ ਧਰਮ ਵਿਵਸਥਾ ਹੋਵੇ । 9. ਸਿਫਾਰਸ਼ । 10. ਗੁਰੂ. ਪੀਰ । 11. ਹਾਮੀ । 12. ਰੱਦ । 13. ਬਾਹਰ ਆਉਣ ਦਾ ਭਾਵ, ਨਿਕਲਣਾ ।

ਨਾਨਕ ਪੁਤਰ ਖੁਦਾਇ[1] ਦਾ ਆਇਆ ਵਿਚ ਜਹਾਨ ।
ਕਾਨ[2] ਉਠਾਵਨ ਮਜਬ ਦੇ ਹਿੰਦੂ ਮੁਸਲਮਾਨ ।
ਨਾਨਕ ਮੇਲ ਸਮਾਲ ਤੂੰ ਦੁਹਾ ਨੂੰ ਕਰ ਮਨਸੂਖ[3] ।
ਮਸਰਕ, ਮਗਰਬ, ਜਨੂਬ ਹਦ ਤੀਨੋਂ ਰਹੇ ਖਰੂਜ ।

ਕਰਾਂ ਚਾਰੋਂ ਜੁਗ ਵਿਚ ਕਲਜੁਗ ਅੰਦਰ ਰਾਜ ।
ਪੰਥ ਚਲਾਇਆ ਧਰਮ ਦਾ, ਸਭ ਲੇਕਰ ਸਾਜ ਸਮਾਜ ।
ਇਕੋ ਰੂਪ ਬਨਾਇਆ ਸਭਨਾ ਮਹਿਲਾ ਮਾਹਿ ।
ਉਮਤ ਸਭ ਕੌਮ ਦੀ ਮਿਲਸੀ ਆਇ ਅਸਾਹਿ ।
ਜਿਸ ਦੀ ਦੇਗ[4] ਚਲੇ ਜਗਤ ਵਿਚ ਤੇਗ[5] ਭੀ ਤਿਸ ਦੀ ਹੋਇ ।
ਕਰੇ ਅਦਾਲਤ[6] ਸੱਚ ਦੀ ਜੀਤੇ ਸਗਲੇ ਲੋਇ[7] ।
ਆਖੇ ਨਾਨਕ ਸਾਹੁ ਸਚੁ ਸੁਨਹੋ ਚਾਰ ਤਿਮਾਮ[8] ।
ਦੇਖੋ ਹੁਣ ਕਰਾਮਾਤ ਹੋਰ ਸਨਤੇ ਹੋ ਜੋ ਕਾਨ ।

ਕੰਨੀ ਅੰਗਲੀ ਪਾਇਕੇ ਤਬ ਨਾਨਕ ਦਿੱਤੀ ਬਾਂਗ[9] ।
ਜੇਤੀ ਉਮਤ ਜਮਾ ਥੀ ਹੁਣਿ ਹੋਈ ਸੁਣ ਕੇ ਜਾਗ ।
ਬੱਧੇ ਜੁੱਸੇ[10][1] ਸਬ ਦੇ ਹਲੇ ਚਲੇ ਨਹੀ ਕੋਇ ।
ਕਾਰਖਾਨੇ ਛੱਤੀ ਜੁਗੋਂ[11] ਕੇ ਹੋਇ ਗਏ ਬੰਦ ਸੋਇ ।
ਕਾਜੀ, ਹਾਜੀ, ਮੌਲਵੀ, ਮੁੱਲਾ, ਸੇਖ, ਉਲਮਾਇ ।
ਅਖੀ ਦੇਖਨ ਤੁਰਤ ਰਾਮੁ ਕੋ ਨ ਸਕੇ ਅਲਾਇ ।[12]*
ਤਬ ਬਾਬੇ ਜੀ ਕਹਿਆ —

ਬਾਬੇ ਕਹਿਆ ਇਮਾਮ[13] ਜੀ ਕਰੋ ਸੰਗਸਾਰੀ[14] ਮੋਹ ।
ਬਹੁਤੀ ਉਮਤ ਦੇਖ ਕੈ ਗਰਬ[15] ਕੀਆ ਜ ਤੋਹ ।
ਕਰਕੇ ਕੁਦਰਤ ਰੱਬ ਦੀ ਛਡੇ ਬੰਦੀਵਾਨ[16] ।
ਗਲ ਵਿਚ ਪਲੂ ਪਾਇ ਕੇ ਸਭ ਕਦਮੀ ਢੱਠੇ[17] ਆਨ ।

---

1 ਰੱਬ ਵਾਹਿਗੁਰੂ । 2 ਕਮੀ ਵਿੰਗ । 3 ਰੱਦ । 4. ਭਾਵ ਲੰਗਰ । 5 ਭਾਵ ਹਕੂਮਤ । 6. ਨਿਆਂ । 7. ਲੋਕ, ਦੇਸ਼ । 8. ਅਬੂਹਨੀਫ਼ਾ, ਸਾਫ਼ੀ, ਮਾਲਿਕ ਅਤੇ ਅਹਮਦ ਇਬਨ ਹੰਬਲ । 9. ਅਜ਼ਾਨ । 10 ਸਰੀਰ, ਜਿਸਮ । 11. ਛੱਤੀ ਯੁਗਾਂ ਦੇ ਕਾਲ ਦਾ ਪ੍ਰਮਾਣ ਅਰਥਾਤ ਚਾਰ ਯੁਗਾਂ ਦੀਆਂ ਨੌ ਨੌ ਚੋਕੜੀਆਂ । 12. ਬੋਲ । *ਰੈ. ਲਾ. ਵਿਚ ਇਹ ਤੁਕ ਇਸ ਤਰ੍ਹਾਂ ਹੈ ; ਅਖੀ ਦੇਖਨ ਤੁਰ ਤਰਾ ਮੁਖੋ ਨ ਸਕੇ ਅਲਾਇ । 13. ਧਰਮ ਦਾ ਆਚਾਰੀਆ । 14. ਪੱਥਰ ਮਾਰ ਕੇ ਜਾਨ ਕੱਢਣੀ । ਮਿਸ਼ਕਾਤ ਵਿਚ ਇਹ ਲਿਖਿਆ ਹੈ ਕਿ ਇਹ ਦੰਡ ਵਿਭਚਾਰੀ ਲਈ ਹੈ ਪਰ ਮੁਸਲਮਾਨ ਹਾਕਿਮ ਹੋਰ ਕਈ ਅਪਰਾਧਾਂ ਵਿਚ ਸੰਗਸਾਰ ਕਰਦੇ ਸਨ । 15. ਹੰਕਾਰ । 16. ਕੈਦੀ 17. ਗਿਰ ਪਏ ।

ਸਭੇ ਕਰਦੇ ਬੇਨਤੀ ਸੁਨੀਏ ਨਾਨਕ ਸਾਹ ।
ਜਿਉ ਕਰ ਅਸਾ ਛਡਾਇਆ[1] ਤਿਓ ਉਮਤ ਦੇਹ ਛਡਾਇ ।
ਤਬ ਬਾਬੇ ਡਿਠੀ ਨਜਰ ਮਿਹਰ ਕਰ ਸਭ ਹੋਈ ਬੰਦਖਲਾਸ[2] !
ਬੰਦ ਛਡਾਈ ਸਤਗੁਰੂ ਰਬ ਆਗੇ ਕਰ ਅਰਦਾਸ ।
ਹਾਰਿਆ ਸਭਨਾ ਉਮਤੀ ਜੇਤੀ ਮਦੀਨੇ[3] ਮਾਹਿ ।
ਹਾਰੇ ਚਾਰ ਇਮਾਮ[4] ਸਭ ਜੀਤੇ ਨਾਨਕ ਸਾਹ ।

**ਤਬ ਕਾਜੀ ਰੁਕਨ ਦੀਨ ਕਹਿਆ—**

ਆਖੇ ਕਾਜੀ ਰੁਕਨ ਦੀਂ ਸੁਨਹੋ ਚਾਰ ਇਮਾਮ ।
ਨਾਨਕ ਆਇਆ ਜਹਾਨ ਵਿਚ ਸਚਾ ਲੈ ਫੁਰਮਾਨ[5] ।
ਆਖੇ ਸਭੇ ਹਾਜੀਆ ਨਾਲ ਬਹਾਵ ਦੀਂ ਪੀਰ ।
ਨਾਨਕ ਤਾਂਈ ਛੇੜਨਾ ਬਹੁਤੀ ਹੈ ਤਕਸੀਰ[6] ।
ਆਖੇ ਸੈਦ[7] ਜਲਾਲ ਦੀਂ ਆਖੇ ਸਭ ਸੈਦਾਤ[8] ।
ਨਾਨਕ ਵਡਾ ਪੀਰ ਹੈ ਸਾਹਿਬ ਵਡੀ ਕਰਾਮਤ ।
ਬੰਧੀ ਉਸ ਸੱਤਾ ਉਮਤੀ ਮੁਖ ਤ ਬਾਗ ਅਲਾਇ[9] ।
ਹਾਜਰ ਨਾਜਰ[10] ਸਭ ਥਾਇ ਨਾਨਕ ਵਲੀ ਖੁਦਾਇ[11] ।
ਆਖਰ ਇਸ ਜਹਾਨ ਵਿਚ ਖਾਤਮ[12] ਨਬੀ ਰਸੂਲ ।
ਖਾਤਮ ਦੇ ਸਿਰ ਖਾਤਮ ਹੈ ਨਾਨਕ ਰਬ ਕਬੂਲ ।
ਅਸਾ ਜਾਤਾ ਨਬੀ ਪਰ ਹੋਰ ਨ ਹੋਸੀ ਕੋਇ ।
ਦੁਇ ਫਿਰਕਿਆ ਤੇ ਬਾਹਰਾ ਨਾਨਕ ਜਾਹਰ ਹੋਇ ।
ਹਿੰਦੂ ਮੁਸਲਮਾਨ ਦੋਇ ਕੀਤੇ ਹੈ ਮਨਸੂਖ[13] ।
ਅਬ ਲੈ ਫੁਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ[14] ।

---

1. ਬੰਧਨ ਰਹਿਤ ਕੀਤਾ । 2. ਮੁਕਤੀ, ਛੁਟਕਾਰਾ । 3. ਅਰਬ ਦਾ ਇਕ ਪਰਸਿੱਧ ਨਗਰ ਜਿਥੇ ਮੁਹੰਮਦ ਸਾਹਿਬ ਦਾ ਦਿਹਾਂਤ ਹੋਇਆ ਅਰ ਉਨ੍ਹਾਂ ਦਾ ਮਜ਼ਾਰ ਬਣਿਆ ਹੋਇਆ ਹੈ । 4. ਧਰਮ ਦੇ ਆਚਾਰੀਆ । 5. ਹੁਕਮ 6. ਭੁੱਲ, ਕਸੂਰ । 7 ਸੱਯਦ, ਇਸਲਾਮ ਦੀਆਂ ਬਹੁਤ ਪੋਥੀਆਂ ਵਿੱਚ ਬੀਬੀ ਫ਼ਾਤਿਮਾ ਅਤੇ ਹਜਰਤ ਅਲੀ ਦੀ ਵੰਸ਼ ਦੇ ਲੋਕਾਂ ਲਈ ਇਹ ਸ਼ਬਦ ਵਰਤਿਆ ਹੈ । 8. ਸੈਦ (ਸੱਯਦ) ਦਾ ਬਹੁਵਚਨ । 9. ਬੋਲ ਕੇ । 10 ਪਰਤੱਖ । 11 ਰੱਬ ਦਾ ਪਿਆਰਾ । 12. ਖਾਤਿਮ, ਖਤਮ ਕਰਨ ਵਾਲਾ, ਜਿਸ ਦੇ ਨਾਲ ਪੈਗੰਬਰੀ ਖਤਮ ਹੋ ਗਈ ਹੋਵੇ । 13 ਰੱਦ । 14. ਬਾਹਰ ਆਇਆ, ਪਰਗਟ ਹੋਇਆ ।

ਜੀਤ ਕਰ ਤੀਨੋਂ ਕੁੰਟ[1] ਕੋ ਫੇਰ ਚਉਥੀ ਪਹੁਤਾ[2] ਆਇ ।
ਚੌਥੀ ਕੁੰਟ ਫ਼ਤਿਹ[3] ਲਈ ਰੱਖੀ ਸਚੁ ਪਨਾਹ ।
ਸੱਚਾ ਬਾਲਾ-ਦਸਤ[4] ਹੈ ਜੋ ਕਾਇਮ ਸਚ ਪਰ ਹੋਇ ।
ਕੂੜ ਨ ਪਹੁਚੇ ਸਚ ਨਾਲ ਜੇ ਸਉ ਦਉੜੇ ਕੋਇ ।

**ਆਗੇ ਬਾਬਾ ਉਦਾਸ[5] ਹੋਹਿ ਕਰ ਮਰਦਾਨੇ ਕੋ ਪੂਛਾ :—**

ਹੇ ਮਰਦਾਨਿਆ ਅਬ ਤੂ ਰਾਜੀ ਹੂਆ । ਮਕੇ ਮਦੀਨੇ ਕਾ ਹਜ[6] ਬਡੇ ਨਸੀਬੋਂ[7] ਸੋਂ[8] ਹੋਤਾ ਹੈ । ਤਝ ਕੋ ਹੂਆ ਅਰ ਬਡੇ ਬੁਜ਼ੁਰਗਾਂ ਕਾ ਦੀਦਾਰ ਕੀਆ । ਅਬ ਪੰਜਾਬ ਕੀ ਧਰਤੀ ਕੋ ਚਲੀਐ । ਬਹੁਤ ਮੁਦਤ ਗੁਜਰੀ ਹੈ । ਤਬ ਮਰਦਾਨਾ ਬਾਬਾ ਜੀ ਕੇ ਚਰਨੋ ਪਰ ਗਿਰ ਪੜਾ ਅਰ ਆਖਿਉ ਸੁ ਸੁਬਹਾਨ[9] ਭਗਤ ਤੇਰੀ । ਤੇਰੇ ਪ੍ਰਤਾਪ ਸੌਂ[10] ਸਭ ਕਛ ਨਸੀਬ ਹੋਇਆ ਹੈ । ਤੂੰ ਧੰਨ ਹੈ । ਇਹ ਬਾਤ ਸਨ ਕਰ ਕਾਰੂ[11] ਬਾਦਸਾਹ ਬਾਬੇ ਜੀ ਕੇ ਕਦਮ ਪਕੜ ਲੀਏ । ਅਰੁ ਮੁਨਾਜਾਤ[12] ਕਰ ਕਰ ਕਹਾ : 'ਮੇਰੀ ਦਸਤਗੀਰੀ[13] ਈਹਾਂ ਉਹਾ ਕੀਜੀਏ ਜੋ ਖਾਤਰ-ਜਮਾ ਹੋਇ ।' ਕਾਰੂ ਰੂਮੀ ਕੋ ਤਬ ਬਚਨ ਕੀਆ ।

**ਬੈਤ**

ਭਈ ਰਬ ਕੀ ਮਿਹਰ ਤੁਮ ਪਰ ਬਡੀ ।
ਨਸੀਹਤ ਫਕਰ[15] ਕੀ ਦਿਲੋਂ ਮੇ ਗਡੀ ।
ਨ ਖਤਰਾ ਕਿਸੀ ਬਾਤ ਕਾ ਦਿਲ ਕਰੋ ।
ਮਹਬਤ ਖੁਦਾਇ ਕੀ ਸਦਾ ਦਿਲ ਧਰੋ ।

ਖਲਕ[16] ਮਾਹ ਖਾਲਕ[17] ਕੀਆ ਖੁਦ ਹਜੂਰ ।
ਕਰੋਂ ਖੁਲਕ ਸਭ ਮਾਹ ਹਾਜਰ ਹਜੂਰ ।
ਪਕੜ ਦਸਤ[18] ਬਾਬਾ ਲੀਆ ਸਾਹ ਗੋ ।
ਕਰੇਂ ਹਮ ਸਫਾਇਤ[12] ਬਦਰਗਾਹ[20] ਮੋਂ ।

1. ਦਿਸ਼ਾ, ਕੂਟਾਂ । 2. ਪੁਜਿਆ । 3. ਜਿੱਤ । 4. ਉਚ ਪਦਵੀ ਵਾਲਾ । 5. ਉਪਰਾਮ । 6. ਯਾਤ੍ਰਾ । 7. ਭਾਗਾਂ । 8. ਨਾਲ । 9. ਪਵਿਟਰਤਾ ਨਾਲ ਯਾਦ ਕਰਨਾ । 10. ਨਾਲ । 11. ਇਸਰਾਈਲ ਵੰਸ਼ੀ ਯਸ਼ਰ ਦਾ ਪੁਤਰ ਜੋ ਮਿਸਰ ਵਿਚ ਵਡਾ ਧਨੀ ਅਤੇ ਕੰਜੂਸਾਂ ਦਾ ਸਰਤਾਜ ਸੀ । ਇਸ ਦਾ ਜ਼ਿਕਰ ਕੁਰਾਨ ਵਿਚ ਭੀ ਆਇਆ ਹੈ । ਇਹ ਹਜ਼ਰਤ ਮੂਸਾ ਦੇ ਚਾਚੇ ਦਾ ਪੁਤਰ ਸੀ । ਯਹੂਦੀਆਂ ਦੇ ਗ੍ਰੰਥ (Talmut ਵਿੱਚ ਲਿਖਿਆ ਹੈ ਕਿ ਕਾਰੂੰ ਦੇ ਖਜ਼ਾਨਿਆਂ ਦੀਆਂ ਕੁੰਜੀਆਂ 300 ਖੱਚਰਾਂ ਦਾ ਬੋਝ ਸੀ । ਇਹ ਧਨ ਦੇ ਮਦ ਵਿਚ ਆਕੇ ਹਜ਼ਰਤ ਮੂਸਾ ਦੇ ਹੁਕਮਾਂ ਦੀ ਪਾਲਣਾ ਨਹੀਂ ਕਰਦਾ ਸੀ । ਮੂਸਾ ਦੇ ਸਰਾਪ ਨਾਲ ਕਾਰੂ ਖਜ਼ਾਨਿਆਂ ਸਮੇਤ ਜ਼ਮੀਨ ਵਿਚ ਗਰਕ ਹੋ ਗਿਆ । ਕਾਰੂੰ ਦਾ ਰੂਮੀ ਬਾਦਸ਼ਾਹ ਅਤੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਹੋਣਾ ਠੀਕ ਨਹੀਂ ਹੈ । 12. ਪ੍ਰਾਰਥਨਾ । 13. ਸਹਾਇਤਾ । 14. ਤਸੱਲੀ । 15. ਭਾਵ ਫਕੀਰ । 16. ਸ੍ਰਿਸਟੀ । 17. ਰਚਣਹਾਰ, ਵਾਹਿਗੁਰੂ । 18. ਹੱਥ । 19. ਸਹਾਇਤਾ । 20. ਰੱਬ ਦੀ ਦਰਗਾਹ ਵਿਚ ।

**ਦੋਹਰਾ**

ਕਰੋ ਅਦਾਲਤ[1] ਸਚ ਕੀ ਕੜੂ* ਲਾਗੇ ਲੇਪ[2] ।
ਦੋਜਕ[3] ਬਿਹਿਸਤ[4] ਚਿਤਵੇਂ ਨਹੀ ਮਨ ਮੋ ਸਚੁ ਬਬੇਕ[5] ।
ਕਾਰੂ ਸੋ ਗਰ ਬਿਦਾ ਹੋਇ ਲੇ ਮਰਦਾਨਾ ਸੰਗ ।
ਦੇਸ ਪੰਜਾਬ ਚਿਤਵਨ[5] ਕੀਆ ਪਹੁਚੇ ਆਇ ਅਭੰਗ[7] ।

**ਸਾਖੀ ਪੂਰਨ ਹੋਈ । ੪੬ ।**

ਸੀ ਵਾਹਿਗੁਰੁ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਦੁਨੀ ਚੰਦ ਖਤਰੀ ਪਿਤਾ ਕੀ ਧਰਮ ਸਾਂਤ[8] ਕੀਤੀ ਥੀ ਸਿਆਲਕੋਟ ਮੋ,ਤਹਾ ਆਇ ਪ੍ਰਾਪਤ ਭਏ[10], ਤਿਸ ਕੇ ਪਿਤਰੋਂ ਕੀ ਗਤ[11] ਕਰੀ, ਸੋ ਕਥਾ ਨਿਰੂਪਨ[12] ਹੋਇਗੀ :*

**ਦੋਹਰਾ**

ਮਰਦਾਨੇ ਕੋਂ ਆਖਿਆ ਕਰੀ, ਆਖ ਮੀਟੋ ਤੁਮ ਮੀਤ[13] ।
ਸਿੰਧ[15] ਦੇਸ ਪ੍ਰਾਪਤ ਭਏ ਜਹਾ ਰਾਖਿਓ ਸਤਿਗੁਰ ਚੀਤ । ੧ ।
ਬਸਤ੍ਰ ਉਤਾਰੇ ਰੂਮ[15] ਕੇ ਲਿਟੀ[16] ਮਹਿ ਰਖੇ ਦਿਆਲ ।
ਬਸਤ੍ਰ ਸੁਏਤ[17] ਤਹਾ ਪਹਰ ਕੇ ਆਏ ਦੇਸ ਪੰਜਾਬ । ੨ ।

**ਚੌਪਈ**

ਇਛਿਆਚਾਰੀ[18] ਦੀਨ ਦਿਆਲੰ ।
ਪਹੁਚੇ ਸਿਆਲਕੋਟ ਕਿਰਪਾਲੰ[19] ।

1. ਨਿਆਂ *ਮੂਲ ਖਰੜੇ ਵਿਚ ਨਹੀਂ ਹੈ । 2. ਲਬੇੜ । 3.ਨਰਕ । 4.ਸੁਰਗ । 5.ਠੀਕ ਠੀਕ ਸਰੂਪ ਦਾ ਨਿਸਚਾ ਕਰਨਾ ।6.ਸੋਚ,ਚਿਤਵਨ । 7.ਫੌਰਨ । 8.ਧਰਮ ਦੇ ਨਿਯਮਾਂ ਅਨੁਸਾਰ ਪ੍ਰਾਣੀ ਦੇ ਮਰਨ ਪਿਛੋਂ ਪਾਤਕ ਦੀ ਸ਼ਾਂਤਿ । 9. ਪੱਛਮੀ ਪਾਕਿਸਤਾਨ ਦੇ ਉੱਤਰ ਪੂਰਬ ਵਿਚ ਇਕ ਸ਼ਹਿਰ ਹੈ ਜਿਸ ਨੂੰ ਸ਼ਾਲਿਵਾਹਨ ਦਾ ਵਸਾਇਆ ਦੱਸਦੇ ਹਨ। 10. ਪਹੁੰਚੇ। 11. ਮੁਕਤੀ। 12. ਵਿਆਖਿਆ ਸਹਿਤ ਬਿਆਨ ਕਰਨਾ। 13. ਮਿੱਤਰ। 11. ਪੱਛਮੀ ਪਾਕਿਸਤਾਨ ਦੇ ਦੱਖਣ ਪੱਛਮ ਵਿਚ ਇਕ ਸੂਬਾ। 15. ਕਿਸੇ ਵੇਲੇ ਰੂਮ ਸਾਗਰ ਦੇ ਆਲੇ ਦੁਆਲੇ ਦੂਰ ਦੂਰ ਤਕ ਫੈਲੀ ਹੋਈ ਸੀ। ਫੇਰ ਰਾਜ ਕਾਜ ਦਾ ਕੰਮ ਢਿੱਲਾ ਪੈ ਜਾਣ ਕਰਕੇ ਇਸ ਦੇ ਦੋ ਹਿੱਸੇ ਹੋ ਗਏ। ਇਕ ਪੂਰਬੀ ਸਲਤਨਤ ਰੂਮ, ਦੂਜੀ ਪੱਛਮੀ ਸਲਤਨਤ ਰੂਮ। ਪੂਰਬੀ ਨੂੰ ਮੁਸਲਮਾਨਾਂ ਨੇ ਸੰਭਾਲ ਕੇ ਰਾਜਧਾਨੀ ਕੁਸਤੁਨਤੁਨੀਆਂ ਥਾਪੀ। ਪੱਛਮੀ ਸਲਤਨਤ ਰੂਮ ਵਿਚ ਇਟਲੀ ਆਦਿ ਦਾ ਇਲਾਕਾ ਸੀ ਜਿਸ ਦੀ ਰਾਜਧਾਨੀ ਮੌਜੂਦਾ ਰੂਮ ਸ਼ਹਿਰ ਹੈ। ਅਜਿਹੀਆਂ ਸਾਖੀਆਂ ਵਿਚ ਜਿਥੇ ਰੂਮ ਦਾ ਜ਼ਿਕਰ ਆਉਂਦਾ ਹੈ ਉਸ ਤੋਂ 'ਪੂਰਬੀ ਸਲਤਨਤ ਰੂਮ' ਹੀ ਭਾਵ ਹੈ। 16. 17. ਚਿੱਟੇ। 18. ਆਪਣੀ ਇੱਛਾ ਅਨੁਸਾਰ ਵਿਚਰਨ ਵਾਲਾ। 18. ਕਿਰਪਾ ਕਰਨ ਵਾਲਾ।

ਮਰਦਾਨਾ ਦੇਖ ਭਇਆ ਪ੍ਰਸੰਨ ।
ਧਨ ਧਨ ਸਾਹਿਬ ਤੂੰ ਧੰਨ । ੩ ।
ਤਹਾ ਦੁਨੀ ਚੰਦ ਧਰਮਸਾਂਤ[1] ਪਿਤ ਕੀਨਾ ।
ਬ੍ਰਹਮਨ ਅਥਿਤ[2] ਨਿਵੰਤਨ[3] ਦੀਨਾ ।

ਦੇਖੇ ਬਾਬਾ ਭਇਆ ਪ੍ਰਸੰਨ ।
ਚਰਨਨ ਲਾਗ ਭਾਗ ਮਮ[4] ਧੰਨ । ੪ ।
ਸਗਲ ਸਮਗ੍ਰੀ ਤਯਾਰ ਤਿਨ ਕਰਾ ।
ਬਿਧ-ਬਿਧਾਤ[5] ਪੂਜਨ ਕਰ ਧਰਾ ।

ਬ੍ਰਹਮਨ ਅਥਿਤ ਕਰ ਪ੍ਰੀਤ ਬੁਲਾਏ ।
ਜਾਇ ਚਰਨਨ ਲਾਗ ਸਤਗੁਰ ਕੋ ਲਿਆਏ । ੫ ।
ਛਤੀ ਪਰਕਾਰ[6] ਪਰੋਸਨ ਕੀਨਾ ।
ਪੁਨਿ[7] ਆਇ ਸਤਗੁਰ ਪਹਿ ਭਇਆ ਅਧੀਨਾ ।

ਹੇ ਪ੍ਰਭ ਮਮ ਸਰਧਾ ਰਖ ਲੀਜੈ ।
ਮੇਰੇ ਪਿਤ੍ਰ ਕ੍ਰਿਤਾਰਥ[9] ਕੀਜੈ । ੬ ।

## ਦੋਹਰਾ

ਬਾਬਾ ਜੀ ਤਾ ਕੋ ਕਹਾ ਸੁਨ ਦੁਨੀ ਚੰਦ ਮਤ ਗਿਆਨ ।
ਤੋਰ ਪਿਤਾ ਬਨ ਮੇ ਫਿਰੈ ਅਤ ਭੁਖ ਪਿਆਸਾ ਮਾਨ । ੭ ।
ਤਬ ਦੁਨੀ ਚੰਦ ਬਿਨਤੀ ਕਰੀ 'ਹੇ ਪ੍ਰਭ ਭੇਦ ਬਤਾਉ ।'
ਮਮ ਪਿਤਾ ਬਨ ਮੇ ਕੈਸੇ ਫਿਰੈ ਮੋਹਿ[10] ਦੀਜੈ ਨੈਨ ਦਿਖਾਇ । ੮ ।

## ਤੋਮਰ ਛੰਦ

ਪ੍ਰਭ ਹਸੇ ਮੰਦ[11]
ਕਹਾ ਦੁਨੀ ਚੰਦ ।
ਤੇਰਾ ਪਿਤਾ ਬਿਘਾੜ ।
ਫਿਰੇ ਝਾੜ ਝਾੜ । ੯ ।

---

1. ਧਰਮ ਦੇ ਨਿਯਮਾਂ ਅਨੁਸਾਰ ਪ੍ਰਾਣੀ ਦੇ ਮਰਨ ਪਿਛੋਂ ਪਾਤਕ ਦੀ ਸ਼ਾਂਤਿ । 2. ਅਚਾਨਕ ਆਉਣ ਵਾਲਾ ਪਰਾਹੁਣਾ । . ਨਿਉਂਦਾ, ਦਾਵਤ । 4. ਮੇਰੇ । 6. ਵਿਧੀ ਅਤੇ ਵਿਧਾਨ ।6. ਭਾਵ 'ਹਰ ਪਰਕਾਰ ਦੇ', ਕਈ ਵਿਦਵਾਨਾਂ ਨੇ ਖਾਣਯੋਗ ਪਦਾਰਥਾਂ ਦੀ ਗਿਣਤੀ ਛੱਤੀ ਲਿਖੀ ਹੈ ਪਰ ਇਹ ਕੇਵਲ ਕਪੋਲ ਕਲਪਣਾ ਹੈ ।7. ਫੇਰ । 8. ਮੇਰੀ । 9. ਸਫਲ ਮਨੋਰਥ । 10. ਮੈਨੂੰ । 11. ਥੋੜਾ ਜਿਹਾ ।

ਅਤਿ ਪਿਆਸ ਭੂਖ ।
ਝਰ ਗਇਆ ਸੂਕ ।
ਚਲ ਦੇਖ ਨੈਨ ।
ਪੂਛੋ ਸੁ ਬੈਨ[1] । ੧੦ ।
ਲੇਹ ਤਾਕੀ ਸਾਰ ।
ਤਿਸ ਕਰੋ ਉਧਾਰ ।
ਅਤ ਪ੍ਰੇਮ ਰੰਗ ।
ਲੇ ਭੁੱਜਨ ਸੰਗ । ੧੧ ।
ਚਲੋ ਬਨ ਮੋ ਜਾਇ
ਤੁਹ ਦੇਹੁ ਦਿਖਾਇ ।
ਭਈ ਭੋਹ ਜਾਗ ।
ਤੁਮ ਬਡੇ ਭਾਗ । ੧੨ ।

### ਦੋਹਰਾ

ਸਤਿਗੁਰ ਤਾ ਕੋ ਲੇ ਗਏ ਬਨ ਮੋ ਆਪ ਹੋਇ ਸੰਗ ।
ਜਾਇ ਦਿਖਾਇਆ ਪਿਤਾ ਤਿਸ ਬਿਘਾੜ ਰੂਪ ਦੁਖ ਭੰਗ[2] । ੧੩ ।

### ਚੌਪਈ

ਸਤਗੁਰ ਤਾ ਕੋ ਲੀਆ ਬੁਲਾਇ ।
ਕਰ ਕਿਰਪਾ, ਦਿਸਟਿ[3] ਤਿਸ ਦੀਆ[4] ਜਗਾਇ ।
ਨਿਜ ਸੁਤ ਸੋ ਤਿਨ ਬਿਰਥਾ[5] ਕਹੀ ।
ਇਤ ਬਿਧ ਮਮ[6] ਦੇਹੀ ਬਿਘਾੜ ਕੀ ਲਈ । ੧ ।
ਮੇਰੇ ਪੁਤ੍ਰ ਸਭਨ ਕੀਆ ਸਗੋਤੀ[7] ।
ਤਿਸ ਕੀ ਬਾਸ[8] ਨਾਕ ਮੁਹਿ ਪਹੁਤੀ[9] ।
ਬਾਸਨਾ ਲੇਤ ਮਿਰਤ ਮਮ ਭਈ ।
ਇਤ ਬਿਧ ਦੇਹ ਬਿਘਾੜ ਕੀ ਲਈ । ੧੫ ।
ਅਬ ਮੈ ਸੰਤ ਕਾ ਦਰਸਨ ਕੀਨਾ ।
ਤੂੰ ਮਮ ਸਪੂਤ ਮਯਾ ਸੰਤ ਅਧੀਨਾ ।
ਅਬ ਮੇਰੀ ਗਤਿ[8] ਸਹਜੇ ਭਈ ।
ਸੰਤ-ਪ੍ਰਤਾਪ ਮੇਰੀ ਅਪਦਾ[9] ਗਈ । ੧੬ ।

---

1. ਵਚਨ, ਬਾਤ । 2. ਦੁਖਾਂ ਦਾ ਹਟਾਇਆ ਹੋਇਆ । 3. ਮਿਹਰ ਦੀ ਨਜ਼ਰ । 4. ਸਾਵਧਾਨ ਕੀਤਾ । 5. ਗਲ । 6. ਮੈਂ । 7. ਸਗੋਤੀ ਮਾਸ । 8. ਮੁਸ਼ਕ । 9. ਪਹੁੰਚੀ । 10. ਮੁਕਤਿ । 11. ਦੁੱਖ ।

ਤਬ ਦੁਨੀ ਚੰਦ ਕੋ ਬਚਨ ਪ੍ਰਭ ਕੀਨਾ ।
ਵਹੁ ਭੋਜਨ ਆਗੇ ਧਰ ਦੀਨਾ ।
ਤਿਨ ਖਾਇਆ ਭੋਜਨ ਪ੍ਰਾਨ ਤਿਆਗੇ ।
ਪਰਮ ਗਤਿ ਭਈ ਚਰਨਨ ਪ੍ਰਭ ਪਾਗੇ[1] । ੧੭ ।

**ਦੋਹਰਾ**

ਸੰਤ-ਪ੍ਰਸਾਦਿ[2] ਤਿਹ ਗਤ[3] ਭਈ ਮਹਮਾ ਸੰਤ ਅਪਾਰ ।
ਕ੍ਰਿਪਾ-ਦਿਸਟ[4] ਜਾ ਪਰ ਕਰੇ ਤਾ ਕਾ ਹੋਤ ਉਧਾਰ[5] । ੧੮ ।

**ਚੌਪਈ**

ਤਬ ਪ੍ਰਭ ਦੁਨੀ ਚੰਦ ਘਰ ਆਏ ।
ਦਿਖਾਇ ਚਲਿਤ੍ਰ ਭੋਜਨ ਗੁਰ ਪਾਏ ।
ਦੁਨੀ ਚੰਦ ਕੋ ਕੀਆ ਕ੍ਰਿਤਾਰਥ[6] ।
ਭਈ ਗਤਿ[7] ਪਿਤਾ ਸਤਗੁਰ ਪ੍ਰਮਾਰਥ[8] । ੧੯ ।
ਪੁਨ ਮਰਦਾਨਾ ਤਿਲਵੰਡੀ ਗਇਆ ।
ਗ੍ਰਿਹ ਕੀ ਖਬਰ ਲਿਆਵਤ ਭਇਆ ।
ਬਾਬਾ ਕਾਲੂ ਹਰਿ-ਲੋਕ ਸਿਧਾਏ[9] ।
ਪ੍ਰਭ ਅੰਤਰਜਾਮੀ ਕੋ ਖਬਰ ਸੁਨਾਏ । ੨੦ ।
ਸੁਣ ਕਰ ਦਿਆਲ ਖਿਮਾ[10] ਕਰ ਰਹਾ ।
ਪੁਨ[11] ਮਰਦਾਨੇ ਸੋ[12] ਪ੍ਰਭ ਕਹਾ ।
ਜੋ ਕਰਨ ਰਹਾ ਸੁ ਕਰ ਹਮ ਆਵੈ ।
ਮਾਤਾ ਜੀ ਕਾ ਬਿਓਗ[13] ਮਿਟਾਵੈ । ੨੧ ।
ਦੁਨੀ ਚੰਦ ਸੋ ਬਿਦਾ ਪ੍ਰਭ ਭਏ ।
ਕਾਬਲ ਕੇ ਮਾਰਗ ਧਰ ਲਏ ।
ਬਾਬਰ ਪਾਤਸਾਹ ਪੈ ਜਾਵੈ ।
ਤਾ ਕੇ ਮਨ ਕੀ ਆਸ ਪੁਜਾਵੈ । ੨੨ ।

ਸਾਖੀ ਪੂਰਨ ਹੋਈ—੪੭

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ !

---

1. ਗੁਰੂ ਜੀ ਦੇ ਚਰਨਾਂ ਵਿਚ ਮਗਨ ਹੋਣ ਕਰਕ । 2 ਮਹਾਰਾਜ ਦੀ ਕਿਰਪਾ ਨਾਲ । 3. ਮੁਕਤਿ । 4. ਮਿਹਰ ਦੀ ਨਜ਼ਰ । 5 ਪਾਰ ਨਿਸਤਾਰਾ । 6. ਸਫਲ ਮਨੋਰਥ । 7. ਮੁਕਤਿ । 8. ਆਤਮ-ਵਿਦਿਆ । 9. ਅਕਾਲ ਚਲਾਣਾ ਕਰ ਗਏ ਸਨ । 10. ਦਖ ਸੁਖ ਸਹਾਰਨ ਵਾਲੀ ਚਿੱਤ ਦੀ ਬਿਰਤੀ, ਸਮਾਈ । 11. ਫੇਰ । 12. ਨੂੰ । 13. ਵਿਓਗ, ਵਿਛੋੜਾ ।

## *ਆਗੇ ਸਾਖੀ ਬਾਬਰ ਬਾਦਸਾਹ ਕੀ ਨਿਰੂਪਨ[1] ਹੋਇਗੀ ।*

**ਦੋਹਰਾ**

ਤਿਮਰਲੰਗ[2] ਭਯਾ ਬਾਦਸਾਹ ਸਗਲ ਵਲਾਇਤ ਜੀਤ ।
ਪੁਨ ਜੀਤਾ ਹਿੰਦਸਤਾਨ ਕੋ ਅਮਲ[2] ਆਪਨੋ ਕੀਤ । ੧ ।

**ਚੌਪਈ**

ਕਾਬਲ ਮੋ ਰਾਖੇ ਨਿਜ ਸਤਰ[3] ।
ਤਹਾ ਧਨ ਮਾਲ ਸਭ ਕੀਆ ਇਕਤ੍ਰ ।
ਬਾਬਰ[4] ਤਾ ਕੇ ਬੇਟਾ ਭਇਆ ।
ਬਡਾ ਪਰਤਾਪ ਰਬ ਕੀ ਦਇਆ । ੨ ।
ਪੁਨ ਤੈਮੂਰ ਹਿੰਦ ਮੋ ਮੂਆ[5] ।
ਰਾਜ ਪਠਾਨੋ ਕਾ ਤਹਾ ਹੂਆ ।
ਸਭ ਦੇਸ ਛੂਟੇ ਬਾਬਰ ਭਈ ਭੀੜ[6] ।
ਤਬ ਤਿਨ ਕਰੀ ਮਨ ਮੋ ਤਤਬੀਰ । ੩ ।
ਅਬ ਮੈ ਕਰੋ ਇਬਾਦਤ ਮੌਲਾ[7] ।
ਮੌਲਾ ਕੇ ਫਜਲ[8] ਕਾ ਮੈ ਹੋਇਆ ਓਲਾ[9] ।
ਦਿਨ ਕੋ ਤਖਤ ਤਾਜ ਸਿਰ ਧਰੇ ।
ਰਾਤ ਕੋ ਸਖਤ ਇਬਾਦਤ ਕਰੇ । ੪ ।
ਕਰੇ ਬੇਨਤੀ ਮੌਲਾ ਪਾਸ ।
ਮਿਲੇ ਕਾਮਲ[10] ਵਲੀ[11] ਹੋਏ ਪੂਰੀ ਆਸ ।
ਨਿਸ[12] ਦਿਨ ਫਕੀਰ ਕਾ ਖੋਜ ਖੁਜਾਵੈ[13] ।
ਮਿਲਬੋ ਕਰੋ[14] ਫਕਰ[15] ਜੋ ਆਵੇ । ੫ ।

1. ਵਿਆਖਿਆ ਸਹਿਤ ਬਿਆਨ ਕਰਨਾ । 2 ਲੰਙਾ ਤੈਮੂਰ, ਮੁਗਲਵੰਸ਼ੀ ਸਮਰਕੰਦ ਦਾ ਬਾਦਸ਼ਾਹ ਤੈਮੂਰ । ਇਸ ਦਾ ਜਨਮ ਤੁਰਗਾਈ ਦੇ ਘਰ ਤਕੀਨਾ ਖਾਤੂਨ ਦੇ ਉਦਰ ਤੋਂ 'ਕੁਸ਼' ਵਿਚ 9 ਅਪਰੈਲ, 1336 ਨੂੰ ਹੋਇਆ । ਇਸ ਨੇ 17 ਦਿਸੰਬਰ, 1398 ਨੂੰ ਦਿਲੀ ਉਤੇ ਧਾਵਾ ਕਰਕ ਅਤੇ ਦਿੱਲੀ ਦੇ ਨਾਬਾਲਗ ਬਾਦਸ਼ਾਹ ਨਾਸਿਰੁੱਦੀਨ ਨੂੰ ਹਰਾ ਕੇ ਇਸ ਸ਼ਹਿਰ ਨੂੰ ਖੂਬ ਲੁਟਿਆ ਅਤੇ ਫੂਕਿਆ । ਤੈਮੂਰ ਦੀ ਫੌਜ ਨੇ ਦਿੱਲੀ ਦੇ ਇਕ ਲੱਖ ਵਿਅਕਤੀ ਕਤਲ ਕਰ ਦਿਤੇ । ਇਹ 28 ਫਰਵਰੀ, 1405 ਨੂੰ ਸਮਰਕੰਦ ਵਿਚ ਮਰਿਆ । 2. ਅਮਲਦਾਰੀ, ਰਾਜ ਦਾ ਬੰਦੋਬਸਤ (ਨੋਟ : ਤੈਮੂਰ ਤਾਂ ਲੁਟ ਖਸੁਟ ਕਰ ਕੇ ਵਾਪਸ ਚਲਿਆ ਗਿਆ ਸੀ ।) 3 ਭਾਵ ਜ਼ਨਾਨੀਆਂ । 4 ਬਾਬਰ ਤੈਮੂਰ ਦਾ ਪੁਤਰ ਨਹੀਂ ਸੀ ਸਗੋਂ ਤੈਮੂਰ ਦੀ ਛੇਵੀਂ ਪੀੜ੍ਹੀ ਵਿਚ ਉਮਰ ਸ਼ੇਖ ਦਾ ਪੁਤਰ ਸੀ । ਇਹ 15-2-1483 ਨੂੰ ਜਮਿਆ ਅਤੇ ਇਸ ਨੇ 1526 ਵਿਚ ਹਿੰਦੁਸਤਾਨ ਨੂੰ ਫਤੇ ਕਰਕੇ ਇਥੇ ਮੁਗਲ ਰਾਜ ਦੀ ਨੀਂਹ ਰੱਖੀ । 5. ਤੈਮੂਰ ਹਿੰਦੁਸਤਾਨ ਵਿਚ ਨਹੀ ਸਗੋਂ ਸਮਰਕੰਦ ਜਾ ਕੇ ਮਰਿਆ ਸੀ । 6. ਭੀੜ । 7. ਖੁਦਾ । 8. ਮਿਹਰ । 9. ਆਸਰਾ । 10. ਪੂਰਣ । 11. ਭਾਵ ਰੱਬ ਦਾ ਪਿਆਰਾ । 12. ਰਾਤ । 13. ਪਤਾ ਲਾਉਂਦਾ ਰਹੇ । 14. ਮਿਲੇ । 15. ਫਕੀਰ ।

### ਦੋਹਰਾ

ਅੰਤਰਜਾਮੀ ਦਿਆਲ ਪ੍ਰਭ ਬਾਬਰ ਕੀ ਬਿਰ[1] ਜਾਨ ।
ਦਿਲੀ ਮਹਬਤ[2] ਬੂਝ ਕਰ ਕੀਨਾ ਕਾਬਲ ਪਿਆਨ[3] ।

### ਚੌਪਈ

ਜਬ ਪੋਠੋਂਵਾਰ ਕੀ ਧਰਤੀ ਗਏ ।
ਜਾਇ ਬਡੀ ਉਜਾੜ ਮੋ ਪ੍ਰਾਪਤ ਭਏ ।
ਤਹ ਬਡੀ ਪਿਆਸ ਮਰਦਾਨੇ ਭਈ।
ਕਰ ਬਿਨੰਤੀ ਬਾਬਾ ਸੋਂ ਕਹੀ । ੭ ।
ਮੋਹ ਬਡੀ ਪਿਆਸ ਲਗੀ ਪ੍ਰਭ ਦਿਆਲ ।
ਤੁਮ ਜਾਨਤ ਹੋ ਸਭ ਘਟ[4] ਕਾ ਹਾਲ ।
ਦੇਖ ਬਿਹਾਲ[5] ਦਇਆ ਪ੍ਰਭ ਆਇਆ ।
ਤਹਾ ਧਰਤੀ ਖੋਦ ਪ੍ਰਭ ਜਲ ਪ੍ਰਗਟਾਇਆ । ੮ ।
ਜਲ ਦੀਆ ਮਰਦਾਨੇ ਭਇਆ ਪ੍ਰਸੰਨ ।
ਕਰ ਉਸਤਤਿ ਕਹਾ ਧੰਨ ਪ੍ਰਭ ਧੰਨ ।
ਤਹਾ ਚਲਾ ਚਸਮਾ ਬਹੁ ਜਲ ਪਰਗਾਸਾ[6] ।
ਮਰਦਾਨੇ ਨਮਿਤ ਕੀਆ ਪਰਮ ਬਿਲਾਸ[7] । ੯ ।
ਚਸਮੇ ਕਾ ਨਾਮ ਦੁਖ-ਨਾਸਨ ਧਰਾ ।
ਜੋ ਪੀਵੈ ਜਲ ਤਾ ਕਾ ਦੁਖ ਹਰਾ ।
ਸੇਰ ਸਾਹ[8] ਪਠਾਨ ਕਿਲਾ ਤਹਾ ਕੀਨਾ ।
ਰਵਿਤਾਸ[9] ਗੜ ਨਾਮ ਤਾ ਕਾ ਧਰ ਦੀਨਾ । ੧੦ ।
ਗੜ ਮੰਦਰ ਚਸਮੇ ਕੋ ਲਿਆਇਆ ਚਾਹੇ ।
ਦਿਵਾਰ ਬਨਾਵੈ ਗਿਰ ਗਿਰ ਜਾਏ ।
ਪੁਨ ਦਰਵਾਜਾ ਤਹਾ ਤਿਨ ਕੀਨਾ ।
ਕਰ ਬੰਦ ਦੁਆਰ ਤਲਾਕ ਤਹਾ ਦੀਨਾ । ੧੧ ।

---

1. ਸ਼ਾਇਦ 'ਠਿਕਾਣਾ' । 2. ਬਾਤ । 3. ਰਵਾਨਗੀ । 4. ਦਿਲ । 5. ਬੇਹਾਲ । 6. ਪਰਤੱਖ । 7. ਵੱਡਾ ਖੇਲ । 8. ਸਹਸਰਾਮ ਦੇ ਜਾਗੀਰਦਾਰ ਹਸਨ ਖਾਨ ਦਾ ਪੁਤਰ ਅਤੇ ਇਬਰਾਹੀਮ ਖਾਨ ਦਾ ਪੋਤਾ, ਜੋ ਸੁਰਵੰਸ਼ ਦਾ ਪਠਾਣ ਸੀ । ਇਸ ਦਾ ਪਹਿਲਾ ਨਾਂ ਫਰੀਦ ਖਾਨ ਸੀ । ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਨੌਕਰੀ ਵਿੱਚ ਇਕ ਵਾਰ ਫ਼ਰੀਦ ਖ਼ਾਨ ਨੇ ਸ਼ੇਰ ਮਾਰਿਆ ਜਿਸ ਕਰਕੇ ਸ਼ੇਰ ਖਾਨ ਪਦਵੀ ਮਿਲੀ । ਇਸ ਨੇ ਬਾਬਰ ਦੇ ਪੁਤਰ ਹਮਾਯੂੰ ਨੂੰ ਕਨੌਜ ਦੇ ਜੰਗ ਵਿਚ 1540 ਵਿਚ ਹਰਾ ਕੇ ਹਿੰਦੁਸਤਾਨ ਵਿਚੋਂ ਕੱਢ ਦਿੱਤਾ। ਇਹ 25-1-1542 ਨੂੰ ਤਖਤ ਉਤੇ ਬੈਠਾ ਅਤੇ 24–5–1545 ਨੂੰ ਇਕ ਸੁਰੰਗ ਫਟ ਜਾਣ ਕਾਰਣ ਮਾਰਿਆ ਗਿਆ । 9. ਰੋਹਤਾਸ ।

### ਦੋਹਰਾ

ਜੋ ਚਸਮਾ ਅੰਤਰ ਲਿਆਵਹੀ ਖੋਲੇ ਦੁਆਰਾ ਸੋਇ ।
ਮਿਟੇ ਤਲਾਕ[1] ਸ਼ੇਰ ਸਾਹ ਕੀ ਬਡ ਪਰਤਾਪੀ ਹੋਇ । ੧੨ ।

### ਚੌਪਈ

ਤਹਾ ਤੇ ਆਗੇ ਸਤਿਗੁਰ ਚਲੇ ।
ਪਰਬਤ ਕਫ਼ਾਰ[2] ਠੌਰ ਦੇਖਾ ਭਲੇ ।
ਤਹਾ ਸੀਤਲ ਛਾਇਆ ਦੇਖ ਪ੍ਰਭ ਬੈਠੇ ।
ਮਰਦਾਨੇ ਭੂਖ ਲਗੀ ਅਤਿ ਐਠੇ[3] । 13 ।
ਕਰ ਜੋਰ ਸਤਗੁਰ ਕੋ ਬਿਨੇ ਸੁਨਾਈ ।
ਪ੍ਰਭ ਮੋ ਕੋ ਭੂਖ ਲਗੀ ਅਧਕਾਈ[4] ।
ਤਬ ਕਹਾ ਦਿਆਲ ਬਸਤੀ ਕਹੂ ਜਾਵੋ ।
ਜੋ ਮਿਲੇ ਖਾਇ ਤੁਰੰਤ ਹਿ ਆਵੋ । ੧੪ ।
ਹੇ ਦਿਆਲ ਨਿਕਟ ਬਸਤੀ ਨਹੀ ਕੋਈ ਆਹੀ[5] ।
ਸਭ ਰਿਧ[6] ਸਿਧ[7] ਤੁਮ ਚਰਨਨ ਮਾਹੀ ।
ਤਬ ਬਿਗਸ[8] ਦਿਆਲ ਮਰਦਾਨੇ ਕਹਾ ।
ਦੁੰਬੀ ਚਰਤੀ ਨਿਕਟ ਤਹਾ ਰਹਾ । ੧੫ ।
ਜੋ ਦੁੰਬੀ ਚਰਾਵੇ ਤਾ ਪਹਿ ਜਾਵੋ ।
ਤਾ ਕੋ ਮੇਰਾ ਬਚਨ ਸੁਨਾਵੋ ।
ਮਾਂਗੇ ਫਕੀਰ ਦੁੰਬੀ ਕਾ ਦੂਧ ।
ਦੁਹਿ ਦੇਵੋ ਕਾਰਜ ਹੋਇ ਸੁਧ । ੧੬ ।

**ਹਸਨ ਬਾਚ:**

### ਦੋਹਰਾ

ਦੁੰਬੀ ਹੈ ਸਭ ਗਾਭਨੀ[9] ਦੂਧ ਨ ਦੇਵੈ ਕੋਇ ।
ਪੁਨਿ ਮਾਨਿਓ ਬਚਨ ਫਕੀਰ ਕਾ ਦੋਹਨ ਲਾਗਾ ਸੋਇ । ੧੭ ।

### ਚੌਪਈ

ਦੂਧ ਦੋਹ ਭਾਡਾ ਤਿਨ ਭਰਾ ।
ਪੁਨ ਬਿਚਾਰ ਮਨ ਮੋ ਤਿਨ ਕਰਾ ।

---

1. 2. ਪਹਾੜ ਦੇ ਪਾਸ ਦਾ ਦੇਸ਼, ਇਲਾਕਾ । 3. ਵੱਟ ਖਾਵੇ, ਅੱਖ਼ਲਵਣੀਆਂ ਲਵੇ । 4. ਬਹੁਤ । 5 ਹੈ । 6. ਵਡਿਆਈ । 7. ਕਰਾਮਾਤ । 8. ਖੁਸ਼ ਹੋ ਕੇ । 9. ਗੱਭਣ ।

ਗਾਭਠੀ ਦੁੰਬੀ ਦੂਧ ਹੈ ਦੀਨਾ ।
ਵਹ ਕੋਈ ਵਲੀ[1] ਬਚਨ ਜਿਨ ਕੀਨਾ । ੧੮ ।
ਹੈ ਕਾਮਲ[2] ਵਲੀ ਰੱਬ ਕੀ ਜਾਤ ।
ਕਰੋ ਦਿਦਾਰ ਮੇਰੀ ਹੋਇ ਨਿਜਾਤਿ[3] ।

ਜਾਇ ਬਾਬੇ ਕੇ ਕਦਮਨ[4] ਪਰਾ[5] ।
ਵੋ[6] ਦੂਧ ਕਾ ਬਰਤਨ ਆਗੇ ਧਰਾ । ੧੯ ।
ਕਹੂੰ ਗਾਭਨੀ ਦੁੰਬੀ ਦੂਧ ਨਹੀਂ ਦੀਆ ।
ਆਪ ਕੇ ਬਚਨ ਬਰਕਤ ਸੋ ਥੀਆ[7] ।

ਮੈ ਜਾਤ ਪਠਾਨ ਹਸਨ ਮਮ[8] ਨਾਉ ।
ਭਇਆ ਦੀਦਾਰ ਮੈ ਬਲਿ ਬਲਿ ਜਾਉ । ੨੦ ।
ਤਬ ਹੋਇ ਪ੍ਰਸੰਨ ਸਤਿਗੁਰ ਮੁਖ ਭਾਖਾ[9] ।
ਹਸਨ ਅਬਦਾਲ ਨਾਮ ਤਿਸ ਰਾਖਾ ।

ਕਿਰਪਾ ਕੀ ਨਜਰ ਤਾਹਿ ਪਰ ਕੀਨਾ ।
ਅਬਦਾਲ[10] ਮਰਾਤਬ[11] ਤਾ ਕੋ ਦੀਨਾ । ੨੧ ।

### ਦੋਹਰਾ

ਮਿਹਰ ਨਜਰ ਤਾ ਪਰ ਕਰੀ ਭਏ ਹਸਨ ਅਬਦਾਲ ।
ਬੂਝ ਸਿਰਰ[12] ਸਭ ਗੈਬ ਕਾ ਭਏ ਮਸਤੁ ਅਲਮਸਤੁ[13] ਖੁਸਾਲ । ੨੨ ।
ਪੀਛੇ ਸੋ ਕਿਨੀ ਬਸਾਇਆ ਹਸਨ ਅਬਦਾਲ ਧਰ ਨਾਉ ।
ਪਰਬਤ ਪਰ ਦੀਪਕ ਬਲੇ ਤਹਾ ਹਸਨ ਅਬਦਲ ਕੋ ਥਾਉ । ੨੩ ।

### ਦੋਹਰਾ

ਤਹਾ ਤੇ ਪ੍ਰਭ ਆਗੇ ਚਲੇ ਧਰ ਇਛਿਆਚਾਰੀ[14] ਰੂਪ ।
ਇਕ ਨਿਮਖ ਮਾਹ ਕਾਬਲ ਗਏ ਅਕੱਥ ਕਥਾ ਹੈ ਗੂਪ । ੨੪ ।

---

1. ਭਾਵ 'ਖੁਦਾ ਦੋਸਤ' । 2. ਪੂਰਣ । 3. ਮੁਕਤੀ । 4. ਪੈਰਾਂ ਵਿਚ । 5. ਪਿਆ । 6. ਉਸ ਨੇ । 7. ਹੋ ਗਿਆ । 8. ਮੇਰਾ । 9. ਉਚਾਰਿਆ । 10. ਬਿਦੁਲ ਦਾ ਬਹੁ ਵਚਨ, ਇਸਲਾਮ ਮਤ ਅਨੁਸਾਰ ਇਕ ਖਾਸ ਪਦਵੀ ਦੇ ਅਧਿਕਾਰੀ ਵਲੀ ਲੋਕ ਜਿਨ੍ਹਾਂ ਦੀ ਬਰਕਤ ਨਾਲ ਜ਼ਮੀਨ ਕਾਇਮ ਹੈ । ਇਨ੍ਹਾਂ ਦੀ ਗਿਣਤੀ ਸੱਤਰ ਮੰਨੀ ਜਾਂਦੀ ਹੈ । ਇਨ੍ਹਾਂ ਵਿਚੋਂ ਚਾਲੀ ਸ਼ਾਮ ਵਿਚ ਅਤੇ ਬਾਕੀ ਸਾਰੀ ਦੁਨੀਆਂ ਵਿਚ ਰਹਿੰਦੇ ਹਨ । ਜਦ ਇਨ੍ਹਾਂ ਵਿਚੋਂ ਕੋਈ ਮਰ ਜਾਂਦਾ ਹੈ ਤਾਂ ਆਰਫਾਂ ਵਿਚੋਂ ਇਕ ਉਸ ਦੀ ਥਾਂ ਚੁਣ ਲਿਆ ਜਾਂਦਾ ਹੈ । 1 ਭਾਵ 'ਦਰਜਾ' 12, ਭੇਤ । 13. ਮਗਨ । 14. ਆਪਣੀ ਇਛਿਆ ਨਾਲ ਸੈਰ ਸਪਾਟਾ ਕਰਨ ਵਾਲੇ ਦਾ ।

## ਕਬਿਤੁ

ਕਾਬਲ ਮੋ ਗਏ ਦਿਆਲ ਮਰਦਾਨਾ ਲੀਏ ਨਾਲ
ਆਸਨ ਅਸੀਨ[1] ਭਏ ਅਨਹਤ[2] ਧੁਨ[2] ਸੁਹਾਤ ਹੈ ।
ਬਜਤ ਰਬਾਬ ਤਾਰ ਪਰਮ ਸੁਖ ਅਨੰਦ ਸਾਰ
ਮਰਦਾਨਾ ਗਾਨ ਕਰੇਂ ਸੁਰ ਗੰਭੀਰ ਭਾਤ ਹੈ ।
ਬ੍ਰਹਮ ਆਨੰਦ ਸੁਖ ਮੁਖ ਸਰੂਪ ਸੁੰਦਰ
ਦ੍ਰਿਗ[7] ਅੰਮ੍ਰਿਤ-ਰੁਖ ਬਾਨੀ ਕੇ ਉਚਾਰ ਕਰਤ ਪ੍ਰੇਮ ਭਰੇ ਗਾਤ ਹੈ ।
ਜਿਨੀ ਦਰਸ ਦਿਆਲ ਕੀਆ ਮਾਨੋ ਤਿਨ ਅਮਿਓ[4] ਪੀਆ
ਕ੍ਰਿਪਾ ਦ੍ਰਿਸਟਿ ਜਾ ਪਰ ਪਰੇ ਮੁਕਤ ਹੋਤ ਜਾਤ ਹੈ । ੨੫ ।

## ਦੋਹਰਾ

ਖਬਰ ਭਈ ਬਾਦਸਾਹ ਕੋ ਕੋਈ ਆਇਆ ਵਲੀ[5] ਅਲਾਹ[5] ।
ਸੁਨਤ ਖਬਰ ਮਨ ਭਇਆ ਯਕੀਨ ਚਲ ਆਏ ਬਾਬਰ ਸਾਹ । ੨੬ ।

## ਅੜਲ

ਖਬਰਗੀਰ[6] ਸਭ ਆਏ ਬਾਬਰ ਸਾਹ ਕੇ ।
ਤਿਨ ਕਹੀ ਅਰਜ ਕਰ ਸਿਫ਼ਤ ਵਲੀ ਅਲਾਹ ਕੇ ।
ਨਾਨਕ ਸਾਹ ਹੈ ਨਾਮ ਇਕ ਮੁਤਰਬ[7] ਸੰਗ ਹੈ ।
ਵੈ ਗਾਵੈ ਸਿਫਤ ਖੁਦਾਇ ਫਕਰ[8] ਇਕ ਰੰਗ[9] ਹੈ । ੨੭ ।
ਤਬ ਲੇ ਕਦਕੋਲ ਭਰ ਭਾਗ ਬਾਬਰ ਲੀਆ ਸੰਗੇ* ।
ਚਲਾ ਮਿਲਨ ਗੁਰ ਸਾਹ ਮੁਹਬਤ ਰੰਗ ਮੋ ।
ਦੇਖ ਦੀਦਾਰ ਕਰਾਰ ਯਕੀਨ ਮਨ ਮੋ ਕਰਾ ।
ਅਬ ਪਾਵੋ ਸਗਲ ਮੁਰਾਦ ਫਕਰ ਮੌਲਾ ਮਿਲਾ । ੨੮ ।
ਭਏ ਠਾਢੇ ਨਿਕਟਿ ਗੁਰ ਸਾਹ ਦਸਤੀ ਬੋਸੀ ਕਰਾ ।
ਲੇ ਭਰਾ ਭਾਗ ਕਚਕੋਲ ਸਾਹ ਆਗੇ ਧਰਾ ।†
ਕਰ[10] ਜੋੜ ਬੇਨਤੀ ਕਰੀ ਭਾਗ ਕੋ ਖਾਈਐ ।
ਮੈ ਲਿਆਇਆ ਕਰ ਬਹੁ ਆਸ ਕਬੂਲ ਕਰਾਈਐ । ੨੯ ।

---

1. ਵਿਰਾਜਮਾਨ । 2. ਉਹ ਧੁਨੀ ਜੋ ਦਸਮ ਦੁਆਰ ਵਿਚ ਯੋਗੀ ਸੁਣਦੇ ਹਨ । 3 ਅੱਖ । 4. ਅੰਮ੍ਰਿਤ । 5. ਖੁਦਾ ਦੋਸਤ । 6. ਖਬਰ ਲਿਆਉਣ ਵਾਲੇ । 7. ਗਵਈਆ । 8. ਫਕੀਰ । 9. ਇਕ ਕਰਤਾਰ ਦੇ ਪਰੇਮ ਵਿਚ ਮਗਨ । *ਬੰਦ ਨੰ: ੨੮ ਮਲ ਖਰੜੇ ਵਿਚ ਨਹੀਂ ਹਨ । †ਇਹ ਦੋ ਤੁਕਾਂ ਮੂਲ ਖਰੜੇ ਵਿਚ ਨਹੀਂ ਹਨ । 10. ਹੱਥ ।

ਤਬ ਬੋਲੇ ਸਤਗੁਰ ਸਾਹ ਮੀਰ ਬਾਬਰ ਕਹੀ ।
ਹਮ ਖਾਈ ਭਾਂਗ ਇਕ ਬੇਰ ਅਮਲ ਉਤਰੇ ਨਹੀ ।
ਯਹ ਝੂਠਾ ਅਮਲ ਕਹਾਇ ਜੁ ਅਮਲ ਨਜ਼ੂਲ[1] ਹੈ ।
ਹੋ ਉਤਰੇ ਨਾਹੀ ਅਮਲ ਸੋ ਹਕ[2] ਕਬੂਲ ਹੈ । ੩੦ ।

**ਬਾਬਰ ਬਾਚ :**

**ਦੋਹਰਾ**

ਸਭ ਕੋਈ ਖਾਵੈ ਭਾਗ ਯਹ ਜੇਤਾ ਜਗਤ ਜਹਾਨ ।
ਜਿਸ ਖਾਏ ਅਮਲ ਉਤਰੇ ਨਹੀ ਤਾਕਾ ਕਹੋ ਬਿਆਨ । ੩੧।

**ਦੋਹਰਾ**

ਮਰਦਾਨੇ ਕੋ ਸਤਗੁਰ ਕਹਾ ਲੇਹੁ ਰਬਾਬ ਸੁਧਾਰ ।
ਗਾਈਐ ਸਬਦ ਜੋ ਮੈ ਕਹੋ ਮੀਰ ਬਾਬਰ ਕਰੇ ਬੀਚਾਰ । ੩੨ ।

ਤਬ ਬਾਬੇ ਜੀ ਸਬਦ ਉਚਾਰ ਕੀਆ । ਮਰਦਾਨੇ ਕੋ ਆਗਿਆ ਭਈ ਰਾਗ ਤਿਲੰਗ[3] ਸੋ ਗਾਉ :—

**ਰਾਗ ਤਿਲੰਗ ਮਹਲਾ ੧ ਘਰੁ ੨**

ਭਉ ਤੇਰਾ ਭਾਗ ਖਲੜੀ ਮੇਰਾ ਚੀਤੁ ।
ਮੈ ਦਿਵਾਨਾ ਭਇਆ ਅਤੀਤ[4] ।
ਕਰ ਕਾਸਾ ਦਰਸਨ ਕੀ ਭੂਖ ।
ਮ ਦਰ ਮਾਗਤ ਭੀਖਿਆ ਪਾਇ । ਰਹਾਉ ।
ਕੇਸਰ ਕੁਸਮ ਮਿਰਗ ਮਹਿ ਹਰਣਾ
ਸਰਬ ਸਰੀਰੀ ਚੜਨਾ
ਚੰਦਨ ਭਗਤਾ ਜੋਤ ਇਨੇਹੀ ਸਰਧੇ ਪਰਮਲ ਕਰਣਾ
ਘਿਅਪਟ ਭਾਡਾ ਕਹੈ ਨ ਕੋਇ
ਐਸਾ ਭਗਤ ਵਰਣ ਮਹਿ ਹੋਇ
ਤੇਰੇ ਨਾਮ ਨਿਵ ਰਹੇ ਲਿਵਲਾਇ ।
ਨਾਨਕ ਤਿਨ ਦਰ ਭੀਖਿਆ ਪਾਇ ।

**ਦੋਹਰਾ**

ਮਰਦਾਨੇ ਸਬਦ ਗਾਇਆ ਜਬੀ ਸੁਨ ਬਾਬਰ ਭਏ ਮਸਤ ।
ਰਾਗ ਨਾਦ ਰਬਾਬ ਤਾਰ ਧੁਨ ਜਿਨ ਸੁਨਿਆ ਭਏ ਅਲਮਸਤ । ੩੩ ।

---

1 ਉਤਰਨ ਵਾਲਾ । 2. ਈਸ਼ਵਰ, ਕਰਤਾਰ । 3. ਬਿਲਾਵਲ ਠਾਟ ਦਾ ਇਕ ਔੜਵ ਰਾਗ । ਇਸ ਵਿਚ 'ਰੇ' ਅਤੇ 'ਧਾ' ਸੁਰ ਵਰਜਿਤ ਹਨ । ਬਾਕੀ ਸਾਰੇ ਸੁਰ ਸ਼ੁਧ ਹਨ । ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ । 4. ਵਿਰੱਕਤ ।

## ਬੈਤ

ਸੁਨਤ ਮੀਰ ਬਾਬਰ ਮਗਨ ਹੁਇ ਗਏ ।
ਘੜੀ ਏਕ ਕੇ ਬਾਦ ਸੁਧ ਮੋ ਭਏ । ੩੪ ।
ਕਰੀ ਬੇਨਤੀ ਮੋਹਿ ਮਾਇਨੇ ਸੁਨਾਵੋ ।
ਵਲੀ ਕੌਲ ਕੋ ਬੂਝ ਦਿਲ ਮੋ ਬਸਾਵੋ । ੩੫ ।
ਕਹਾ ਸਾਹ ਸਤਗੁਰ ਸੁਨੋ ਹੋਇ ਸੁਚੇਤ ।
ਜੋ ਦੁਨੀਆਂ ਕੀ ਤੁਮ ਕੋ ਲਗੇ ਨ ਚਪੇਟ[1] । ੩੬ ।

ਤਿਸ ਕਾ ਅਰਥ :—

ਹੇ ਮੀਰ ਬਾਬਰ ਖੌਫ ਰਬ ਕਾ ਯੇਹੀ ਭਾਂਗ ਕੋ ਦਿਲ ਚਿਤ ਕੇ ਖਲੜ[2] ਮੋ ਰਾਖਨਾ। ਐਸੀ ਭਾਂਗ ਕਾ ਅਮਲ ਉਤਰਤਾ ਨਾਹੀ। ਜੋ ਖਾਵੈ ਸੋ ਸਦਾ ਅਸਤਰ[3] ਹੈ। ਜੋ ਐਸਾ ਦੀਵਾਨਾ[4] ਭਇਆ ਸੋਈ ਬੰਦਾ ਪਾਕ ਹੈ । ਹਾਥ ਹੀ ਮੇਰਾ ਕਾਸਾ[5] ਹੈ । ਰਬ ਕੇ ਦੀਦਾਰ ਕੀ ਭੂਖ ਸਦਾ ਰਹਤੀ ਹੈ । ਅਰੁ ਰਬ ਕੇ ਦੁਆਰੇ ਯਹੀ ਭਿਖਿਆ ਮਾਂਗਤਾ ਹੋ । ਹੇ ਮੌਲਾ[6] ਤੇਰੇ ਦਰਸਨ ਕੋ ਮੈ ਸਦਾ ਮਾਂਗਤਾ ਹੋ । ਮੁਝ ਕੋ ਯਹੀ ਭਿਖ ਮਿਲੇ । ਮੈ ਐਸੀ ਭਾਂਗ ਖਾਈ ਹੈ । ਹੇ ਮੀਰ[7] ਜੀ ਜੋ ਐਸੇ ਭਿਖਾਰੀ ਹੈ ਤਿਨ ਕੀ ਖਾਸੀਹਤ[8] ਭੀ ਸੁਨੋ । ਜੈਸੇ ਕੇਸਰ[9] ਅਰ ਫੂਲ ਅਰ ਮੁਸਕ ਅਰ ਚੰਦਨ ਸਭ ਕੇ ਹਾਥ ਸੋ ਸਭ ਕੋਈ ਲੇਤਾ ਦੇਤਾ ਹੈ ਅਰੁ ਘੀਉ ਜਿਸ ਬਰਤਨ ਮੋ ਹੋਤਾ ਹੈ ਸੋ ਭੀ ਪਾਕ ਹੈ, ਤੈਸੇ ਰਬ ਕੇ ਵਾਸਲ[11] ਜੋ ਹੈ ਸੋ ਪਾਕ ਹੈ। ਹਿੰਦੂ ਹੋ, ਮੁਸਲਮਾਨ ਹੋ, ਭਾਵੇ ਨੀਚ ਹੋ ਭਾਵੇ ਊਚ ਹੋ, ਵਹ ਪਾਕ ਹੈ ਤਿਨ ਮੋ ਸਕ ਕੋਈ ਨਾਹੀ। ਜੋ ਇਨ ਕੋ ਮਿਲਤਾ ਹੈ ਬਿਸਕ [12] ਸੋ ਭੀ ਪਾਕ ਹੋਤਾ ਹੈ। ਹੇ ਮੀਰ[13] ਜੀ ਜੋ ਰਬ ਕੇ ਖੌਫ ਮੈ ਅਰੁ ਅਠੇ ਪਹਰ ਮੌਲਾ ਕੀ ਮੁਹਬਤ ਮੋ ਰਹਤੇ ਹੈਂ, ਮੈਂ ਤਿਨ ਕਾ ਭਿਖਾਰੀ ਹੋਂ ।

ਇਹ ਕਥਾ ਸੁਨ ਕਰ ਬਾਬਰ ਨੇ ਬਾਬਾ ਜੀ ਕੀ ਸਿਫਤ ਕੀਤੀ ਅਰੁ ਕਹਾ ਮੈ ਫਕਰ[14] ਕਾ ਫਿਦਵੀ[15] ਹੋ, ਮੇਰੀ ਮੁਰਾਦ ਫਕੀਰ ਸੋ ਹਾਸਲ ਹੋਗੀ, ਅਰ ਮੇਰੀ ਨਿਜਾਤ[16] ਭੀ ਫਕੀਰ ਸੋ ਹੈ ।

ਤਬ ਬਾਬਾ ਜੀ ਖੁਸੀ ਭਏ । ਏਕ ਮੁਠ ਭਾਂਗ ਕੀ ਕਚਕੋਲ[17] ਸੋ ਲੀਆ, ਖਾਇਆ, ਅਰੁ ਕਹਾ ਤੇਰੀ ਕਿਆ ਮੁਰਾਦ ਹੈ[18] ? ਤਬ ਮੀਰ ਨੇ ਕਹਾ ਮੈਂ ਆਪਨੇ ਬਾਪ[19] ਕੀ ਸਲਤਨਤ

1. ਚਪੇੜ, ਥੱਪੜ। 2. ਚੰਮ ਦੀ ਥੈਲੀ, ਭਾਵ ਸ਼ਰੀਰ । 3. ਅਸਥਿਰ, ਕਾਇਮ । 4. ਪ੍ਰੇਮ ਵਿਚ ਮਸਤ । 5. ਪਿਆਲਾ । 6. ਰੱਬਾ । 7 ਬਾਦਸ਼ਾਹ । 8. ਵਿਸ਼ੇਸ਼ਤਾ । 9. ਕੁੰਗੂ । 10. ਕਸਤੂਰੀ । 11. ਜੁੜਿਆ ਹੋਇਆ, ਮਿਲਿਆ ਹੋਇਆ। 12. ਬੇਸ਼ਕ ਨਿਰਸੰਦੇਹ,। 13. ਬਾਦਸ਼ਾਹ । 4. ਫਕੀਰ । 15 ਕੁਰਬਾਨ ਹੋਣ ਵਾਲਾ, ਆਗਿਆਕਾਰੀ । 16. ਛੁਟਕਾਰਾ, ਮੁਕਤਿ । 17. ਫਕੀਰਾਂ ਦਾ ਭਿਖਿਆ ਮੰਗਣ ਦਾ ਪਾਤ੍ਰ । 18 ਇਹ ਕਥਾ ਇਤਿਹਾਸਕ ਤੌਰ ਤੇ ਠੀਕ ਨਹੀਂ ਹੈ । 19. ਬਾਬਰ ਦੇ ਬਾਪ ਦੀ ਕੋਈ ਸਲਤਨਤ ਹਿੰਦੁਸਤਾਨ ਵਿਚ ਨਹੀਂ ਸੀ ।

ਹਿੰਦ ਕੀ ਪਾਵੇਂ। ਤਬ ਬਾਬਾ ਜੀ ਨੇ ਬਚਨ ਕੀਆ 'ਖੁਦਾਇ ਕੇ ਹੁਕਮ ਸੋ ਹਿੰਦ ਕੀ ਪਾਤਿਸਾਹੀ ਤੁਮ ਕੋ ਦੀਆ। ਖੌਫ ਖੁਦਾਇ ਕਾ ਅਰ ਅਦਲ ਕਰਨਾ।' ਤਬ ਬਾਬਰ ਕਦਮਾਂ[1] ਪਰ ਗਿੜ[2] ਪੜਾ। ਬਾਬਾ ਜੀ ਨੇ ਮਿਹਰਬਾਨੀ ਕਾ ਹਾਥ ਪੀਠ ਪਰ ਰਾਖਾ ਅਰੁ ਕਹਾ: 'ਇਸੀ ਕਾਮ ਕੋ ਹਮ ਆਏ ਥੇ, ਸੋ ਹੂਆ। ਅਬ ਹਮ ਜਾਤੇ ਹੈਂ।'

ਤਬ ਮੀਰ ਨੇ ਬੇਨਤੀ ਕੀਤੀ: 'ਮੈ ਫੇਰ ਭੀ ਦੀਦਾਰ ਕੋ ਪਾਵੇਂਗਾ ?' ਬਾਬਾ ਜੀ ਨੇ ਕਹਾ : 'ਪਾਵੋਗੇ। ਹਿੰਦ ਮੋ ਮਿਲੇਗੇ।'

**ਸਾਖੀ[3] ਪੂਰਨ ਹੋਈ—੪੮**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## *ਆਗੇ ਸਾਖੀ ਬਾਬਾ ਜੀ ਹਿੰਦੁਤਾਨ ਕੋ ਆਵੈਗੇ ਸੋ ਕਥਾ ਨਿਰੂਪਨ[4] ਹੋਇਗੀ*

### ਬੈਤ

ਬਿਦਾ ਹੋਇ ਬਾਬਰ ਸੋ ਸਤਿਗੁਰ ਚਲੈ।
ਗਏ, ਦੇਸ ਕਾਛੇ[5] ਨਿਮਖ[6] ਮੋ ਭਲੇ[7]। ੧।
ਮਰਦਾਨੇ ਕਾ ਤਿਸ ਦੇਸ ਮੋ ਹੂਆ ਕਾਲ[8]।
ਦੀਆ ਆਗ ਸਤਗੁਰ ਕੀਆ ਤਿਸ ਨਿਹਾਲ। ੨।
ਬਹੁਤ ਸੈਰ ਕੀਨਾ ਥਾ ਸਤਿਗੁਰ ਕੇ ਸੰਗ।
ਬੜੇ ਸੰਤ ਦੇਖੇ ਭਇਆ ਏਕ ਰੰਗ[9]। ੩।
ਤਹਾ ਸੋ ਚਲੇ ਦਿਆਲ ਆਏ ਪੰਜਾਬ।
ਸੁਰਤ ਕਰ ਨਿਮਖ ਮਾਹਿ ਪਹੁਚ ਸਿਤਾਬ[10]। ੪।

1. ਪੈਰਾਂ। 2. ਗਿਰ। 3 ਇਹ ਸਾਖੀ ਇਤਿਹਾਸਿਕ ਤੌਰ ਤੇ ਸਹੀ ਨਹੀਂ ਹੈ। 4. ਵਿਆਖਿਆ ਸਹਿਤ ਬਿਆਨ ਕਰਨਾ। 5. ਭਾਵ ਲੰਘ ਗਏ, ਤੈ ਕੀਤੇ। 6. ਥੋੜ੍ਹੀ ਦੇਰ। 7 ਬਹੁਤ ਸਾਰੇ। 8 ਭਾਈ ਮਰਦਾਨੇ ਦਾ ਦੇਹਾਂਤ 13 ਮੱਘਰ, ਸੰਮਤ 1591 ਨੂੰ ਅਫਗਾਨਿਸਤਾਨ ਵਿੱਚ ਕੁੱਰਮ ਦਰਿਆ ਦੇ ਕੰਢੇ ਕੁੱਰਮ ਨਗਰ ਵਿਚ ਹੋਇਆ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੀ ਦੇਹ ਆਪਣੇ ਹੱਥੀਂ ਸਸਕਾਰੀ, ਗਿਆਨੀ ਠਾਕੁਰ ਸਿੰਘ ਜੀ ਨੇ ਭਾਈ ਮਰਦਾਨੇ ਦੇ ਦੇਹਾਂਤ ਦਾ ਸੰਮਤ 1595 ਲਿਖਿਆ ਹੈ। ਕਈਆਂ ਨੇ ਸੰਮਤ 1581 ਵੀ ਦਸਿਆ ਹੈ ਅਤੇ ਇਹ ਵੀ ਲਿਖਿਆ ਹੈ ਕਿ ਭਾਈ ਮਰਦਾਨੇ ਦਾ ਪਰਲੋਕ ਗਮਨ ਕਰਤਾਰਪੁਰ ਵਿਚ ਹੋਇਆ। (ਮਹਾਨ ਕੋਸ਼ ਕ੍ਰਿਤ ਕਾਨ੍ਹ ਸਿੰਘ ਨਾਭਾ)। 9. ਇਕ ਕਰਤਾਰ ਦੇ ਪ੍ਰੇਮ ਵਿਚ ਮਗਨ। 10 ਝਬ ਦੇ, ਛੇਤੀ ਹੀ।

### ਦੋਹਰਾ

ਆਏ ਦੇਸ ਪੰਜਾਬ ਮੇਂ ਕੇਤਕ[1] ਸੰਗ ਫਕੀਰ ।
ਸੈਦਪੁਰ[2] ਸਰੇਹੇ ਮੇਂ ਗਏ ਬਸਤੀ ਬਡੀ ਗੰਭੀਰ । ੫ ।

### ਚੌਪਈ

ਨਿਕਟ ਨਗਰ ਇਕ ਬਾਗ, ਤਹਾਂ ਰਹੇ ।
ਸੀਤਲ ਕੂਪ[3] ਹਰਟ ਜਲ ਬਹੇ ।
ਤਹਾ ਰੋੜੀ ਪਰ ਬੈਠੇ ਪ੍ਰਭ ਜਾਇ ।
ਕਹਾ ਫਕੀਰਾਂ ਬਚਨ ਸੁਨਾਇ । ੬ ।
ਪ੍ਰਭ ਭੂਖ ਲਗੀ ਜੋ ਆਗਿਆ ਕਰੋ ।
ਜਾਉ ਨਗਰ ਮਾਗ ਉਦਰ[4] ਕੋ ਭਰੋ ।
ਗਏ ਨਗਰ ਫਕੀਰ ਤਹਾਂ ਬਡਾ ਉਤਸਾਹ[5] ।
ਖਾਨ ਕੇ ਬੇਟੇ ਕਾ ਥਾ ਬਿਆਹ । ੭ ।
ਸਾਰੇ ਨਗਰ ਤਿਨ ਜਿਆਫਤ[6] ਕਰੀ ।
ਕਾਹੂ ਨੇ ਚੂਲੇ ਆਗ ਨ ਧਰੀ ।
ਘਰ ਘਰ ਨਚਤ ਪਠਾਨ ਪਠਾਨੀ ।
ਫਿਰੇ ਮਦਮਾਤੇ[7] ਬਡੇ ਤੁਫਾਨੀ[8] । ੮ ।
ਉਹਾ ਜਾਇ ਫਕੀਰਾਂ ਕੀਆ ਸਵਾਲ ।
ਕਿਨੀ ਕਛੂ ਨ ਦੀਨਾ ਭਏ ਬਿਹਾਲ[9] ।
ਕਿਨੀ ਸਿਰ ਸੇ ਟੋਪੀ ਲਈ ਉਤਾਰ ।
ਕਿਨੀ ਖਾਕ ਆਖਨ[10] ਮੇਂ ਦੀਨੀ ਡਾਰ । ੯ ।

### ਦੋਹਰਾ

ਬੁਰਾ ਹਾਲ ਤਾ ਕਾ ਕੀਆ ਖੌਫ ਰੱਬ ਨਹੀਂ ਕੀਨ ।
ਜੈਸਾ ਕਰੇ ਤੈਸਾ ਲਹੈ ਕੋਊ ਸਮਝਤ ਹੈ ਪਰਬੀਨ[11] । ੧੦ ।

### ਚੌਪਈ

ਬਹੁਤ ਦੁਖ ਦੀਨਾ ਤਿਨਾ ਫਕੀਰ ।
ਜਾਇ ਪਰੇ ਬਸ ਬਡੇ ਬਿਪੀਰ[12] ।

---

1. ਕਈ । 2. ਏਮਨਾਬਾਦ ਦਾ ਪਹਿਲਾ ਨਾਂ ਸੈਦਪੁਰ ਸੀ । ਇਹ ਨਗਰ ਹੁਣ ਪਾਕਿਸਤਾਨ ਵਿਚ ਹੈ ਅਤੇ ਗੁਜਰਾਂਵਾਲੇ ਤੋਂ ਅੱਠ ਮੀਲ ਪੂਰਬ ਦੱਖਣ ਵੱਲ ਹੈ । 3. ਖੂਹ । 4. ਪੇਟ । 5. ਖੁਸ਼ੀ, ਜੋਸ਼ । 6. ਪ੍ਰੀਤਿਭੋਜਨ । 7. ਮਦ (ਸ਼ਰਾਬ) ਵਿਚ ਮਸਤ । 3. ਉਪਦ੍ਰਵੀ । 9. ਮੰਦ ਹਾਲ । 10. ਅੱਖਾਂ । 11. ਨਿਪੁਣ, ਚਤਰ, ਪੂਰਣ ਗਿਆਨੀ । 12. ਨਿਗੁਰਿਆਂ ਦੇ ।

ਜਾ ਕਾ ਨਾਸ ਕਥਨਾ ਹੋਇ ਰਬਿ ।
ਐਸਾ ਹੀ ਤਾਕਾ ਹੋਇ ਸਬਬ । ੧੧ ।
ਨਾਂਗੇ ਸੀਸ ਖਾਕ ਸਿਰ ਪਰੀ ।
ਆਇ ਫਰਿਯਾਦ[1] ਸਤਗੁਰ ਪਹਿ ਕਰੀ ।
ਦੇਖ ਦਿਆਲ ਭਏ ਅਤ ਕੋਪ[2]
ਹੁਕਮ ਰਬ ਕਾ ਹੂਆ ਗੋਪ[3] । ੧੨ ।
ਕਹਰ ਬਚਨ ਬਾਬੇ ਜੀ ਕੀਨਾ ।
ਸੁਨਾ ਬ੍ਰਹਮਨ[4] ਲਾਲੋ[5] ਪਰਬੀਨਾ[6] ।
ਸੁਨਤ ਬਚਨ ਬਿਸਮ ਹੋਇ ਗਇਆ ।
ਕਾਂਪੀ ਦੇਹਿ ਚਰਨ ਗਹਿ[7] ਰਹਿਆ । ੧੩ ।

ਬਾਬੇ ਜੀ ਕੇ ਮੁਖਾਰ ਬਿੰਦ ਸੋ ਐਸਾ ਸਬਦ ਕਹਰ ਕਾ ਉਚਾਰ ਭਇਆ :—

### ਤਿਲੰਗ ਮਹਲਾ ੧

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ[8] ਪੜੈ ਸੈਤਾਨੁ[9] ਵੇ ਲਾਲੋ ।
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।
ਜਾਤਿ ਸਨਾਤੀ[10] ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵ ਲਾਲੋ ।
ਖੂਨ ਕੇ ਸੋਹਿਲੇ[11] ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ । ੧ ।
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚ ਆਖ ਮਸੋਲਾ[12] ।
ਜਿਨਿ ਉਪਾਈ ਰੰਗਿ ਰਵਾਈ[13] ਬੈਠਾ ਵੇਖੈ ਵਖਿ ਇਕੇਲਾ ।
ਸਚਾ ਸੋ ਸਾਹਿਬ ਸਚੁ ਤਪਾਵਸ[14] ਸਚੜਾ ਨਿਆਉ ਕਰੇਗ ਮਸਲਾ[15] ।
ਕਾਇਆ ਕਪੜੁ ਟੁਕ ਟੁਕ ਹੋਸੀ ਹਿਦੁਸਤਾਨ ਸਮਾਲਸੀ ਬੋਲਾ ।
ਆਵਨਿ ਅਠਤਰੈ ਜਾਨ ਸਤਾਨਵੈ[16] ਹੋਰੁ ਭੀ ਉਠਸੀ ਮਰਦ ਕਾ ਚੇਲਾ[17] ।
ਸਚ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ । ੨ । ੩ । ੫ ।

---

1. ਦੁਖ ਨੂੰ ਦੂਰ ਕਰਨ ਲਈ ਪ੍ਰਾਰਥਨਾ । 2. ਗੁੱਸ । 3. ਗੁਪਤ । 4. ਆਤਮ ਗਿਆਨੀ। 5. ਏਮਨਾਬਾਦ (ਸੈਦਪੁਰ) ਨਿਵਾਸੀ ਇਕ ਪ੍ਰੇਮੀ ਤਖਾਣ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨਿਨ ਸਿੱਖ ਸੀ । ਗੁਰੂ ਸਾਹਿਬ ਇਸ ਦੇ ਘਰ ਬਹੁਤ ਦਿਨ ਵਿਰਾਜੇ ਜਨ। 6. ਪੂਰਣ ਗਿਆਨੀ। 7. ਫੜਨਾ ।8. ਨਿਕਾਹ । 9. ਸ਼ੈਤਾਨ । 10. ਨੀਵੀਂ ਜਾਤ । 11. ਗੀਤ । 12. ਮਸਲਾ, ਨਿਰਣੈ ਕਰਕੇ ਦਸਿਆ ਅਖਾਣ । 13. ਰਚਾਈ । 14 ਇਨਸਾਫ। 15. ਮਸਲਾ । 16. ਬਾਬਰ ਏਮਨਾਬਾਦ ਵਿਚ ਸੰਮਤ 1578 ਵਿਚ ਆਇਆ ਅਤੇ ਸ਼ੇਰ ਸ਼ਾਹ ਨੇ ਹੁਮਾਯੂੰ ਨੂੰ ਸੰਮਤ 1597 ਵਿਚ ਹਿੰਦ ਵਿਚੋਂ ਕੱਢ ਦਿੱਤਾ । 17. ਇਸ ਤੋਂ ਭਾਵ ਸ਼ੇਰ ਸ਼ਾਹ ਸੂਰੀ ਮਲੂਮ ਹੁੰਦਾ ਹੈ ।

ਹੇ ਸੰਤ ਦਿਆਲ ਕਹਰ[1] ਕੋ ਟਾਰੋ ।
ਦਇਆ ਕਰੋ ਤੋ ਕਹਰ ਨਿਵਾਰੋ ।
ਸੁਨ ਲਾਲੋ ਯਹ ਬਚਨ ਨ ਟਰੇ ।
ਜੋ ਕਰਨਾ ਹੁਤੋ[2] ਸੋਈ ਹਰ ਕਰੇ । ੧੪ ।

### ਦੋਹਰਾ

ਭੂਖੇ ਫਕੀਰ ਕਛੁ ਲਿਆਉ ਇਨੈ ਖਵਾਉ ।
ਜੋ ਮੈ ਕਹੋਂ ਸੁ ਤੁਮ ਕਰੋ ਲੇ ਨਿਜ ਜੀਉ ਬਚਾਉ । ੧੫ ।

### ਚੌਪਈ

ਤਬ ਲਾਲੋ ਤੁਰਤ ਮਿਠਾਈ ਲਿਆਇਆ ।
ਕਰ ਆਦਰ ਸਭ ਕੋ ਭੋਗ ਭੁਗਾਇਆ[3] ।
ਕਰ[4] ਜੋੜ ਕਹਾ ਜੋ ਕਹੋ ਸੋ ਕਰੋ ।
ਜੋ ਆਗਿਆ ਹੋਇ ਸੋ ਸਿਰ ਪਰ ਧਰੋ । ੧੬ ।
ਦੁਆਦਸ[5] ਕੋਸ ਪਰ ਤੁਮ ਭਗ[6] ਜਾਵੋ ।
ਜੋ ਨਿਭ ਸਕੇ[7] ਲੇ ਸੰਗ ਨਿਬਾਹੋ ।
ਭਾਗੋ ਤੁਰਤ ਦੇਰੀ ਮਤ ਕਰੋ ।
ਇਹ ਨਗ੍ਰ ਬਿਧੰਸ[8] ਹੋਇ ਮਤ ਮਰੋ । ੧੭ ।
ਲੇ ਟਬਰ ਲਾਲੋ ਨਗ੍ਰ ਤਜ ਗਇਆ ।
ਧਨ ਅਰ ਜੀਉ ਤਾ ਕਾ ਬਚ ਰਹਿਆ ।
ਊਹਾ ਸਿਉ ਸਤਗੁਰ ਉਠ ਗਏ ।
ਨਿਕਟ ਬਨ ਮਾਹ ਰਾਤ ਕੋ ਰਹੇ । ੧੮ ।
ਅਬ ਬਾਬਰ ਬਾਦਸਾਹ ਕੀ ਕਥਾ ।
ਆਗੇ ਲਿਖਾ ਪੜਾ ਹੈ ਸੁਨਾ ਜਥਾ[9] ।
ਸਖਤ ਇਬਾਦਤ ਬਾਬਰ ਕਰੇ ।
ਊਭੇ ਪਾਉ[10] ਸੀਸ ਕਰ ਤਰੇ[11] । ੧੯ ।

### ਦੋਹਰਾ

ਰਾਤ ਇਬਾਦਤ ਮੈਂ ਸੁਨਾ ਬਾਬਰ ਗੈਬ ਅਵਾਜ ।
ਕਰੋ ਸਲਤਨਤ[12] ਹਿੰਦ ਕੀ ਤੁਰਤ ਜਾਹਿ ਕਰ ਸਾਜ । ੨੦ ।

1 ਜ਼ੁਲਮ, ਜਬਰ । 2. ਹੋਵੇ । 3. ਖਵਾਇਆ । 4. ਹੱਥ । 5. ਬਾਰ੍ਹਾਂ । 6. ਭੱਜ । 7. ਪੁੱਗ ਸਕੇ । 8. ਨਾਸ । 9. ਜਿਸ ਤਰ੍ਹਾਂ, ਯਥਾ । 10. ਪੈਰ (ਉੱਪਰ) ਖੜੇ ਕਰਕੇ । 11. ਥਲੇ, ਹੇਠ । 12. ਭਾਵ 'ਰਾਜ' ।

## ਚੌਪਈ

ਬਹੁਤ ਮੁਦਤ ਇਮ ਕਰਤ ਇਬਾਦਤ[1] ।
ਹੋਇ ਰਹੀ ਮਨ ਤਨ ਕੀ ਆਦਤ ।
ਸੁਨਤ ਆਵਾਜ ਸਕ ਭੈ ਭੈਇਆ ।
ਸੁਪਨੇ ਕੀ ਬਾਤ ਨਹੀ ਬਿਰਥਇਆ[2] । ੨੧ ।
ਕਰ ਫਿਕਰ ਤਤਬੀਰ[3] ਯਹ ਮਨ ਮੇਂ ਉਠੀ ।
ਜਉ ਹੈ ਸੁਪਨਾ ਤੋ ਤੋ ਬਾਤ ਹੈ ਝੂਠੀ ।
ਜੋ ਮੌਲਾ ਮੁਹਿ ਦੀਆ ਸਦਾਇ[4] ।
ਪਰ ਪਰਤਗਿਆ[5] ਲੇਹੁ ਅਜ਼ਮਾਇ । ੨੨ ।
ਚਿਲਾ[6] ਉਤਾਰ ਤਿਨ ਧਰੀ ਕਮਾਨ ।
ਪਰ ਤਲਵਾਰ ਸਮੇਤ ਮਿਆਨ ।
ਚਿਲਾ ਚੜ੍ਹੇ ਤਲਵਾਰ ਹੋਇ ਅਲਮ[7] ।
ਹੋਇ ਯਕੀਨ ਮਿਟੇ ਦਿਲ ਭਰਮ । ੨੩ ।
ਧਰ ਇਮਤਹਾਨ ਇਬਾਦਤ ਲਗਾ ।
ਪੁਨ ਭਇਆ ਹੁਕਮ ਹਿੰਦ ਕੀ ਫਤਾ ।
ਭਈ ਅਲਮ ਸਮਸ਼ੇਰ[8] ਜਿਹ ਚੜ੍ਹੀ ਕਮਾਨ ।
ਭਇਆ ਇਮਤਹਾਨ ਗਇਆ ਸਕ ਗੁਮਾਨ[9] । ੨੪ ।

## ਦਹਰਾ

ਉਸੀ ਵਖਤ ਕਰ ਦਿਲ ਯਕੀਨ[10] ਲੀਨੀ ਫੌਜ ਬੁਲਾਇ ।
ਬਾਰਹ[11] ਹਜ਼ਾਰ ਅਸਵਾਰ ਲੇ ਚੜ੍ਹਾ ਹਿੰਦ ਪਰ ਧਾਇ । ੨੫ ।

## ਚੌਪਈ

ਲੇ ਹੁਕਮ ਗੈਬ ਕਾ ਬਾਬਰ ਚਲਾ ।
ਕਿਸੀ ਨ ਲਖੀ[12] ਗੈਬ ਕੀ ਕਲਾ[13] ।

---

1. ਬੰਦਗੀ । 2. ਬੇਅਰਥ, ਨਿਰਮੂਲ । 3. ਤਦਬੀਰ. ਜੁਗਤ, ਯਤਨ । 4. ਅਵਾਜ਼ । 5. ਸ਼ਰਧਾ, ਵਿਰਤ੍ਹ ਨਿਸਚਾ । 6. ਛੱਲਾ ਜੋ ਕਮਾਨ ਦੀ ਤੰਦ ਦੇ ਇਕ ਸਿਰੇ ਉੱਤੇ ਲੱਗਾ ਹੁੰਦਾ ਹੈ ਅਤੇ ਤੰਦ ਦਾ ਦੂਜਾ ਸਿਰਾ ਕਮਾਨ ਦੇ ਸਿਰੇ ਉਤੇ ਬੱਝਾ ਹੁੰਦਾ ਹੈ । ਜਦ ਤੀਰ ਚਲਾਉਣਾ ਹੋਵੇ ਤਾਂ ਚਿਲਾ ਕਮਾਨ ਦੇ ਦੂਜੇ ਸਿਰੇ ਉਤ ਚੜ੍ਹਾ ਕੇ ਕਮਾਨ ਤਿਆਰ ਕਰ ਲਈਦੀ ਹੈ ਅਤੇ ਜਦ ਕਮਾਨ ਦੀ ਵਰਤੋਂ ਨਾ ਕੀਤੀ ਜਾਣੀ ਹੋਵੇ ਤਾਂ ਚਿੱਲਾ ਕਮਾਨ ਦੇ ਸਿਰੇ ਤੋਂ ਉਤਾਰ ਦੇਈਦਾ ਹੈ । 7. ਸਿੱਧਾ ਖੜ੍ਹਾ ਹੋਣਾ । 8. ਤਲਵਾਰ । 9. ਸ਼ੱਕ । 10. ਨਿਸਚਾ । 11. ਇਤਿਹਾਸ ਅਨੁਸਾਰ ਸਨ 1526 ਵਿਚ ਬਾਬਰ ਨੇ ਹਿੰਦੁਸਤਾਨ ਉੱਤੇ ਕੁਲ 12 ਹਜ਼ਾਰ ਫੌਜ ਨਾਲ ਹਮਲਾ ਕੀਤਾ ਸੀ । ਇਸ ਗਿਣਤੀ ਵਿਚ ਪੈਦਲ ਫੌਜ, ਘੋੜਸਵਾਰ ਫੌਜ ਅਤੇ ਤੋਪਖਾਨੇ ਦੇ ਫੌਜੀ ਸਭੇ ਸ਼ਾਮਲ ਸਨ । 12. ਵੇਖੀ । 13. ਸ਼ਕਤੀ; ਖੇਡ ।

ਸੁਬਹ ਹੋਤ ਸੈਦਪੁਰ[1] ਆਏ ।
ਕੋਊ ਮਿਲਾ ਆਦਮ ਤਿਸ ਲੀਆ ਪੁਛਾਏ । ੨੬ ।
ਯਹ ਕੌਨ ਦੇਸ ਕਿਆ ਸਹਰ ਮੁਕਾਮ[2]
ਤਿਨ ਕਹਾ 'ਦੇਸ ਪੰਜਾਬ ਸੈਦਪੁਰ ਨਾਮ' ।
ਸੁਨਿ ਭਇਆ ਖੁਸੀ ਸੁਕਰਾਨਾ[3] ਪੜ੍ਹਾ[3] ।
ਹਲਾ ਕਰ ਸੈਦਪੁਰ ਪੜਾ । ੨੭ ।
ਪੜਾ ਅਚਾਨਕ ਸੈਦਪੁਰ ਮਾਰਾ ।
ਕਤਲ ਕੀਆ ਕਿਸੁ ਸੁਧ ਨ ਸਮਾਰਾ ।
ਲੂਟ ਮਾਰ ਸਭ ਨਗ੍ਰ ਜਲਾਇਆ ।
ਪਕੜ ਤ੍ਰਿਆ ਸਭ ਬੰਦ[4] ਕਰ ਲਿਆਇਆ । ੨੮ ।
ਬਾਂਧ ਰਸੇ ਗਲ ਜੇਲ ਸਭ ਕਰੀ ।
ਸਭ ਕੇ ਆਗੇ ਚਕੀ ਆ ਧਰੀ ।
ਦਾਣਾ ਦਲੈ ਰੋਵਹ ਸਭ ਲੋਗ ।
ਸੰਤ ਸਰਾਪ ਕਰਮ ਕਾ ਰੋਗ । ੨੯ ।

## ਦੋਹਰਾ

ਬਾਬਾ ਜੀ ਆਏ ਤਹਾਂ ਦੇਖ ਦੁਖੀ ਸਭ ਲੋਗ ।
ਕਰ ਆਸਨ ਤਹਾ ਮੁਖ ਉਚਰਤ ਬਚਨ ਬਿਓਗ । ੩੦ ।
ਏਹੁ ਅਸਟਪਦੀ ਉਚਾਰ ਕੀਆ :—

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਜਿਨ ਸਿਰ ਸੋਹਨਿ ਪਟੀਆ ਮਾਂਗੀ[5] ਪਾਇ ਸੰਧੂਰੁ ॥
ਸੇ ਸਿਰ ਕਾਤੀ[6] ਮੁੰਨੀਅਨ ਗਲ ਵਿਚ ਆਵੈ ਧੂੜਿ[7] ॥
ਮਹਲਾ ਅੰਦਰਿ ਹੋਦੀਆ[8] ਹੁਣਿ ਬਹਿਣ ਨ ਮਿਲਨ ਹਦੂਰਿ[9] ॥ ੧ ॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ[11] ॥ ਰਹਾਉ ॥

---

1. ਏਮਨਾਬਾਦ । 2. ਥਾਂ । 3. ਰੱਬ ਦਾ ਧੰਨਵਾਦ । 4. ਕੈਦੀ । 5. ਸਿਰ ਦੀਆਂ ਪੱਟੀਆ ਦੇ ਵਿਚਕਾਰ ਲਕੀਰ ਜਿਸ ਨੂੰ ਸੁਹਾਗਣਾ ਸੰਧੂਰ ਨਾਲ ਭਰਦੀਆਂ ਹਨ । 6. ਕੈਂਚੀ ਨਾਲ । 7. ਧੂੜ ਉਡ ਉਡ ਕੇ ਗਲ ਤਕ ਪਹੁੰਚਦੀ ਹੈ । 8. ਜਿਹੜੀਆਂ ਮਹਿਲਾਂ ਵਿਚ ਰਹਿੰਦੀਆਂ ਸਨ । 9. ਖੁਲ੍ਹੇ ਮੈਦਾਨ ਵਿਚ, ਸਾਰੇ ਆਮ ਵਿਚ । 10 ਨਮਸਕਾਰ । 11. ਤੂੰ ਤਰ੍ਹਾਂ ਤਰ੍ਹਾਂ ਦੇ ਰੰਗ ਵਰਤਾ ਕੇ ਦੇਖਦਾ ਹੈਂ ।

ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ[1] ਚੜਿ ਆਈਆ ਦੰਦਖੰਡ[2] ਕੀਤੇ ਰਾਸਿ[3] ॥
ਉਪਰਹੁ ਪਾਣੀ[4] ਵਾਰੀਐ[4] ਝਲੇ[5] ਝਿਮਕਨਿ[6] ਪਾਸਿ ॥ ੨ ॥
ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ ਖੜੀਆ ॥
ਗਰੀ ਛੁਹਾਰੇ ਖਾਦੀਆ ਮਾਣਨਿ੍ ਸੇਜੜੀਆ ॥
ਤਿਨ੍ ਗਲ ਸਿਲਕਾ[7] ਪਾਈਆ ਤੁਟਨਿ੍ ਮੋਤਸਰੀਆ[8] ॥ ੩ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥
ਅਗੋ ਦੇ[9] ਜੇ ਚੇਤੀਐ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ[10] ਨ ਰੋਟੀ ਖਾਇ ॥ ੫ ॥
ਇਕਨਾ[11] ਵਖਤ[12] ਖੁਆਈਅਹਿ[13] ਇਕਨ੍ਹਾ[14] ਪੂਜਾ ਜਾਇ ।
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ।
ਜੋ ਤਿਸ ਭਾਵੈ ਸੋ ਥੀਐ[15] ਨਾਨਕ ਕਿਆ ਮਾਨੁਖ ॥ ੭ ॥

## ਚੌਪਈ

ਬੰਦ[16] ਦੇਖ ਦਿਆ ਬਹੁ ਧਰੀ ।
ਦੁਖੀ ਦੇਬਾਨੀ[17] ਪ੍ਰਭ ਕਰੀ ।
ਹੋਇ ਦਰਦਮੰਦ ਹਾਲਤ ਮੋ ਆਏ ।
ਕੀਆ ਸੈਨ[18] ਜਿਮ ਸੁੰਨ ਸਮਾਏ । ੩੧ ।
ਜੋ ਚਕੀ ਪ੍ਰਭ ਆਗੇ ਥੀ ਧਰੀ ।
ਅਪਨੇ ਆਪ ਵਹੁ ਚਕੀ ਫਿਰੀ ।
ਯਹ ਦੇਖਾ ਦੂਤਨ[19] ਬਾਬਰ ਸੋ ਕਹਾ ।
ਇਕ ਆਇਆ ਫਕੀਰ ਬੰਦ ਹੈ ਰਹਾ । ੩੨ ।

1. ਪਾਲਕੀ । 2 ਹਾਥੀ ਦੰਦ । 3. ਆਰਾਸਤਾ । 4. ਪਾਣੀ ਵਾਰਨਾ ਸ਼ਗਨ ਗਿਣਿਆ ਜਾਂਦਾ ਹੈ । 5. ਪੱਖੇ । 6. ਚਮਕਦੇ ਸਨ । 7 ਰਸੀਆਂ । 8. ਮੋਤੀਆਂ ਦੀਆਂ ਲੜੀਆਂ । 9. ਪਹਿਲਾਂ, ਵੇਲੇ ਸਿਰ । 10. ਰਾਜ ਪੁਤ੍ਰ । 11. ਭਾਵ ਮੁਸਲਮਾਨੀਆਂ । 12. ਭਾਵ ਨਮਾਜ਼ ਦਾ ਵੇਲਾ । 13. ਖੁੰਝ ਗਿਆ ਹੈ । 14. ਭਾਵ ਹਿੰਦਵਾਣੀਆਂ । 15 ਹੁੰਦਾ ਹੈ । 16. ਕੈਦੀ । 17. ਦੇਵਵਾਣੀ । 18. ਸੈਣਾ, ਸੇਜਾ । 19. ਸਿਪਾਹੀ ।

ਹਮ ਚਕੀ ਉਨ ਆਗ ਬੀ ਧਰੀ ।
ਅਪਨੇ ਆਪ ਚਕੀ ਵਹਿ ਫਿਰੀ ।
ਦਰਦਵੰਦ[1] ਹੈ ਬਡਾ ਫਕੀਰ ।
ਬੇ ਖਬਰ ਪੜਾ ਦੇਖ ਬੰਦ ਜਹੀਰ[2] ।। ੩੩ ।
ਸੁਨ ਖਬਰ ਮੀਰ[3] ਬਾਬਰ ਚਲ ਆਏ ।
ਦੇਖ ਬਿਹਾਲ[4] ਕਰ ਜਤਨ ਜਗਾਏ ।
ਖੁਲੇ ਨੈਨ ਭਇਆ ਬਡਾ ਉਜਾਰਾ[5] ।
ਕਈ ਸੂਰਜ ਕਾ ਜੋਤ ਪਸਾਰਾ । ੩੪ ।

### ਦੋਹਰਾ

ਨੈਨ ਨੂਰ ਉਜਆਰੇ ਦੇਖ ਮੀਰ ਬਾਬਰ ਭਏ ਹੈਰਾਨ ।
ਕਾਮਲ[6] ਕੁਦਰਤ ਦੇਖ ਕੈ ਲਗੇ ਕਦਮ ਪਹਿਚਾਨ । ੩੫ ।

### ਚੌਪਈ

ਕਰ ਦੀਦਾਰ[7] ਬਾਬਰ ਮਗਨਾਨੇ[8] ।
ਨਾਨਕ ਸਾਹ ਵਲੀ ਪਹਚਾਨੇ ।
ਕਰ ਸਿਫਤ ਸਨਾਇ[9] ਬੇਨਤੀ ਕੀਨੀ ।
ਕਰ ਮਿਹਰ ਸਲਤਨਤ[10] ਹਿੰਦ ਕੀ ਦੀਨੀ । ੩੬ ।
ਕੁਰਸੀ-ਬ-ਕੁਰਸੀ[11] ਹਮਰੀ ਚਲੇ ।
ਜੰਬਸ[12] ਨਹੀ ਹੋਇ ਚਲੇ, ਨਹੀ ਹਲੇ ।
ਤਬ ਮਿਹਰ ਬਚਨ ਕਰ ਬੋਲੇ ਦਿਆਲ ।
ਤੁਮ ਕਰੋ ਰਾਜ ਹਿੰਦ ਬਹੁ ਕਾਲ । ੩੭ ।
ਜਬ ਛੁਟੇ ਅਦਾਲਤ[13], ਹੋਇ ਬਿਅਦਲ[14] ।
ਛੁਟੇ ਨਿਆਉ ਰਾਜ ਹੋਇ ਬਦਲ ।
ਇਹੁ ਸੈਦਪੁਰ[15] ਕਤਲ ਕਰ ਦੀਆ ਜਲਾਇ ।
ਕਰੋ ਬੰਦਖਲਾਸ[16], ਦੇਉ ਨਗਰ ਬਸਾਇ । ੩੮ ।

---

1. ਦਇਆਵਾਨ । 2. ਗਮਗੀਨ । 3. ਬਾਦਸ਼ਾਹ । 4. 5. ਚਾਨਣਾ । 6. ਪੂਰਣ । 7. ਦਰਸ਼ਨ । 8. ਖੁਸ਼ ਹੋਏ । 9. ਉਸਤਤ । 10. ਰਾਜ । 11. ਪੀੜ੍ਹੀਆਂ । 12. ਹਲ-ਚਲ । 13. ਇਨਸਾਫ ਹੋਣਾ ਬੰਦ ਹੋ ਜਾਵੇ । 14. ਬੇ-ਇਨਸਾਫੀ । 15. ਏਮਨਾਬਾਦ ਕਸਬੇ ਦਾ ਪਹਿਲਾ ਨਾਂ । 16. ਰਿਹਾਈ ।

ਤਬ ਬਾਬਰ ਕਰੀ ਬੰਦਖਲਾਸ ।
ਤਹਾ ਇਮਨਾਬਾਦ ਬਸਾਇਆ ਬਾਸ ।
ਕਰ ਬੰਦਖਲਾਸ ਨਗਰ ਬਸਾਇਆ ।
ਤਬ ਮੀਰ ਬਾਬਰ ਦਿੱਲੀ ਪਰ ਧਾਇਆ[1] । ੩੯ ।

**ਦੋਹਰਾ**

ਬਾਬਰ ਦਿੱਲੀ ਕੋ ਗਏ ਲੇ ਕਰ ਬਚਨ ਗੁਰ ਸਾਹ ।
ਰਾਵੀ ਕੰਠੇ[2] ਦਿਆਲ ਪ੍ਰਭ ਆਏ ਬੇ-ਪਰਵਾਹ । ੪੦ ।

**ਸਾਖੀ ਪੂਰਨ ਹੋਈ**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।—੪੯

## *ਆਗੇ ਸਾਖੀ ਐਰਾਵਤੀ[3] ਕੇ ਕੰਠੇ[4] ਗੁਰੂ ਬਾਬਾ ਜੀ ਧਰਮਸਾਲ ਬਨਾਵੈਗੇ । ਅਰੁ ਮਾਤਾ ਜੀ ਤੇ ਆਦ ਲੇ ਕਰ ਈਹਾ ਆਇ ਬਸੇਗੇ, ਸੋ ਕਥਾ ਨਿਰੂਪਨ ਹੋਇਗੀ :—*

**ਸੋਰਠਾ**

ਰਾਵੀ ਕੇ ਉਪਕੰਠ[5] ਠੌਰ ਰਮਣੀਇ[6] ਬਿਚਾਰ ਪ੍ਰਭ ।
ਕਰੀ ਮਾਟੀ ਕੀ ਕੰਧ ਧਰਮਸਾਲ ਛਾਈ ਤਹਾ । ੧ ।

**ਤੋਮਰ ਛੰਦ**

ਕਰੀ ਧਰਮਸਾਲ ।
ਸੁੰਦਰ ਬਿਸਾਲ[7] ।
ਸਦ ਹੋਤ ਭਜਨ ।
ਮਿਲ ਕਰਤ ਸਜਨ[8] । ੨ ।
ਸਭ ਆਸ ਪਾਸ ।
ਮਹਕੀ ਸੁਬਾਸ[9] ।

---

1 ਹਮਲਾ ਕੀਤਾ । 2. ਕੰਢੇ,ਕਿਨਾਰੇ । 3. 'ਰਾਵੀ' ਦਰਿਆ । 4. ਕਿਨਾਰੇ । 5. ਨੇੜੇ । 6. ਰਮਣੀਕ, ਸੁੰਦਰ । 7. ਵੱਡੀ । 8. ਭਲੇ ਲੋਕ । 9. ਖੁਸ਼ਬੂ ।

ਬਾਵਨ[1] ਸੁਭਾਵ ।

ਸੰਤਨ ਸੁਭਾਵ । ੩ ।

ਸਤਗੁਰ ਪ੍ਰਤਾਪ ।

ਸਭ ਜਪਤ ਜਾਪ ।

ਮਹਿਮਾ ਅਮਿਤ[2] ।

ਪ੍ਰਕਾਸ ਅਦਿਤ[3] । ੪ ।

ਗੁਰਬਚਨ ਸਬਦ ।

ਪੜੇ ਮਿਟਤ ਅਬਦ* ।

ਸਭ ਜਗਤ ਜਪਤ ।

ਹੋਇ ਭਗਤ ਸਕਤ । ੫ ।

### ਦੋਹਰਾ

ਜੋ ਬਾਨੀ ਗੁਰ ਕੀ ਜਪੈ ਹੋਇ ਅਗਿਆਨ ਬਿਨਾਸ[5] ।
ਪ੍ਰਗਟ ਜਗਤ ਪ੍ਰਸਿਧ ਪ੍ਰਭ ਜਿਮ ਰਵਿ[6] ਕਿਰਨ ਪ੍ਰਕਾਸ । ੬ ।

### ਰਸਾਵਲ ਛਦ

ਭਈ ਪ੍ਰਗਟ ਸਗਲ ਜਗਤ ਮੇਂ ਪ੍ਰਸਿਧ ਦਿਆਲ ਕੀ ਕਥਾ ।
ਰਹੇ ਕਰੋੜੀਆ[7] ਨਿਕਟ ਸੁਨੀ ਕਥਾ ਜਬ ਜਥਾ ।
ਵੇ ਨੀਚ ਮਤ ਅਸੁਧ-ਗਤ[8], ਭਲੀ ਨ ਚਿਤ ਮੇਂ ਧਰੀ ।
ਕਰੇ ਤਹਸੀਲ ਪਰਗਨਾ[9] ਅਕਲ ਤਕਬਰੀ ਭਰੀ । ੭ ।
ਕਰ ਮਸਲਹਤ[10] ਅਸੁਧ-ਗਤ[11] ਦੀਵਾਨ ਅਜਾਨ[12] ਸੋਂ ਕਹਾ ।
ਨਾਨਕ ਰਹੇ ਫਕੀਰ ਜੋ ਨਿਕਾਲ ਦੇਹੁ ਜਹ ਕਹਾ ।
ਹਿੰਦੂ ਤੁਰਕ ਭ੍ਰਮਾਇਕੇ[13] ਕਲਾਮ[14] ਆਪਨੀ ਕਰੇ ।
ਪੜੇ ਕਲਾਮ ਜੋ ਕੋਈ ਇਮਾਨ ਧਰਮ ਸੋਂ ਫਿਰੇ । ੮ ।
ਕੁਮਤਿ ਹੀਏ[15] ਧਾਰ ਕੇ, ਕਰੋੜੀਆ ਚਲਾ ਤਹਾ ।
ਨ ਹੋ ਸਕੇ ਬਿਘਨ[16] ਤਹਾ, ਦਿਆਲ ਗੁਰ ਚਰਨ ਜਹਾ ।

---

1. ਬਾਵਨ ਚੰਦਨ । 2. ਮਿਣਤੀ ਤੋਂ ਬਾਹਰ, ਬੇਹੱਦ । 3. (ਅਦਿਤਿ ਦਾ ਪੁਤ੍ਰ) ਸੂਰਜ *ਭਾਸ਼ਾ ਵਿਭਾਗ ਵਾਲੇ ਖਰੜੇ ਵਿਚ 'ਅਦਬ' ਹੈ । 5. ਨਾਸ਼ । 6. ਸੂਰਜ । 7. ਕਰੋੜਪਤੀ । 8. ਕੁਚਾਲਾ । 9. ਭਾਵ ਉਸ ਨੇ ਪਰਗਨੇ ਅਤੇ ਤਹਿਸੀਲ ਦਾ ਪਰਬੰਧ ਸੰਭਾਲ ਰੱਖਿਆ ਹੋਇਆ ਸੀ । 10 ਸਲਾਹ । 11. ਕੁਚਾਲਾ । 12. ਅਗਿਆਨੀ । । 13. ਧੋਖਾ ਦੇ ਕੇ । 14 ਬਾਣੀ । 15. ਦਿਲ ਵਿਚ । 16. ਖਰਾਬੀ ।

ਅਚਾਨਕ ਚਲਤ ਮਗ[1] ਉਲਟ ਅਸ[2] ਸੋਂ[3] ਗਿੜਾ[4] ।
ਲਗੀ ਚੋਟ ਰਿਦੇ ਖੋਟ ਸੀਸ ਪਾਗ[5] ਗਿਰ ਪੜਾ । ੯ ।
ਅਤ ਅਸਗਨ ਭਇਆ ਬਿਘਨ ਰੋਸ ਮਨ ਬਢਾਇਆ ।
ਪ੍ਰਾਤ ਕਾਲ ਕੇ ਸਮੇ ਸਵਾਰ ਹੋਇ ਕੇ ਧਾਇਆ ।
ਭਏ ਨੇਤ੍ਰ ਅੰਧ ਪਾਪ ਧੰਧ[6] ਬਹੁੜ[7] ਅਸੁ ਸੋ ਗਿੜਾ ।
ਕੀਆ ਬਿਚਾਰ ਤਜ ਬਿਕਾਰ ਤ੍ਰਾਹ[8] ਸਰਨ ਮੋ ਪੜਾ । ੧੦ ।

## ਦੋਹਰਾ

ਦੇਖਾ ਕੁਦਰਤ ਕਰਾਮਾਤ ਹੋਇ ਅਧੀਨ ਸਰਨੀ ਪਰਾ ।
ਖੁਲੇ ਨੈਨ, ਰੋਸਨ[9] ਭਏ, ਸਤਗੁਰ ਕੋ ਦਰਸਨ ਕਰਾ । ੧੧ ।

## ਚੌਪਈ

ਕਦਮ ਪਕੜ ਤਿਨ ਬਿਨਤੀ ਠਾਨੀ ।
ਹੇ ਨਾਨਕ ਵਲੀ ਮੈ ਬੜਾ ਅਗਿਆਨੀ ।
ਮਾਫ ਕਰੋ ਤਕਸੀਰ[10] ਹਮਾਰੀ ।
ਕਰੋ ਪਾਕ ਲੇਹੁ ਮੋਹ ਉਬਾਰੀ[11] । ੧੨ ।
ਇਕ ਅਰਜ ਕਰੋ ਜੋ ਹੋਇ ਕਬੂਲ[12] ।
ਤਬ ਜਾਨੋ ਮਾਫ ਭਈ ਇਹ ਭੂਲ ।
ਸੋ ਬਿਗੇ ਕਾ ਗਾਉ ਈਹਾਂ ਕਰੋ[13] ।
ਨਾਨਕ-ਚਕ ਨਾਮ ਤਿਸ ਧਰੋ । ੧੩ ।
ਪ੍ਰਭ ਸੁਧਾ ਦੇਖ ਮਨਜੂਰ ਯਹ* ਕਰਾ ।
ਕਰਤਾਰਪੁਰ[14] ਨਾਮ ਚਕ[15] ਕਾ ਧਰਾ ।
ਧਰਮਸਾਲ[16] ਹਵੇਲੀ ਤਹਾ ਬਨਾਈ ।
ਮਾਤਾ ਜੀ ਕੋ ਲੀਆ ਬੁਲਾਈ । ੧੪ ।

---

1. ਰਸਤਾ । 2 ਘੋੜਾ । 3. ਉਤੋਂ । 4. ਗਿਰਿਆ । 5. ਪਗੜੀ । 6. ਕੰਮ । .. ਮੜ । 8 'ਬਚਾਓ, ਬਚਾਓ' ਕਹਿ ਕੇ । 9. ਚਾਨਣ ਵਾਲੇ । 10. ਕਸੂਰ । 11 ਉਭਾਰਨਾ, ਉਠਾਉਣਾ, ਮੁਕਤ ਕਰਨਾ । 12. ਮੰਨਣਾ । 13. ਬਸਾਉ । *ਮੂਲ ਖਰੜੇ ਵਿਚ ਇਥੇ 'ਪ੍ਰਭ' ਸ਼ਬਦ ਹੈ । 14. ਜਿਲਾ ਗੁਰਦਾਸਪਰ,ਤਸੀਲ ਸ਼ੱਕਰਗੜ੍ਹ ਵਿਚ ਗੁਰੂਨਾਨਕ ਦੇਵ ਜੀ ਦਾ ਸੰਮਤ 1561 ਵਿਚ ਵਸਾਇਆ ਇਕ ਨਗਰ ਜਿਸ ਥਾਂ ਦੇਸ ਦੇਸ਼ਾਤਰਾਂ ਵਿਚ ਸਿੱਖ ਧਰਮ ਦਾ ਉਪਦੇਸ਼ ਕਰਨ ਪਿਛੋਂ ਸਤਿਗੁਰੂ ਨੇ ਸੰਮਤ 1579 ਵਿਚ ਰਹਾਇਸ਼ ਕੀਤੀ । ਇਸ ਨਗਰ ਦੇ ਵਸਾਉਣ ਵਿਚ ਭਾਈ ਦੋਦਾ ਅਤੇ ਦੁਨੀ ਚੰਦ (ਕਰੋੜੀ ਮਲ) ਦਾ ਉਦਮ ਹੋਇਆ । ਇਸੇ ਨਗਰ ਵਿਚ ਗੁਰੂ ਨਾਨਕ ਦੇਵ ਜੀ ਸੰਮਤ 1596 ਵਿਚ ਜੋਤੀ ਜੋਤ ਸਮਾਏ ਸਨ । 15. ਪਿੰਡ । 16. ਭਾਈ ਦੋਦਾ ਅਤੇ ਦੁਨੀ ਚੰਦ (ਕਰੋੜੀ ਮਲ) ਨੇ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਲਈ ਇਕ ਧਰਮਸਾਲਾ ਬਣਵਾਈ ਸੀ ।

ਬੁਢਾ ਰਧਾਵਾ[1] ਸਤਗੁਰ ਕੋ ਮਿਲਾ ।
ਪ੍ਰੀਤ ਵੰਤ ਸੇਵਕ ਅਤ ਭਲਾ ।
ਬਾਲਾ ਸੰਧੂ[2] ਸੇਵਕ ਨੀਕਾ[3] ।
ਭਾਗੀਰਥ[4] ਸੁਖਦਾਈ ਜੀਅਕਾ । ੧੫ ।

### ਦੋਹਰਾ

ਪ੍ਰੀਤਵੰਤ[5] ਸੇਵਕ ਸਕਲ[6] ਕਰੇ ਸੇਵਾ ਹਿਤ[7] ਚਿਤ ਲਾਇ ।
ਜੋ ਉਪਜੇ ਅਨ-ਧਨ ਖੇਤ ਸੋ ਜੋ ਆਵੈ ਸੋ ਖਾਇ । ੧੬ ।

### ਚੌਪਈ

ਸਾਧਾਰਨ[8] ਸੇਵਾ ਮਨਚਿਤ ਕਰੇ ।
ਖੇਤੀ ਘਰ ਕੀ ਬਿਧ[9] ਅਨਸਰੇ[10] ।
ਅਜਿਤਾ ਰਿਧਾਵਾ[11] ਪ੍ਰੇਮ ਮਨ ਕਰੇ ।
ਸਤਗੁਰ ਉਪਦੇਸ ਹਿਰਦੇ ਮੋ ਧਰੇ । ੧੭ ।
ਬਲਵੰਡੁ[12] ਮਿਰਾਸੀ ਜੰਗਲ ਸੋ ਆਇਆ ।
ਸਦ ਕਰੇ ਭਜਨ ਸਤਗੁਰ ਮਨ ਭਾਇਆ ।
ਖੇਤੀ ਟਹਲ ਗ੍ਰਹ ਕੀ ਸਭ ਕਰੇ ।
ਖੇਤੀ ਦੁਆਰੇ ਕਾਜ ਅਨਸਰੇ । ੧੮ ।
ਬਸੋ ਬਾਸ ਸਤਗੁਰ ਜੀ ਕਰਾ ।
ਲੰਗਰ ਚਲੇ ਕਾਜ ਸਭ ਸਰਾ ।
ਅਥਿਤ[13] ਸਾਧ ਤਹਾ ਚਲ ਆਵੈ ।
ਸੇਵਾ ਹੋਇ ਦਰਸਨ ਗੁਰ ਪਾਵੈ । ੧੯ ।

---

1. ਬਾਬਾ ਬੁਢਾ ਜੀ ਜੋ ਜੈਸਲਵੰਸ਼ ਵਿਚ ਹੋਣ ਵਾਲੇ ਪ੍ਰਤਾਪੀ 'ਰੰਧਾਵੇ' ਭੱਟੀ ਦੇ ਘਰਾਣੇ ਵਿਚੋਂ ਸਨ। ਇਨ੍ਹਾਂ ਨੇ ਸੰਮਤ 1563 ਤੋਂ ਸੰਮਤ 1688 ਤਕ ਉਮਰ ਭੋਗੀ। ਸੰਮਤ 1661 ਵਿਚ ਆਪ ਹਰਿਮੰਦਰ, ਅਮ੍ਰਿਤਸਰ ਦੇ ਪਹਿਲੇ ਗ੍ਰੰਥੀ ਮੁਕਰਰ ਹੋਏ। 2. ਭਾਈ ਬਾਲਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੰਨ ਸਿੱਖ। ਇਹ ਚੰਦ੍ਰ ਭਾਨ ਸੰਧੂ ਪਿੰਡ ਤਲਵੰਡੀ ਦਾ ਸਪੁਤ੍ਰ ਸੀ ਇਹ ਗੁਰੂ ਨਾਨਕ ਦੇਵ ਜੀ ਨਾਲ ਸਾਰੇ ਸਫਰਾਂ ਵਿਚ ਰਿਹਾ। ਗੁਰੂ ਅੰਗਦ ਸਾਹਿਬ ਨੂੰ ਇਸੇ ਨੇ ਹੀ ਗੁਰੂ ਨਾਨਕ ਦੇਵ ਜੀ ਦੀ ਕਥਾ ਸੁਣਾਈ ਜਿਸ ਨੂੰ ਭਾਈ ਪੈੜਾ ਨੇ ਲਿਖਿਆ। ਇਸੇ ਪੋਥੀ ਦਾ ਨਾਂ 'ਭਾਈ ਬਾਲੇ ਵਾਲੀ' ਸਾਖੀ ਹੈ। 3. ਚੰਗਾ, ਭਲਾ । 4. ਮੈਸਸੀਹਾ ਪਿੰਡ ਦਾ ਨੰਬਰਦਾਰ ਜੋ ਦੁਰਗਾ ਦੀ ਉਪਾਸਨਾ ਤਿਆਗ ਕੇ ਗੁਰੂ ਨਾਨਕ ਦੇਵ ਜੀ ਦਾ ਆਤਮ ਗਿਆਨੀ ਸਿਖ ਹੋਇਆ। 5. ਪਿਆਰ ਵਾਲ, ਪ੍ਰੇਮੀ। 6. ਹੁਨਰ ਜਾਣਨ ਵਾਲਾ । 7. ਪਿਆਰ । 8. ਮੈਹਿਤਪੁਰ, ਜਿਲਾ ਜਲੰਧਰ, ਦਾ ਵਸਨੀਕ ਇਕ ਤਖਾਣ ਜੋ ਗੁਰੂ ਅੰਗਦ ਸਾਹਿਬ ਦਾ ਸਿਖ ਹੋਇਆ। ਇਹ ਪਚਾਰ ਦੀ ਸੇਵਾ ਭੀ ਕਰਦਾ ਸੀ। ਗੁਰੂ ਨਾਨਕ ਦੇਵ ਜੀ ਪਾਸ ਵੀ ਇਹੋ ਹੋਵੇਗਾ। ਸਾਧਾਰਨ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਭੀ ਹਾਜਿਰ ਰਿਹਾ ਹੈ। 9. ਵਾਂਗ। 10. ਕਰੇ। 11. ਅਜਿੱਤਾ ਰੰਧਾਵਾ। 12. 'ਮਹਾਨ ਕੋਸ਼' ਕ੍ਰਿਤ ਭਾ: ਕਾਨ੍ਹ ਸਿੰਘ, ਨਾਭਾ, ਅਨੁਸਾਰ ਬਲਵੰਡ ਸ੍ਰੀ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਸੀ 13. ਪਰਾਹੁਣਾ, ਮਹਿਮਾਨ ।

ਸਤਗੁਰ ਧਰਮਸਾਲ ਮੋ ਰਹੇ ।

ਰੌੜੇ ਕੇ ਆਸਨ ਪਰ ਬਹੇ ।

ਚੌਕੀ[1] ਭਜਨ ਕੀਰਤਨ ਸਦ ਹੋਇ ।

ਤਹਾਂ ਮਹਾਂ ਅਨੰਦ, ਸੋਕ[2] ਨਹੀ ਕੋਇ । ੨੦ ।

### ਦੋਹਰਾ

ਕਰਤਾਰਪੁਰ ਕਰਤਾ ਬਸੈ ਵੈਰਾਗ ਜੋਗ ਅਰੁ ਭਗਤ ।
ਗਿਆਨ ਧਿਆਨ ਪਰਗਟ ਤਹਾ ਗੁਰਚਰਨ ਪ੍ਰਤਾਪ ਕੀ ਸਕਤ । ੨੧ ।

### ਅਸਤੋਤਰ

ਹਰਿ ਸੰਤ ਰੂਪ ਧਾਰਨੰ ।
ਭਗਤਿ ਮੁਕਤਿ ਬਿਥਾਰਨੰ[4] । ੨੨ ।
ਗਿਆਨ ਖੜਗ[5] ਧਾਰ ਕਰ ਦੁਏਤ[6] ਦੁਸਨ[7] ਮਾਰਨੰ । ੨੩ ।
ਦਿਆਲ ਪ੍ਰਭ ਦਇਆ ਕਰੋ ।
ਚਰਨ ਮੇਰੇ ਹੀਏ[8] ਧਰੋ ।
ਸਰੂਪ ਕੋ ਦਇਆ ਕਰੋ ਭੈ ਸਿੰਧ[9] ਪਾਰ ਉਤਾਰਨੰ । ੨੪ ।

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।—੫੦

1. ਰਾਰ ਰਾਗੀਆਂ ਦੀ ਮੰਡਲੀ, ਭਜਨ ਮੰਡਲੀ । 2. ਸੋਗ । 3. ਉਸਤਤਿ ਦਾ ਗੀਤ । 4. ਫੈਲਾਉ ।
5. ਤਲਵਾਰ । 1. ਦ੍ਵੈਤ, ਭੇਦ ਭਾਵ । 7. ਅਪਾਧ । 8. ਹਿਰਦਾ । 9. ਸਮੁੰਦਰ ।

## ਆਗੇ ਸਾਖੀ ਸ੍ਰੀ ਗੁਰੂ ਅੰਗਦ ਜ਼ੀ ਕੇ ਮਿਲਾਪ ਕੀ ਨਿਰੂਪਨ[1] ਹੋਇਗੀ ।

### ਦੋਹਰਾ

ਲਖੀ ਜੰਗਲ[2] ਕੇ ਨਿਕਟਿ ਹੈ 'ਮੱਤੇ-ਕੀ-ਸਰਾਇ[3] ।
ਤਹਾ ਫਰੌਟਾ[4] ਗੁਰੂ ਕਾ ਜਾਨਤ ਹੈ ਸਭ ਨਾਉ ।੧।

### ਚੌਪਈ

ਤਹਾ ਫੇਰੋ ਮਲ[5] ਖਤ੍ਰੀ ਹੈ ਰਹੈ ।
ਤ੍ਰਿਹੁਨ[6] ਜਾਤ ਬਡਾ ਸਭ ਕਹੈ ।
ਬਡ ਭਾਗੀ ਸੁਭ ਭਲਾ ਅਚਾਰ ।
ਤਿਸ ਕੇ ਘਰ ਸਤ ਸੰਤ ਅਵਤਾਰ ।੨।
ਲਹਨਾ[7] ਨਾਮ ਹਰਿ ਸੰਤ ਬਪ[8] ਧਰਾ ।
ਜਿਨ ਪ੍ਰਗਟ ਜਗਤ ਮੋ ਕਰਾ ।
ਸੁਤਹਿ-ਸਿਧ[9] ਗਿਆਨ ਕੀ ਖਾਨ ।
ਗੋਪ[10] ਕਲਾ ਹੋਇ ਪ੍ਰਗਟ ਨਿਦਾਨ[11] ।੩।
ਤਿਸ ਪਰਮ[12] ਪੁਰਖ ਕੀ ਕਥਾ ਸੁਨਾਵੋ ।
ਅਚਾਰ[13] ਬਿਵਹਾਰ ਕਰ ਪ੍ਰਗਟ ਬਤਾਵੋ ।
ਸਾਂਤਕ ਰੂਪ[14] ਨਹੀਂ ਵੈਰ ਸਨੇਹੁ ।
ਜਗਤ ਪਦਾਰਥ[15] ਸੋਂ ਨਹੀ ਨੇਹੁ ।੪।

---

1 ਵਿਆਖਿਆ ਸਹਿਤ ਬਿਆਨ ਕਰਨਾ । 2. ਸਾਬਕ ਰਿਆਸਤ ਫਰੀਦਕੋਟ ਦੀ ਤਸੀਲ ਕੋਟਕਪੂਰਾ ਦੇ ਥਾਣਾ ਨੇਰੀਆਂ ਵਾਲੇ ਦਾ ਇਕ ਪਿੰਡ 'ਮਹਿਮਾ ਸਰਜਾ' ਹੈ । ਇਸ ਤੋਂ ਇਕ ਮੀਲ ਦਖਣ ਪੂਰਬ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ । ਇਥੇ ਗੁਰੂ ਸਾਹਿਬ ਨੇ ਜੰਗਲ ਦੇਸ ਨੂੰ "ਲਖੀ ਜੰਗਲ" ਦੀ ਪਦਵੀ ਦਿਤੀ, ਮਾਲਵੇ (ਜੰਗਲ ਦੇਸ) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬਖਸ਼ੀ ਹੋਈ ਪਦਵੀ । 3. ਜ਼ਿਲਾ ਫਿਰੋਜ਼ਪੁਰ ਤਸੀਲ ਮੁਕਤਸਰ ਵਿੱਚ, ਮੁਕਤਸਰ ਤੋਂ ਸੱਤ ਕੋਹ (ਕੋਈ ਬਾਰਾਂ ਕੁ ਕਿਲੋਮੀਟਰ) ਤੇ ਉੱਤਰ-ਪੂਰਬ ਵੱਲ ਇਕ ਪਿੰਡ ਜਿਸ ਦਾ ਮੌਜੂਦਾ ਨਾਂ 'ਨਾਗੇ ਕੀ ਸਰਾਇ' ਹੈ ਕਿਉਂਕਿ ਇਹ ਉਜੜਿਆ ਥੇਹ ਉਦਾਸੀ ਨਾਗੇ ਸਾਧੂ ਨੇ ਆਬਾਦ ਕੀਤਾ ਸੀ । ਇਥੇ ਇਕ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਦਾ, ਦੂਜਾ ਗੁਰੂ ਅੰਗਦ ਸਾਹਿਬ ਦਾ ਹੈ । ਗੁਰੂ ਅੰਗਦ ਸਾਹਿਬ ਦਾ ਜਨਮ-ਅਸਥਾਨ ਪਿੰਡ ਤੋਂ ਚਾਰ ਸੌ ਕਦਮ ਪੂਰਬ ਵੱਲ 'ਮਤੇ ਦੀ ਸਰਾਇ' ਦੇ ਥੇਹ ਉੱਤੇ ਹੈ । ਇਥੇ ਵੈਸਾਖੀ ਨੂੰ ਮੇਲਾ ਲਗਦਾ ਹੈ । 4. ਥੜੋਟਾ । 5. ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਿਤਾ 'ਬਾਬਾ ਫੇਰੂ' । 6. ਤ੍ਰੇਹਣ. ਤੇਹਣ, ਵਡੇ ਸਰੀਣ ਖਤ੍ਰੀਆਂ ਦੀ ਇੱਕ ਜਾਤ, ਸ੍ਰੀ ਗੁਰੂ ਅੰਗਦ ਜੀ ਇਸੇ ਗੋਤ ਵਿਚ ਪਰਗਟੇ ਸਨ । 7. ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 8. ਸਰੀਰ ਦੇਹ । 9. ਆਪਣੇ ਆਪ ਸਿੱਧ ਹੋਇਆ । 10 ਗੁਪਤ । 11. ਅੰਤ ਨੂੰ । 12 ਮਹਾਨ । 13 ਰਹਿਣੀ ਬਹਿਣੀ । 14. ਸਤੋਗੁਣੀ । 15. ਵਸਤਾਂ ।

ਨਿਰਾਲੰਭ[1] ਨਿਰਕਲਪ[2] ਬਿਵਹਾਰ ।
ਰਹੇ ਏਕ ਲਿਵ ਸੁਧ ਅਚਾਰ ।
ਗ੍ਰਹ ਘੋੜੀ ਗਊ ਭੈਸ ਰਹੈ ਬੈਲ ।
ਖੇਤੀ ਕਿਰਤ ਲਗੇ ਨਹੀ ਮੈਲ । ੫ ।

ਦੋਹਰਾ

ਲਹਨਾ[3] ਜੀ ਕੇ ਪੁਤ੍ਰ ਦੁਇ, ਦਾਸੂ[4] ਦਾਤੂ[5] ਤਿਨ ਨਾਮ ।
ਸਸਤ੍ਰ ਧਾਰੀ ਘੋੜੇ ਚੜੇ ਦੇਸ-ਬਿਰਤ[6] ਕਰੇ ਕਾਮ । ੬ ।

ਚਪਈ

ਦੇਸ ਬਿਰਤ ਧਾੜੇ ਸਭ ਜਾਵਹਿ ।
ਲੜੇ ਮਰੇ ਜੀਤਹਿ ਧਨ ਲਿਆਵਹਿ ।
ਗਾਉ[7] ਕੇ ਲੋਕ ਧਾੜੇ ਕੋ ਚਲੇ ।
ਦਾਸੂ ਦਾਤੂ ਚੜ ਤਿਨ ਸੰਗ ਮਿਲੇ । ੭ ।
ਚੜ ਗਏ ਬਿਦੇਸ, ਤਹਾ ਭਈ ਲੜਾਈ ।
ਸਭ ਲੜ ਮੁਏ ਕਛੁ ਖਬਰ ਨ ਪਾਈ ।
ਭਏ ਖਿਮਾਵੰਤ[8] ਕਛੁ ਸੁਨੀ ਨ ਕਹੀ ।
ਦੋਨੋ ਸੁਤ ਕੀ ਇਹ ਬਿਧ ਭਈ । ੮ ।
ਦੇਸ ਕੇ ਲੋਕ ਜ੍ਵਾਲਾ[9] ਕੋ ਚਲੇ ।
ਭਏ ਇਕਤ੍ਰ ਸੰਗ ਸਭ ਮਿਲੇ ।
ਲਹਨਾ[10] ਜੀ ਭਏ ਸੰਗ ਤਿਆਰ ।
ਚੜੇ ਘੋੜੀ ਭਏ ਸੰਗ ਸਵਾਰ । ੯ ।
ਨਿਹਕਾਮ[11] ਕਰੀ ਦੇਵੀ ਕੀ ਪੂਜਾ ।
ਮਿਲੇ ਗੁਰਸੰਤ ਅਰਥ[12] ਨਹੀ ਦੂਜਾ ।
ਕਰ ਦੇਬੀ ਪੂਜਾ ਗ੍ਰਹ ਕੋ ਸਭ ਚਲੇ ।
ਕਰਤਾਰਪੁਰ[13] ਨਿਕਟ ਸੰਗ ਭਏ ਖਲੇ । ੧੦ ।

---

1. ਨਿਰ+ਆਲੰਬ=ਬਿਨਾਂ ਸਹਾਰੇ ਦੇ । 2 ਸੰਸੇ ਤੋਂ ਰਹਿਤ । 3. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 4. ਗੁਰੂ ਅੰਗਦ ਦੇਵ ਜੀ ਦੇ ਵਡੇ ਸਾਹਿਬਜ਼ਾਦੇ ਜੋ ਮਾਤਾ ਖੀਵੀ ਜੀ ਦੇ ਉਦਰ ਤੋਂ ਸੰਮਤ 1581 ਵਿਚ ਖਡੂਰ ਜਨਮੇ । 5, ਗੁਰੂ ਅੰਗਦ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਜੋ ਮਾਤਾ ਖੀਵੀ ਜੀ ਦੇ ਉਦਰ ਤੋਂ ਸੰਮਤ 1594 ਵਿਚ ਖਡੂਰ ਜਨਮੇ । 6. ਭਾਵ ਲੁਟ ਮਾਰ ਤੋਂ ਜਾਪਦਾ ਹੈ । 7 ਪਿੰਡ । †ਪਾਠੰਤਰ ਦੇਖ । 8. ਸਮਾਈ ਦੇ ਧਰਨ ਕਰਤਾ । 9. ਜੁਆਲਾ ਮੁਖੀ, ਜ਼ਿਲੇ ਕਾਂਗੜੇ ਦੀ ਤਸੀਲ ਹਰੀਪੁਰ ਵਿਚ ਇਕ ਦੇਵੀ ਦਾ ਅਸਥਾਨ ਜੋ ਕਾਂਗੜੇ ਤੋਂ 22 ਮੀਲ ਦੱਖਣ ਵੱਲ ਅਤੇ ਨਾਦੌਨ ਤੋਂ 11 ਮੀਲ ਉਤਰ-ਪੱਛਮ ਵੱਲ ਹੈ । ਇਥੇ ਪਹਾੜ ਵਿਚੋਂ ਗੈਸ ਨਿਕਲਦੀ ਹੈ ਅਤੇ ਅੱਗ ਦੇ ਮੇਲ ਨਾਲ ਜਲਦੀ ਰਹਿੰਦੀ ਹੈ । ਜੁਆਲਾ (ਲਾਟ) ਨਿਕਲਣ ਕਾਰਣ ਇਹ ਨਾਮ ਪਾਇਆ । 10. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 11 ਕਾਮਨਾ ਰਹਿਤ । 12. ਪਰਯੋਜਨ, ਮਤਲਬ । 13. ਦੇਖੋ ਨੋਟ ਨੰ: 14 ਪੰਨਾ 281 ।

**ਦੋਹਰਾ**

ਜਬ ਹਰ ਜੀ ਕਿਰਪਾ ਕਰੇ ਮਿਲੈ ਸੰਤ ਬਡ ਭਾਗ ।
ਮਿਲੇ ਸੰਤ ਹਰਿ ਜੀ ਮਿਲੇ ਛੁਟੀ ਮੋਹਿ ਨੀਂਦ ਮਨ ਜਾਗ । ੧੧ ।

**ਚੌਪਈ**

ਤਬ ਲਹਨਾ[1] ਜੀ ਮਨ ਅਨਭੈ[2] ਆਈ ।
ਗੁਰ ਨਾਨਕ ਮਿਲਨ ਪ੍ਰੀਤ ਮਨ ਭਾਈ ।
ਠਾਢੇ[3] ਹੋਇ ਮਨ ਧਰਾ ਧਿਆਨ ।
ਪ੍ਰਭ ਅੰਤਰਜਾਮੀ ਜਾਨੀ ਜਾਨ । ੧੨ ।
ਉਠ ਚਲੇ ਦਿਆਲ ਲਹਨੇ ਕੋ ਲੈਨ ।
ਪੂਛਿਆ ਮਾਤਾ ਬੋਲੀ ਬੈਨ[4] ।
ਹੇ ਸੁਤ[5] ਕਹਾ ਚਲੇ ਇਹ ਕਾਲ ।
ਮਤ ਲਗੇ ਧੂਪ ਜੀਉ ਹੋਇ ਬਿਹਾਲ । ੧੩ ।
ਸੁਨ ਹਸੇ ਦਿਆਲ ਬੋਲੇ ਗੁਨਗੁਨੀ[6] ।
ਆਇਆ ਮੇਰੇ ਰਾਜ ਕਾ ਧਨੀ ।
ਇਹ ਕਹੇ ਬਾਬਾ ਜੀ ਮਗ[7] ਚਲੇ ।
ਜਹਾਂ ਥੇ ਲਹਨਾ ਜੀ ਤਹ ਭਏ ਖਲੇ । ੧੪ ।
ਤਹਾ ਲਹਨਾ ਜੀ ਪੂਛਨ ਕੀਨਾ ।
ਕਹਾ ਰਹੇ ਤਪਾ[8] ਨਾਨਕ ਪਰਬੀਨਾ[9] ।
ਹਮਰੇ ਦਰਸਨ ਕੀ ਅਭਲਾਖਾ[10] ।
ਕਰੇ ਦਰਸਨ ਜੋ ਪਾਵੈ ਸਾਖਾ । ੧੫ ।

**ਦੋਹਰਾ**

ਬਾਬਾ ਜੀ ਠਾਢੇ[11] ਤਹਾ ਬੋਲ ਬਚਨ ਕਰ ਭਾਉ[12] ।
ਹਮ ਭੀ ਜਾਨਾ ਹੈ ਤਹਾਂ, ਤੁਮ ਸਗ ਹਮਾਰੇ ਆਉ । ੧੬ ।

**ਚੌਪਈ**

ਤਬ ਬਾਬਾ ਜੀ ਆਗੇ ਹੋਇ ਚਲੇ ।
ਲਹਨਾ ਜੀ ਪਾਛੇ ਹੋਇ ਪਿਲੇ[13] ।
ਜਬ ਬਾਬਾ ਜੀ ਨਿਜ ਦੁਆਰੇ ਗਏ ।
ਅੰਤਰਿ ਗ੍ਰਿਹ ਗਏ ਬਚਨ ਇਹ ਕਹੇ । ੧੭ ।
ਈਹਾ ਘੋੜੀ ਬੰਧ ਅੰਤਰ ਤੁਮ ਆਵੋ ।

---

1. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 2 ਆਤਮ-ਗਿਆਨ ਦਾ ਪਰਕਾਸ਼ । 3. ਸਥਿਤ । 4. ਵਚਨ । 5. ਪੁੱਤਰ । 6. ਭਵ ਗੁਣਾ ਵਾਲਾ । 7. ਰਸਤਾ । 8. ਤਪਸਵੀ । 9. ਨਿਪੁਣ, ਚਤੁਰ । 10. ਖਾਹਿਸ਼ । 11. ਖਲੋਤੇ । 12. ਪਰੇਮ । 13. ਚਲੇ ।

ਬੈਠੇ ਹੈਂ ਤਪਾ[1] ਦਰਸਨ ਤੁਮ ਪਾਵੈਂ ।
ਘੋੜੀ ਬਾਂਧ ਅੰਤਰ ਕੋ ਪੈਠੇ[2] ।
ਜਹਾ ਬਾਬਾ ਜੀ ਆਸਨ ਪਰ ਬੈਠੇ । ੧੮ ।
ਦੇਖਤ ਦਰਸਨ ਭਏ ਖੁਸਾਲ ।
ਪਰਸਤ[3] ਚਰਨ ਮਨ ਭਏ ਨਿਹਾਲ ।
ਵਹੀ ਸਾਹਿਬ ਜੋ ਹਮ ਸੰਗ ਆਏ ।
ਭਈ ਅਵਗਿਆ[4] ਹਮ ਬੂਝ ਨਾ ਪਾਏ । ੧੯ ।
ਹਮ ਸਵਾਰ ਬਾਬਾ ਜੀ ਪਿਆਦੇ।
ਚਲੇ ਆਏ ਸੰਗ ਹਮ ਨ ਪਛਾਤੇ ।
ਯਹ ਭਈ ਅਨਉਚਿਤ[5] ਘਰ ਫਿਰ ਚਲੇ ।
ਹੋਇ ਸੇਵਕ ਭਾਟਿ ਆਟਿ ਫਿਰ ਮਿਲੇ । ੨੦ ।

**ਸੋਰਠਾ**

ਅੰਤਰਜਾਮੀ ਦਿਆਲ ਪ੍ਰਭ ਜਾਨੀ ਸੇਵਕ ਜੀਅ ਕੀ ।
ਭਈ ਸੰਕਾ ਇਹ ਕਾਲ ਫਿਰ ਆਵੇਗੋ ਪਾਸ ਹਮ । ੨੧ ।

**ਚੌਪਈ**

ਫ਼ਿਰ ਚਲੇ ਲਹਨਾ[6] ਜੀ ਸੰਗ ਸੋ[7] ਮਿਲੇ ।
ਨਿਜ ਗ੍ਰਹ ਗਏ ਬਿਚਾਰ ਕੀਆ ਭਲੇ ।
ਚਲੇ ਸੇਵਕ ਭਇ ਤਪਾ[8] ਜੀ ਪਾਸ ।
ਸਾਧ ਸੰਗ ਪੂਰਨ ਹੋਇ ਆਸ । ੨੨ ।
ਮਿਥਿਆ[9] ਹੈ ਸਭ ਜਗਤ ਪਦਾਰਥ ।
ਸਤ ਸੰਗ ਪਾਵੈ ਪਰਮਾਰਥ ।
ਨਿਜ ਘਰਨੀ[10] ਸੋਂ ਬਾਤ ਯਹ ਕਹੀ ।
ਵੇ ਪਰਮ ਪਤਿ-ਬਰਤੀ ਕਹੀ ਸਤ ਸਹੀ । ੨੩ ।
ਤਬ ਲਹਨਾ[11] ਜੀ ਕਰੀ ਤਿਆਰੀ ।
ਲੀਆ ਲੋਨ ਚਟਾਈ ਬਾਂਧ ਗਠਾਰੀ[12] ।
ਘਰ ਕਾ ਕਾਮ ਭਾਣਜੇ ਕੋ ਸੌਂਪਾ ।
ਮਨ ਮੇਂ ਉਠੀ ਦਰਸਨ ਗੁਰ ਚੋਪਾ[13] । ੨੪ ।

1. ਤਪਸਵੀ । 2. ਪਰਵੇਸ਼ ਕੀਤਾ । 3. ਛੂਹ ਕੇ : 4. ਅਨਾਦਰ, ਅਪਮਾਨ । 5. ਨਾ ਮੁਨਾਸਿਬ । 6. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 7. ਸਾਥੀਆਂ ਨਾਲ । 8. ਤਪਸਵੀ । 9. ਅਸੱਤ, ਬਿਨਸਨਹਾਰ । 10. ਪਰਮ ਉਤਮ ਪਦਾਰਥ. ਮੁਕਤੀ । 11. ਇਸਤ੍ਰੀ । 12. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 13. ਗਠੜੀ

ਕਰ ਬਿਨੇ ਭਾਨਜੇ ਬਾਤ ਬਤਾਈ ।
ਹਮ ਚਲੇ ਸੰਗ ਲੇ ਚਲਹ ਚਟਾਈ ?
ਕਹਾ ਲਹਨਾ ਜੀ ਜਿਸ ਮਿਲੇ ਖਜਾਨਾ ।
ਵੋ ਲੇਵੇ ਆਪ ਦੇਵੈ ਨਹੀ ਆਨਾ । ੨੫ ।

### ਸੋਰਠਾ

ਭਾਨਜੇ ਕੋ ਸਭ ਸਮਝਾਇ ਲੀਆ ਲੋਨ ਚਟਾਈ ਸੀਸ ਧਰ ।
ਮਗ[1] ਚਲੇ ਹੋਇ ਨਾਗੇ ਪਾਇ ਸਤਗੁਰ ਮਨ ਧਿਆਨ ਕਰ । ੨੬ ।

### ਚੌਪਈ

ਕਰਤਾਰਪੁਰ[2] ਪਹੁਚੇ ਨਗ੍ਰ ਮੇਂ ਗਏ ।
ਮਾਤਾ ਜੀ[3] ਕੀ ਚਰਨੀ ਪਏ ।
ਧਰ ਲੋਨ ਚਟਾਈ ਪੂਛੀ ਬਾਤ ।
ਕਹਾ ਬਾਬਾ ਜੀ ਹੇ ਜਗ-ਮਾਤ[4] । ੨੭ ।
ਕਹਾ ਮਾਤਾ ਜੀ ਖੇਤ ਸੁਹਾਵੇਂ[5] ।
ਹੋਇ ਮਿਲਾਪ ਉਹਾ ਜੋ ਜਾਵੈ ।
ਰਾਖ ਚਟਾਈ ਖੇਤ ਪਰ ਗਏ ।
ਦਰਸਨ ਦੇਖ ਚਰਨਨ ਪਰ ਪਏ । ੨੮ ।
ਦੇ ਅੰਕਮਾਲ[6] ਸੁਖ ਪੂਛਾ ਬੈਨ ।
ਲਹਨਾ ਦੇਖ ਸੀਤਲ ਭਏ ਨੈਨ ।
ਪ੍ਰਭ ਕਰੋ ਟਹਲ ਜੋ ਆਗਿਆ ਹੋਇ ।
ਕਹਾ : ਜੋ ਸਭ ਕਰੇਂ ਕਰੋ ਤੁਮ ਸੋਇ । ੨੯ ।
ਖੇਤ ਸੋਹਿ ਲਹਨਾ ਨਹੀ ਜਾਨੇ ।
ਦੇਖ ਦਿਆਲ ਗੁਰ ਬਚਨ ਬਖਾਨੇ ।
ਨਿਕਸਾ ਨਦੀਨ[7] ਬੰਧ ਲੇ ਚਲੋ ।
ਅੰਗਨ[8] ਮੋ[9] ਭੈਸ ਰਹੈ ਤਹਾ ਡਾਲੋ । ੩੦ ।

### ਦੋਹਰਾ

ਸ੍ਰਵਤ[10] ਜਲ ਕੀਚ[11] ਨਦੀਨ[12] ਸੋ ਬਾਧ ਲੀਨ ਸਿਰ ਪੋਟ[13] ।
ਬਸਤ੍ਰ ਕੀਚ ਭਰੇ ਸੁਧ ਨਹੀ, ਦੇਸ ਪ੍ਰੇਮ ਕੀ ਚੋਟ । ੩੧ ।

---

1. ਰਾਹ, ਰਸਤਾ । 2. ਦੇਖੋ ਨੋਟ ਨੰ: 14 ਪੰਨਾ 281 । 3. ਗੁਰੂ ਨਾਨਕ ਦੇਵ ਜੀ ਦੇ ਮਾਤਾ ਜੀ । 4. ਜਗਤ ਦੇ ਮਾਤਾ ਜੀ । 5. ਸ਼ੋਭਾ ਦੇ ਰਿਹਾ ਹੈ । 6. ਅੰਕਪਾਲੀ, ਜੱਫੀ । 7 ਖੇਤੀਆਂ ਵਿਚੋਂ ਕਢਿਆ ਨਿਕੰਮਾ ਘਾਹ । 8. ਵਿਹੜਾ । 9. ਵਿਚ । 10. ਟਪਕਦਾ ਹੈ, ਚੂੰਦਾ ਹੈ । 11. ਗਾਰਾ । 12. ਖੇਤੀਆਂ ਵਿਚੋਂ ਕਢਿਆ ਨਿਕੰਮਾ ਘਾਹ। 13 ਪੰਡ ।

## ਚੌਪਈ

ਬਾਂਧ ਪੱਟ[1] ਸੀਸ ਲੇ ਧਰਾ ।
ਸ੍ਰਵਤ[2] ਜਲ ਕੀਚ[3] ਬਸਤ੍ਰ ਪਰ ਪਰਾ ।
ਮਾਤਾ ਜੀ ਬਸਤ੍ਰ ਕੀਚ ਭਰੇ ਦੇਖਾ ।
ਹੋਇ ਸਕੋਪ[4] ਕਹਾ ਬਚਨ ਬਸੇਖਾ[5] । ੩੨ ।

ਜੋ ਧਾਰ ਪ੍ਰੇਮ ਦਰਸਨ ਕੋ ਆਵੈ ।
ਤਾ ਕੋ ਸੁਤ[6] ਐਸੀ ਟਹਲ ਬਤਾਵੈ ।
ਜਾਮਾ ਪਾਗ[7] ਕੀਚ ਸੌ ਭਰੇ ।
ਕੁਲ[8], ਜਾਤ ਪਾਤ ਬਿਚਾਰ ਨ ਕਰੇ । ੩੩ ।

ਸੁਨ ਹਸੇ ਦਿਆਲ ਮੁਖ ਬਚਨ ਬਖਾਨਾ ।
ਹੇ ਮਾਤਾ ਜੀ ਤੁਮ ਮਰਮ[9] ਨ ਜਾਨਾ ।
ਮੈ ਦੀਨ ਦੁਨੀਆ ਕਾ ਛਤ੍ਰ ਸਿਰ ਧਾਰਾ ।
ਵਹ ਕੀਚ ਜਲ ਨਹੀ, ਕੇਸਰ ਸਿਰ ਡਾਰਾ । ੩੪ ।

ਇਹੁ ਲਹਨਾ[10] ਮੈ ਇਸ ਕਾ ਦੇਨਾ ।
ਕਹੋਂ ਸਤ ਮਿਥਿਆ[11] ਨਹੀ ਬੈਨਾ[12] ।
ਇਨ ਕੀ ਮੋ ਸੋ ਹੈ ਬਿਧ ਬਨੀ ।
ਮੇਰੇ ਰਾਜ ਕੋ ਆਇਓ ਧਨੀ[13] । ੩੫ ।

## ਦੋਹਰਾ

ਮੇਰੀ ਇਨ ਸੋ ਬਨ ਰਹੀ ਪਰਮ ਪੁਰਾਤਨ[14] ਪ੍ਰੀਤ ।
ਮੈਂ ਇਨ ਕੇ ਹਿਰਦੇ ਬਸੋ ਇਹ ਮੇਰੇ ਸਤ[15] ਮੀਤ । ੩੬ ।

## ਸਾਖੀ ਪੂਰਨ ਹੋਈ—੫੧

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1. ਪੰਡ । 2. ਟਪਕਦਾ ਹੈ । 3. ਗਾਰਾ । 4. ਗੁੱਸੇ । 5. ਵਿਸ਼ੇਸ਼ ਕਰਕੇ । 6. ਪੁਤ੍ਰ (ਗੁਰੂ ਨਾਨਕ ਦੇਵ ਜੀ) । 7. ਲਿਬੜਨਾ । 8. ਖਾਨਦਾਨ । 9. ਭੇਤ । 10. ਇਹ ਸ਼ਬਦ ਇੱਥੇ ਦੋ ਅਰਥਾਂ ਵਿੱਚ ਵਰਤਿਆ ਗਿਆ ਹੈ—(1) ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । (2) ਲੈਣਾ । 11. ਝੂਠ । 12. ਬਾਤ, ਸ਼ਬਦ । 13. ਮਾਲਿਕ । 14. ਬਹੁਤ ਪੁਰਾਣੀ । 15. ਸੱਚਾ, ਪ੍ਰਤੱਖ ।

## *ਆਗੇ ਸਾਖੀ ਬਾਬਾ ਜੀ ਕੇ ਨਿਤ ਕਰਮ[1] ਕੀ ਨਿਰੂਪਨ[2] ਹੋਇਗੀ :--*

### ਦੋਹਰਾ

ਉਤਮ ਰਹਨੀ ਸੰਤ ਕੀ ਸੁਖ ਦਾਇਕ ਦੁਇ ਲੋਕ ।
ਲੇਸ[3] ਕਲੇਸ[4] ਤਾ ਮੈ ਨਹੀ, ਨਹੀ ਪੁੰਨ ਅਰ ਦੋਖ[5] । ੧ ।

### ਚੌਪਈ

ਪਹਰ ਰਾਤ ਪਿਛਲੀ ਜਬ ਰਹੇ ।
ਜਾਗ੍ਰਤ ਬਿਰਤ ਦਿਆਲ ਗੁਰ ਗਹੇ ।
ਕਰ ਸੋਚਾਚਾਰ[6] ਨਦੀ ਕੋ ਜਾਵੈ ।
ਲਹਨਾ[7] ਜੀ ਪ੍ਰਭ ਸੰਗ ਸਿਧਾਵੇਂ[8] । ੨ ।
ਲੇ ਬਸਤ੍ਰ ਗੁਰ ਠਾਢੇ[9] ਕੰਠੇ[10] ਰਹੈ ।
ਸਤਗੁਰ ਜਲ ਮੈ ਤਪ ਬ੍ਰਿਤ ਗਹੈ[11] ।
ਕੰਠ ਪ੍ਰਮਾਨ ਜਲ[12] ਨਿਸ[13] ਬੀਤਾਵੈ ।
ਹੋਇ ਪ੍ਰਾਤਕਾਲ[14] ਬਾਹਰ ਜਲ ਆਵੈ । ੩ ।
ਬਸਤ੍ਰ ਪਹਰ ਪੁਨ[15] ਗ੍ਰਹ ਮੈ ਆਇ ।
ਕੋਠੜੀ ਭੀਤਰ ਬੈਠੇ ਜਾਇ ।
ਨਿਜ ਆਤਮ[16] ਮਹਿ ਧਿਆਨ ਪ੍ਰਭ ਧਾਰੈ ।
ਪਰਮ ਆਤਮ ਸਭ ਸਗਤ ਬਿਚਾਰੈ । ੪ ।
ਪੁਨ[17] ਬਾਹਰ ਆਵੈ ਕੀਰਤਨ ਹੋਇ ।
ਬਜੈ ਰਬਾਬ[18] ਅਨਹਦ ਧੁਨਿ[19] ਜੋਇ ।
ਬਲਵੰਡ[20] ਭਜਨ ਕਰੇ ਪ੍ਰਭ ਭਾਵੈ ।
ਕਰੈ ਭਜਨ ਪਹਰ ਏਕ ਬੀਤਾਵੈ । ੫ ।

### ਦੋਹਰਾ

ਅੰਮ੍ਰਿਤ ਭੋਜਨ ਦਿਆਲ ਕੇ ਲੰਗਰ ਹੋਤ ਤਯਾਰ ।
ਆਵੈਂ ਸਾਧ ਅਥਿਤ[21] ਤਹਾ ਖਾਇ ਭੋਜਨ ਤ੍ਰਿਪਤਿ ਸੁਖ ਸਾਰ । ੬ ।

---

1. ਹਰ ਰੋਜ਼ ਦਾ ਪਰੋਗਰਾਮ । 2. ਵਿਆਖਿਆ ਸਹਿਤ ਬਿਆਨ ਕਰਨਾ । 3. ਪਿਆਰ । 4. ਵੈਰ ਵਿਰੋਧ । 5. ਪਾਪ । 6. ਜੰਗਲ-ਪਾਣੀ, ਰਫ਼ਾ ਹਾਜ਼ਤ । 7. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 8. ਜਾਂਦੇ । 9. ਖੜੇ । 10. ਕੰਢੇ । 11. ਤਪ ਦਾ ਵ੍ਰਤ ਗ੍ਰਹਣ ਕਰਦੇ, ਤਪਸਿਆ ਕਰਦੇ । 12. ਗਲ ਤਕ ਪਾਣੀ ਵਿੱਚ । 13. ਰਾਤ । 14 ਸਵੇਰਾ । 15. ਫੇਰ । 16. ਜੀਵਾਤਮਾ । 17. ਫੇਰ । 18. ਤਾਰ ਅਤੇ ਤੰਦ ਦਾ ਇਕ ਵਾਜਾ ਜੋ ਭਾਈ ਮਰਦਾਨੇ ਦਾ ਪਿਆਰਾ ਸਾਜ ਸੀ । 19. ਯੋਗਮਤ ਅਨੁਸਾਰ ਉਹ ਸ਼ਬਦ ਜੋ ਯੋਗੀ ਦਸਮਦੁਆਰ ਵਿਚ ਸੁਣਦੇ ਹਨ । 20 ਦਖੋ ਨੋਟ ਨੰ: 8, ਪੰਨਾ 457 । 21. ਪਰਾਹੁਣਾ ।

### ਚੌਪਈ

ਤਹਾ ਬਾਗ ਬਕਾਇਨ[1] ਕਾ ਪ੍ਰਭ ਲਾਇਆ ।
ਵੈ ਸੁਖ ਅਸਥਾਨ ਤਹਾ ਸੀਤਲ ਛਾਇਆ ।
ਦੁਪਹਰ ਕੌ ਬਾਬਾ ਤਹਾ ਬਿਰਾਜੈ ।
ਸੀਤਲ ਸੁਗੰਧ ਪਵਨ ਤਹ ਰਾਜੈ[2] ।੭।

ਲਛਮੀ[3] ਰੂਪ ਖੇਤ[4] ਕਾ ਧਾਰ ।
ਸੇਵਾ ਕਰੇ ਸਤਗੁਰ ਕੇ ਦੁਆਰ ।
ਨਿਤ ਪ੍ਰਤ ਦੇਖਨ ਕੋ ਪ੍ਰਭ ਜਾਵੈ ।
ਤਹਾ ਹੋਇ ਭਜਨ ਸੁਖ ਦਿਨ ਬੀਤਾਵੈ ! ੮ ।

ਸੰਧਿਆ[5] ਸਮਾ ਕਰ ਭਜਨ ਬਤੀਤੈ ।
ਹੋਹਿ ਰਾਤ ਇਕਤ੍ਰ ਬਾਬਾ ਕੇ ਪ੍ਰੀਤੇ ।
ਹੋਇ ਨਿਰਬਾਨ[6] ਕੀਰਤਨ ਅਖੰਡ[7] ।
ਗਾਵੇ ਪ੍ਰੇਮ ਜੁਗਤ ਬਲਵੰਡ[8] । ੯ ।

ਅਰਧ[9] ਰਾਤ੍ਰ ਤਕ ਕੀਰਤਨ ਹੋਇ ।
ਪਨ[10] ਸਤਿਗੁਰ ਰਹੇ ਪਲੰਘ ਪਰ ਸੋਇ ।
ਇਹ ਜੁਗਤ ਰਾਤ ਦਿਨ ਹੋਇ ਬਿਤੀਤ ।
ਸਦ ਹੋਇ ਭਜਨ ਕੀਰਤਨ ਨਿਤ ਨੀਤ । ੧੦ ।

### ਦੋਹਰਾ

ਲਹਨਾ[11] ਜੀ ਠਾਡੇ[12] ਰਹੈ ਪ੍ਰਭ ਸਨਮੁਖ[13] ਦਿਨ ਰੈਨ ।
ਨਿਤ ਕਰਮ ਇਹ ਬਿਧ ਸਦਾ ਹੋਤ ਸਦਾ ਸੁਖ ਚੈਨ । ੧੧ ।

### ਸਾਖੀ ਪੂਰਨ ਹੋਈ—੫੨

ਸ੍ਰੀ ਵਾਹਿਗੁਰੂ ਮੁਖ ਕਰੋਂ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1. 2. ਪਟਕਾਸ਼ਦਾ ਹੈ । 3. ਦੌਲਤ ਦੀ ਦੇਵੀ ਜੋ ਪੁਰਾਣਾਂ ਨੇ ਵਿਸ਼ਨੂੰ ਦੀ ਇਸਤ੍ਰੀ ਦਸੀ ਹੈ । ਇਸ ਨੂੰ ਕਾਮ ਦੀ ਮਾਤਾ ਮੰਨਿਆ ਗਿਆ ਹੈ ਅਤੇ ਸਮੁੰਦਰ ਰਿੜਕਣ ਤੋਂ ਇਸ ਦਾ ਪ੍ਰਗਟ ਹੋਣਾ ਕਲਪਿਆ ਹੈ । ਇਸ ਦੇ ਹੋਰ ਨਾਂ ਇੰਦਰਾ, ਜਲਧਿਜਾ ਅਤੇ ਪਦਮਾ ਵੀ ਹਨ । ਕਿਹਾ ਗਿਆ ਹੈ ਕਿ ਇਹ ਗੁਰੂ ਨਾਨਕ ਦੇਵ ਜੀ ਦੇ ਘਰ ਆਕੇ ਨਿਤ ਸੇਵਾ ਕਰਿਆ ਕਰਦੀ ਸੀ । 4. ਇਸਤ੍ਰੀ । 5. ਸੰਝ, ਸ਼ਾਮ । 6. ਸ਼ਾਂਤ । 7. ਅਤੁੱਟ । 8. ਵੇਖੋ ਨੋਟ ਨੰ: 8, ਪੰਨਾ 457 । 9. ਅੱਧੀ । 10. ਫੇਰ । 11 ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ । 12. ਖਲੋਤੇ, ਖੜੇ । 13. ਸਾਹਮਣੇ ।

## ਆਗੇ ਸਾਖੀ ਬਾਬਾ ਜੀ ਏਮਨਾਬਾਦ[1] ਲਾਲੋ[2] ਬਾਢੀ[3] ਕੇ ਘਰ ਆਵੈਗੇ। ਗੁਰਸੂ ਖਹੇਰੜ ਖਤੀ ਪਿਤਾ ਕੀ ਧਰਮਸਾਤ[4] ਕੀਆ। ਲਾਖ ਗਊ ਦਾਨ ਦੀਆ ਤਹਾ ਬਾਬਾ ਜੀ ਆਇ ਕਰ ਚਰਿਤ ਦਿਖਾਇ ਉਸ ਕਾ ਕਲਿਆਨ ਕੀਆ ਸੋ ਕਥਾ ਨਿਰੂਪਨ[4] ਹੋਇਗੀ: --

### ਦੋਹਰਾ

ਲਾਲੋ ਬਾਢੀ[6] ਕੇ ਪ੍ਰਭ ਗਏ ਲੇ ਸੰਗੀ ਸਭ ਸੰਗ।
ਕੀਆ ਪਰ ਉਪਕਾਰ[7] ਚਰਿਤ੍ਰ ਪਰਸਾਰਥ[8] ਭਇਆ ਅਭੰਗ[9]। ੧।

### ਚੌਪਈ

ਲਾਲੋ ਕੇ ਆਏ ਗੁਰ ਦਿਆਲ।
ਲੀਏ ਲਹਨਾ[10] ਬੁਢਾ ਸਾਧਾਰਨ[11] ਨਾਲ।
ਬਲਵੰਡ[12] ਰਬਾਬੀ[13] ਆਇਆ ਸੰਗ।
ਭਈ ਭੇਟ ਲਾਲੋ ਹਰਿ ਰੰਗ। ੨।
ਭਇਆ ਪ੍ਰਸੰਨ ਲਾਲੋ ਗੁਰ ਦਰਸਨ।
ਜਿਮ ਰਵਿ[14] ਪ੍ਰਕਾਸ ਕਮਲ ਦਲ[15] ਸਰਸਨ[16]।
ਲਾਲੋ ਸਾਧ ਬਡਾ ਸੰਤੋਖੀ[17]।
ਕਰ ਧਰਮ ਮਜੂਰੀ ਕਾਇਆ ਪੋਖੀ[18]। ੩।
ਤ੍ਰੀਆ[19] ਤਾਕੀ* ਬਡੀ ਸੁਜਾਨ[20]।
ਭਰਤਾ[21] ਕੋ ਜਾਨੇ ਭਗਵਾਨ।
ਮਿਲੇ ਪੈਸਾ ਤਬ ਅੰਨ ਲੇ ਖਾਵੈ।
ਨਹੀ ਤ੍ਰਿਯਾ ਸਾਗ ਚੁਗ ਲਿਆਵੈ*। ੪।

---

1. ਦੇਖੋ ਨੋਟ ਨੰ: 9, ਪੰਨਾ 440। 2. ਦੇਖੋ ਨੋਟ ਨੰ: 2, ਪੰਨਾ 443। 3. ਬਢਈ, ਤਖਾਣ। 4. ਧਰਮ ਦੇ ਨਿਯਮਾਂ ਅਨੁਸਾਰ ਪ੍ਰਾਣੀ ਦੇ ਮਰਨ ਪਿਛੋਂ ਪਾਤਕ ਦੀ ਸ਼ਾਂਤੀ। 5. ਵਿਆਖਿਆ ਸਹਿਤ ਬਿਆਨ ਕਰਨਾ। 6. ਬਢਈ ਤਖਾਣ : 7. ਦੂਸਰੇ ਦੇ ਭਲੇ ਦਾ ਕੰਮ। 8. ਵਿਅਕਤੀ ਦੇ ਉੱਦਮ ਦਾ ਵਿਸ਼ਾ ਜਿਸ ਲਈ ਉਸ ਨੂੰ ਯਤਨ ਕਰਨਾ ਹੁੰਦਾ ਹੈ, ਉੱਦਮ। 9. ਪੂਰਣ। 10. ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ। 11. ਦੇਖੋ ਨੋਟ ਨੰ: 4 ਪੰਨਾ 457। 12 ਦੇਖੋ ਨੋਟ ਨੰ: 8, ਪੰਨਾ 457। 13. ਰਬਾਬ (ਇਕ ਸਾਜ) ਵਜਾਉਣ ਵਾਲਾ। 14. ਸੂਰਜ। 15 ਕੌਲ ਫੁੱਲਾਂ ਦਾ ਸਮੂਹ। 16. ਪ੍ਰਫੁਲਿਤ ਹੁੰਦੇ ਹਨ। 17. ਸੰਤੋਖ ਅਤੇ ਸਬਰ ਵਾਲਾ। 18. ਪਾਲੀ। 19. ਇਸਤ੍ਰੀ। 20. ਸਿਆਣਾ। 21. ਪਤੀ। *ਇਹ ਤੁਕ ਮੂਲ ਖਰੜੇ ਵਿਚ ਨਹੀਂ।

ਕਰ ਉਦਮ ਤ੍ਰਿਆ[1] ਸਾਗ ਚੁਨ ਲਿਆਈ ।
ਬਿਨ ਲੌਨ[2] ਪਕਾਇ ਪਿੰਡੀ[3] ਬੰਧਾਈ ।
ਦੁਇ ਦੁਇ ਪਿੰਡੀ ਸਭ ਆਗੇ ਧਰੀ ।
ਸਭ ਖਾਇ ਤ੍ਰਿਪਤਾਨੇ[4] ਅੰਮ੍ਰਿਤ ਭਰੀ । ੫ ।

### ਦੋਹਰਾ

ਗੁਰਮੁ ਜਗ[5] ਕੀਆ ਪਿਤਾ ਹਿਤ ਲਾਖ ਗਊ ਕਰ ਦਾਨ ।
ਲਖ ਬ੍ਰਹਮਨ ਨਵੰਤਨ ਕੀਆ[6] ਬਿਧਵਤ[7] ਬੇਦ ਪ੍ਰਮਾਨ[8] । ੬ ।

### ਚੌਪਈ

ਤਿਨ ਸਨਾ ਬਾਬਾ ਨਾਨਕ ਜੀ ਆਏ ।
ਤੁਰਤ ਨਿਵੰਤਨ[9] ਦੀਆ ਪਠਾਏ[10] ।
ਬਾਬਾ ਜੀ ਨੇਵਤਾ[11] ਨਹੀ ਮਾਨਾ ।
ਹਮ ਰਾਜਾ ਕਾ ਨਹੀ ਖਾਵੈ ਧਾਨਾ[12] । ੭ ।
ਤਬ ਗੁਰਮੁ ਲਾਲੋ[13] ਕੋ ਕਹਾ ਸੁਨਾਈ ।
ਜੋ ਬਾਬਾ[14] ਜਗ-ਭੋਜ[15] ਨਹੀ ਖਾਈ ।
ਤਬ ਤੁਮ ਈਹਾ ਰਹਨਿ ਨਹੀ ਪਾਵੈਂ ।
ਹਮਰਾ ਨਗਰ ਤਿਆਗ ਉਠ ਜਾਵੈਂ । ੮ ।
ਜਬ ਯਹ ਜੁਗਤ ਬਾਬਾ ਜੀ ਸੁਨੀ ।
ਸੁਨ ਹਸੇ ਬਹੁਤ ਜਗ ਗੁਨਗੁਨੀ[16] ।
ਕਹ ਪਠਾ[17] ਦਿਆਲ ਹਮ ਭੋਜਨ ਖਾਵੈ ।
ਲਾਲੋ ਕੋ ਮਤ ਕੋਊ ਸੰਤਾਵੈ[18] । ੯ ।
ਗੁਰਮੁ ਜਗ ਅਰੰਭਨ ਕੀਨਾ ।
ਲਾਖ ਗਊ ਸੰਕਲਪ[19] ਕਰ ਦੀਨਾ ।
ਅਰ ਸਭ ਕੋ ਭੋਜਨ ਪਰਸਾਇਆ[20] ।
ਸਭ ਭੋਜਨ ਕਰੇ ਬਾਬੇ ਨਹੀ ਖਾਇਆ । ੧੦ ।

### ਦੋਹਰਾ

ਗੁਰਮੁ ਦੇਖ ਪੂਛਨ ਲਗਾ ਸਭ ਬ੍ਰਹਮਨ ਭੋਜਨ ਖਾਇ ।
ਤੁਮ ਸਾਧ ਭੋਜਨ ਕਿਉਂ ਨਾ ਕਰੋ ਮੋਹ ਦੂਖਨ[21] ਕਵਨ ਲਗਾਇ । ੧੧ ।

---

1. ਇਸਤ੍ਰੀ । 2. ਲੂਣ, ਨਮਕ । 3. ਪਿੰਨਾ । 4. ਰੱਜ ਗਏ । 5. ਯੱਗ । 6. ਨਿਉਂਦਾ ਦਿੱਤਾ, ਭੋਜਨ ਛਕਾਉਣ ਲਈ ਬੁਲਾਇਆ । 7. ਬਿਧਿ ਅਨੁਸਾਰ, ਨਿਯਮ ਅਨੁਸਾਰ । 8. ਮਰਯਾਦਾ । 9. ਨਿਮੰਤ੍ਰਣ, ਨਿਉਂਦਾ । 10. ਭੇਜਣਾ । 11. ਨਿਉਂਦਾ । 12. ਧਾਨ, ਅੰਨ । 13. ਦੇਖੋ ਨੋਟ ਨੰ: 5, ਪੰਨਾ 273 । 14. ਭਾਵ ਗੁਰੂ ਨਾਨਕ ਦੇਵ ਜੀ । 15. ਯੱਗ ਦਾ ਭੋਜਨ । 16. ਗੁਣਾਂ ਦੇ ਭੰਡਾਰ । 17. ਭੇਜਿਆ । 18 ਦੁਖੀ ਕਰੇ । 19. ਭਾਵ ਦਾਨ ਕਰਨਾ । 20. ਪਰੋਸਿਆ । 21. ਦੋਸ਼ ਅਵਗੁਣ ।

### ਚੌਪਈ

ਬਾਬਾ ਜੀ ਗੁਰਸੁ ਸਮਝਾਵੈ ।
ਇਹੁ ਰਕਤ[1] ਭੋਜਨ ਹਮ ਕੈਸੇ ਖਾਵੈ ।
ਭਇਆ ਕੋਪਵੰਤ[2] ਯਹ ਬਚਨ ਪੁਕਾਰਾ ।
ਤੁਮ ਕੋ ਲਾਲੋ ਘਰ ਅਧਕਾਰਾ[3] । ੧੨ ।
ਹਮ ਛਤ੍ਰੀ ਕਾ ਭੋਜਨ ਨਹੀ ਖਾਵੋ ।
ਲਾਲੋ ਬਦਈ[4] ਸੂਦਰ ਘਰ ਖਾਵੋ ।
ਪ੍ਰਭ ਭੋਜਨ ਲਾਲੋ ਕੀ ਮਹਿਮਾ ।
ਤੁਮ ਦੇਉ ਦਿਖਾਇ ਲਗੇ ਇਕੁ ਲਹਮਾ[5] । ੧੩ ।
ਤਬ ਸਤਗੁਰ ਲਾਲੋ ਕਾ ਸਾਗੁ ਮੰਗਾਇਆ ।
ਜੋ ਰਾਤ ਕੋ ਰਾਖਾ ਥਾ ਕਛੁ ਖਾਇਆ ।
ਲੇ ਪਿੰਡੀ[6] ਸਾਗ ਕਰ[7] ਮਾਹਿ ਦਬਾਈ ।
ਸ੍ਰਵਤ[8] ਦੂਧ ਤਾ ਮੋ ਅਧਕਾਈ[9] । ੧੪ ।
ਭੋਜਨ-ਜਗ[10] ਕਰ[11] ਮੋ ਲੇ ਮਲਾ ।
ਰਕਤ[12] ਕੀ ਧਾਰਾ ਤਾ ਸੇ ਚਲਾ ।
ਦੇਖਾ ਗੁਰਸੁ ਬਿਸਮ[13] ਹੋਇ ਗਇਆ ।
ਦੇਖ ਚਰਿਤ੍ਰ ਗੁਰ ਚਰਨਨ ਪਇਆ । ੧੫ ।

### ਦੋਹਰਾ

ਪੁਨ[14] ਚਰਨ ਪਰੈ ਦੇਖਾ ਚਰਿਤ੍ਰ[15] ਨਿਜ[15] ਮਾਤ ਪਿਤਾ ਕਾ ਹਾਲ ।
ਲੋਕ-ਪਿਤ੍ਰ[17] ਤਾ ਕੋ ਲਗੇ ਮਾਰ ਹੋਤ ਬਿਹਾਲ । ੧੬ ।

### ਚੌਪਈ

ਕਰ ਹੁਕਮ ਇਕਤ੍ਰ ਸਮਗ੍ਰੀ ਕੀਨੀ ।
ਬਿਨ ਮੋਲ ਗਊ ਲਈ ਛੀਨੀ ।
ਉਨ ਕੇ ਪਿਤ੍ਰ ਇਨ ਪਿਤਰਨ ਮਾਰੇ ।
ਸੋਦਾ ਪੈਜਾਰ[18] ਤਾ ਕੇ ਸਿਰ ਝਾਰੇ । ੧੭ ।
ਦੇਖ ਗੁਰਸੁ ਸਿਥਲ ਹੋਇ ਗਏ ।

---

1. ਲਹੂ । 2. ਕਰੋਧ ਵਾਲਾ । 3. । 4. ਤਖਾਣ । 5. ਛਿਨ । 6. ਪਿੰਨਾ । 7. ਹੱਥ । 8. ਟਪਕਿਆ । 9 ਬਹੁਤ । 10. ਜੱਗ ਦਾ ਭੋਜਨ । 11 ਹੱਥ । 12. ਲਹੂ । 13. ਹੈਰਾਨ । 14. ਫੇਰ । 15. ਹਾਲ, ਵਿਰਤਾਂਤ । 16 ਆਪਣੇ । 17 ਹੋਰਨਾਂ ਲੋਕਾਂ ਦੇ ਪਿਤਰ । 18 ਜੁੱਤੀ ।

ਕਰ[1] ਜੋਰ ਬਿਰਤੰਤ[2] ਬ ਬੇ ਸੋਂ ਕਹੇ ।
ਹੇ ਪ੍ਰਭ ਇਹ ਕੈਸੀ ਬਿਧ ਭਈ ।
ਕਰਤ ਧਰਮ ਪਾਪ ਪ੍ਰਗਟਈ । ੧੮ ।
ਮੁਸਕਾਇ[3] ਦਿਆਲ ਗੁਰ ਬਚਨ ਉਚਾਰਾ ।
ਕਠਨ ਹੈ ਕਰਮ-ਕਾਂਡ[4] ਅਧਕਾਰਾ ।
ਜੋ ਮੈ ਕਹੋਂ ਤੁਮ ਹਿਰਦੇ ਧਾਰੋ ।
ਮਿਟੇ ਪਾਪ ਹੋਇ ਪਿਤ੍ਰ ਉਧਾਰੋ । ੧੯ ।

**ਤਾਂ ਬਾਬਾ ਜੀ ਗੁਰਸੁ ਕੇ ਪਰਥਾਇ ਸਲੋਕ ਉਚਾਰ ਕੀਆ :—**

**ਸਲੋਕ ਮ: ੧**

ਜੇ ਮੋਹਾਕਾ[5] ਘਰ ਮੁਹੈ[6] ਘਰੁ[7] ਮੁਹਿ ਪਿਤਰੀ ਦੇਇ '
ਅਗੈ[8] ਵਸਤੁ ਸਿਞਾਣੀਐ[9] ਪਿਤਰੀ ਚੋਰ ਕਰੇਇ ।
ਵਢੀਅਹਿ ਹਥ ਦਲਾਲ ਕੇ ਮੁਸਫੀ[10] ਏਹ ਕਰੇਇ ।
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ।

**ਚੌਪਈ**

ਗੁਰਸੂ ਏਹ ਸਲੋਕ ਜਬ ਸੁਨਾ ।
ਕਰ ਬਿਚਾਰ ਨਿਜ ਮਾਥਾ ਧੁਨਾ ।
ਸਿਰ ਚਰਨ ਰਾਖ ਕਰ ਬਿਨੇ ਉਚਾਰਾ ।
ਮਮ[11] ਪਿਤਰਨ ਕਾ ਕਰੋ ਉਧਾਰਾ । ੨੦ ।

**ਦੋਹਰਾ**

ਜਿਨ ਸੋ ਲਈ ਸਮਗ੍ਰੀ[12] ਅਰੁ ਗਊ ਕਰੀ ਲੇ ਦਾਨ ।
ਸਭ ਕਾ ਹਿਸਾਬ ਅਬ ਹੀ ਕਰੋ ਦੇਵੋਂ ਸਭ ਗਿਨ ਦਾਮ । ੨੧ ।

**ਚੌਪਈ**

ਸਭ ਕੋ ਗਨ[13] ਕੇ ਦੀਜੈ ਦਾਮ ।
ਤਬ ਹੋਇ ਪਵਿਤ੍ਰ ਜਗ ਅਭਿਰਾਮ[14] ।
ਪਾਵਹਿ ਸਭ ਮੋਲ ਹੋਇ ਜੈਕਾਰ ।
ਤੁਮ ਪਿਤ੍ਰਨ[15] ਕਾ ਹੋਇ ਉਧਾਰ । ੨੨ ।
ਤਬ ਗੁਰਸੂ ਦੀਵਾਨ ਬੁਲਾਇਆ ।
ਕਰ ਹਿਸਾਬ ਸਭ ਕੋ ਦਿਲਵਾਇਆ ।

---

1. ਹੱਥ । 2. ਹਾਲ । 3. ਹੱਸ ਕੇ । 4. ਭਾਵ ਕਰਮਾਂ ਦੇ ਫਲਸਫ਼ ਦਾ ਬੋਧਾ 5. ਚੋਰ । 6. ਲੁੱਟੇ 7. ਘਰ ਲੁੱਟ ਕੇ ਆਪਣੇ ਮਰ ਚੁਕੇ ਵਡਿਆਂ ਨੂੰ ਦੇਵੇ । 8. ਭਾਵ ਅਗਲੇ ਜਹਾਨ ਵਿਚ । 9. ਪਛਾਣੀ ਜਾਏਗੀ । 10. ਇਨਸਾਫ । 11. ਮੇਰੇ । 12. । 13. ਗਿਣ । 14. ਸੁੰਦਰ, ਅਨੰਦਦਾਇਕ । 15. ਵਡੇ ਵਡੇਰੇ ।

ਪਾਇ ਮੌਲ ਸਭ ਭਏ ਪ੍ਰਸੰਨ ।
ਭਇਆ ਪਾਵਨ[1] ਜੱਗ ਜਗਤ ਕਹਾ ਧੰਨ । ੨੩ ।
ਪ੍ਰਭ ਲੇ ਭੋਜਨ ਕਰ[2] ਮਾਹਿ ਦਬਾਇਆ ।
ਭ੍ਰਵਬ ਦੂਧ ਗੁਰਸੂ ਦਿਖਲਾਇਆ* ।
ਪਾਇਆ ਪ੍ਰਸਾਦਿ ਤਹਾ ਸਤਗੁਰ ਦਿਆਲ ।
ਗੁਰਸੂ ਕੌ ਪ੍ਰਭ ਕੀਆ ਨਿਹਾਲ । ੨੪ ।
ਤਬ ਬਾਬਾ ਜੀ ਘਰ ਕੋ ਚਲੇ ।
ਕਰ ਜੋੜ ਗੁਰਸੂ ਆਗੇ ਭਏ ਖਲੇ ।
ਸਤਗੁਰ ਦਿਆਲ ਖੁਸੀ ਤਿਸ ਕਰੀ ।
ਗੁਰਸੂ ਕੀ ਪੂਰੀ ਜਗ ਪਰੀ । ੨੫ ।

### ਸੋਰਠਾ

ਪਾਰਸ[3] ਹੈ ਜਗ ਸੰਤ, ਜਾਹਿ ਛੁਹੈ ਕੰਚਨ[4] ਕਰੈ ।
ਜੋ ਲੇਵਤ ਤਿਨ ਮੰਤ[5], ਮੁਕਤ ਭੁਗਤ ਤਾ ਕੌ ਮਿਲੈ । ੨੬ ।

**ਸਾਖੀ ਪੂਰਨ ਹੋਈ—੫੩**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਅਚਲ-ਤੀਰਥ[6] ਪਰ ਬਾਬਾ ਜੀ ਆਏ ਭੰਗਰ ਨਾਥ[7] ਸੈ ਚਰਚਾ ਨਿਰੂਪਨ ਹੋਇਗੀ ।*

### ਦੋਹਰਾ

ਸੰਤ ਚਰਨ ਤੀਰਥ ਬਡਾ ਤਾ[8] ਸਮ ਜਗ ਨਹੀ ਕੋਇ ।
ਪਰਮਾਰਥ[10] ਦਾਇਕ ਚਰਨ ਅਰਥ ਤੀਰਥ ਸੋ ਹੋਇ । ੧ ।

1. ਪਵਿਤ੍ਰ । 2 ਹਥ । *ਇਹ ਦੋ ਤੁਕਾਂ ਮੂਲ ਖਰੜੇ ਵਿਚ ਨਹੀਂ । 3. ਇਕ ਕਲਪਿਤ ਪੱਥਰ ਜਿਸ ਦੇ ਛੂਹਣ ਤੋਂ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ । 4. ਸੋਨਾ । 5. ਮੰਤ੍ਰ । 6. ਅਰਲਵਟਾਲਾ ਜੋ ਜ਼ਿਲਾ ਗੁਰਦਾਸਪੁਰ ਵਿਚ ਬਟਾਲੇ ਤੋਂ ਦੋ ਕੋਹ ਦਖਣ ਵੱਲ ਹੈ । 7. ਚੌਰਾਸੀ ਸਿੱਧਾਂ ਵਿਚੋਂ ਇਕ ਯੋਗੀ । 8. ਉਸ । 9. ਬਰਾਬਰ । 10. ਮਕਤੀ ।

## ਚੌਪਈ

ਅਚਲ ਤੀਰਥ ਚਲੇ ਦਿਆਲ।
ਲਹਨਾ ਜੀ ਕੋ ਲੀਨਾ ਨਾਲ।
ਭਗੀਰਥ[1] ਸੰਗ ਸਧਾਰਨ[2] ਮਿਲੇ।
ਬੁਢਾ ਬਾਬਾ[3] ਸੇਵਕ ਭਲੇ। ੨।

ਅਚਲ ਜਾਇ ਪ੍ਰਭ ਭਏ ਅਸੀਨ।
ਬੇਰ ਬਿਰਛ ਤਲੇ ਆਸਨ ਕੀਨ।
ਕਰ ਇਸਨਾਨ ਆਸਨ ਪਰ ਬੈਠੇ[4]।
ਭੰਗਰ ਨਾਥ ਸੁਨ ਮਨ ਮੇਂ ਐਠੇ[4]। ੩।

ਸਭ ਸਿੱਧਨ ਕੋ ਬਚਨ ਸੁਨਾਇਆ।
ਨਾਨਕ ਤਪਾ[5] ਪੁਨਾ ਈਹਾ ਆਇਆ।
ਕਛ ਜਗਤ ਸਿਧ ਕੀ ਤਿਨੈ ਦਿਖਾਵੈ।
ਤਬ ਦੇਖ ਸਕਤ ਪੰਥ ਮੇਂ ਆਵੈ। ੪।

ਤਬ ਜੋਗੀ ਸਕਤ ਦਿਖਾਵਨ ਲਾਗੇ।
ਜੁਗਤ ਬਲ ਅਹੰਕਾਰ ਰਸ ਪਾਗੇ[6]।
ਚੜ੍ਹ ਮਿਰਗਾਨ[7] ਗਗਨ ਕੋ ਧਾਵੈ।
ਹੋਇ ਅਗਨ ਰੂਪ ਜਗ ਲੋਕ ਦਿਖਾਵੈ। ੫।

ਹੋਇ ਮੇਘ ਰੂਪ ਅਕਾਸ ਮੇਂ ਗਰਜੈ।
ਹੋਇ ਬੀਜਲ[8] ਬਾਦਲ ਮੇਂ ਲਰਜੈ।
ਹੋਇ ਸਿੰਘ ਰੂਪ ਲੋਗਨ ਦਿਖਲਾਵੈ।
ਹੋਇ ਸਿਆਮ[9] ਘਟਾ ਬਰਖਾ ਬਰਖਾਵੈਂ। ੬।

## ਦੋਹਰਾ

ਲਹਨਾ ਜੀ ਸਭ ਦੇਖ ਕੇ ਕਹੀ ਸਕਤ ਸਭ ਛੂਛ[10]।
ਹਰਿ ਕੀ ਭਗਤਿ ਬਿਨਾ ਸਕਲ ਏਹ ਕਿਰਿਆ ਸਭ ਧੂੜ।
ਸ੍ਰੀ ਮੁਖ ਸੋਂ ਸਤਗੁਰ ਕਹਾ ਏ ਭਾਸਤ ਸਕਲ ਅਸਾਰ[11]।
ਇਹ ਨਾਟਕ ਚੇਟਕੁ[12] ਦੇਖ ਕਰ ਬਸ ਕਰੇ ਮਗ ਸੰਸਾਰ। ੭।

---

1. ਮੈਲਸੀਹਾਂ ਪਿੰਡ ਦਾ ਨੰਬਰਦਾਰ ਜੋ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੋਇਆ। 2. ਵੇਖੋ ਨੋਟ ਨੰ: 8 ਪੰਨਾ 282। 3 ਵੇਖੋ ਨੋਟ ਨੰ: 1 ਪੰਨਾ 282। 4 ਹੰਕਾਰ ਕੀਤਾ, ਆਕੜਿਆ। 5. ਤਪੱਸਵੀ। 6. ਲਿਪਟੇ ਹੋਏ। 7. ਮਿਰਗ-ਛਾਲਾ। 8. ਬਿਜਲੀ। 9. ਕਾਲੀ। 10 ਤੱਛ। 11. ਤੁੱਛ, ਫੋਕ। 12 ਇੰਦਰਜਾਲ ਦਾ ਖੇਲ, ਜਾਦੂਗਰੀ।

## ਚੌਪਈ

ਝੰਗਰ ਨਾਥ[1] ਕੇ ਭਗਤੀਏ[2] ਗਾਵੈ ।
ਜੋ ਮਿਲੇ ਅਨਾਮ ਲੇ ਲੋਟੇ ਪਾਵੈ ।
ਭਟ ਲੋਟਾ ਟਕਿਓ ਕਾ ਧਰਾ ।
ਝੰਗਰ ਨਾਥ ਚਲਤ[3] ਯਹ ਕਰਾ । ੯ ।
ਮੇਲਾ ਦੇਖਨ ਕੋ ਪ੍ਰਭ ਚਲੇ ।
ਝੰਗਰ ਨਾਥ ਕੇ ਆਇ ਭਏ ਖਲੇ ।
ਵੋਹੇ ਲੋਟਾ ਝੰਗਰ ਨਾਥ ਛਪਾਇਆ ।
ਕਰ ਸਕਤ ਬਿਰਛ ਕੇ ਤਲੇ ਗਡਾਇਆ । ੧੦ ।
ਦੇਖਾ ਭਗਤੀਅਨ ਲੋਟਾ ਨਾਹੀ ।
ਰੋਵਨ ਲਾਗੇ ਧਾਹੀ ਧਾਹੀ[4] ।
ਜਬ ਝੰਗਰ ਨਾਥ[5] ਕੇ ਬਾਬਾ ਗਏ ।
ਆਦੇਸ[6] ਆਦੇਸ ਕਰਤ ਸਭ ਭਏ । ੧੧ ।
ਭਗਤੀਏ[7] ਰੋਵਤ ਦੇਖੇ ਦਿਆਲ ।
ਪੂਛਾ ਜਾਨ ਤਿਨਾ ਕਾ ਹਾਲ ।
ਝੰਗਰ ਨਾਥ[8] ਕਾ ਜਾਨਾ ਖੇਲ ।
ਕਰ ਮਤ੍ਰ ਛਪਾਇਆ ਲੋਟਾ ਪੇਲ । ੧੨ ।

## ਦੋਹਰਾ

ਝੰਗਰ ਨਾਥ ਕਹਾ ਭਗਤੀਅਨ ਅਬ ਆਏ ਨਾਨਕ ਸੰਤ ।
ਲੋਟਾ ਤੁਮੇ ਬਤਾਇ ਦੇਹ ਕਰਾਮਾਤੀ ਜਗਤ ਮਹੰਤ[9] । ੧੩ ।

## ਚੌਪਈ

ਬਾਬੇ ਜੋਗੀ ਕੀ ਗਤਿ[10] ਪਾਈ ।
ਦੇਖ ਭਗਤੀਅਨ ਦਇਆ ਜਨਾਈ ।
ਤਬ ਲਹਨਾ ਜੀ ਕੋ ਸਤਗੁਰ ਕਹਾ ।
ਵਹ ਬਿਰਛ ਤਲੇ ਲੋਟਾ ਗਡ ਰਹਾ । ੧੪ ।

---

1. ਚੌਰਾਸੀ ਸਿੱਧਾਂ ਵਿਚੋਂ ਇਕ ਯੋਗੀ । 2. ਮੰਦਰਾਂ ਵਿਚ ਗਾਉਣ ਦੀ ਸੇਵਾ ਕਰਨ ਵਾਲੇ । 3. ਚਰਿਤ੍ਰ । 4. . ਧਾਹਾਂ ਮਾਰ ਕੇ । 5. ਚੌਰਾਸੀ ਸਿੱਧਾਂ ਵਿਚੋਂ ਇਕ ਯੋਗੀ । 6. ਯੋਗੀਆਂ ਦਾ ਪਰਸਪਰ ਮਿਲਣ ਸਮੇਂ ਸ਼ਿਸ਼ਟਾਚਾਰ ਦਾ ਸ਼ਬਦ । 7. ਮੰਦਰਾਂ ਵਿਚ ਗਾਉਣ ਦੀ ਸੇਵਾ ਕਰਨ ਵਾਲੇ ।8. ਚੌਰਾਸੀ ਸਿੱਧਾਂ ਵਿਚੋਂ ਇਕ ਯੋਗੀ । 9 ਸ੍ਰੇਸ਼ਠ, ਉਤਮ । 10. ਖੇਲ੍ਹ ।

ਝੰਗਰ ਨਾਥ ਲੋਟਾ ਹੈ ਗਾਡਾ ।
ਭਗਤੀਅਨ ਕੋ ਦੁਖ ਹੋਇਆ ਬ ੜਾ[1] ।
ਹੇ ਪੁਰਖ ਲੋਟਾ ਨਿਕਾਲਿ ਇਨ ਦੀਜੈ ।
ਤਬ ਇਨ ਕੇ ਮਨ ਸਾਤ ਪਤੀਜੇ । ੧੫ ।
ਲੈ ਆਗਿਆ ਲੋਟਾ ਨਿਕਾਲ ਤਿਨ ਦਇਆ ।
ਜੈ ਜੈ-ਕਾਰ ਬਾਬੇ ਕਾ ਭਇਆ ।
ਤਬ ਝੰਗਰ ਨਾਥ ਮਨ ਮਾਹਿ ਬਿਚਾਰਾ ।
ਇਹੁ ਬਡਾ ਸਿਧ ਹੈ ਸੰਤ ਅਪਾਰਾ । ੧੬ ।
ਇਨ ਸੋ ਹਰਿ-ਚਰਚਾ[2] ਕਛੁ ਕੀਜੈ ।
ਹੋਵੈ ਆਨੰਦ ਸਾਂਤ ਪਤੀਜੈ ।
ਤਬ ਝੰਗਰ ਨਾਥ[3] ਬਾਬੇ ਪ੍ਰਤ[4] ਬੋਲਾ ।
ਬਚਨ ਗਿਆਨ ਅਨੰਦ ਕਲੋਲਾ[5] । ੧੭ ।

ਝੰਗਰ ਨਾਥ ਬਾਚ :

**ਦੋਹਰਾ**

ਕਵਨ ਗਿਆਨ ਕੋ ਧਿਆਨ ਹੈ ਜਾ ਤੇ ਉਪਜੇ ਸਾਤ ।
ਬਾਵਨ ਚੰਦਨ ਸੰਤ ਜਨ ਮਿਲਤ ਨਿਵਾਰਤ ਭ੍ਰਾਂਤ । ੧੮ ।

**ਤਬ ਬਾਬਾ ਝਗਰ ਨਾਥ ਕੈ ਪ੍ਰਥਾਇ ਅਤ ਬਿਗਸ[7] ਕਰ ਸਬਦ ਉਚਾਰ ਕੀਆ—**

**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧**

ਭਾਂਡਾ ਧੋਇ ਬੈਸਿ[8] ਧੂਪੁ ਦੇਵਹੁ ਤਉ ਦੂਧੈ ਕਉ ਜਾਵਹ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ[9] ਹੋਇ ਨਿਰਾਸ ਜਮਾਵਹੁ ॥ ੧ ॥
ਜਪਹੁ ਤ ਏਕੋ ਨਾਮਾ ॥
ਅਵਰਿ ਨਿਰਾਫਲ[10] ਕਾਮਾ ॥ ੧ ॥ ਰਹਾਉ ॥
ਇਹੁ ਮਨੁ ਈਟੀ[11] ਹਾਥਿ ਕਰਹੁ ਫੁਨਿ[12] ਨੇਤ੍ਰਉ ਨੀਦ ਨ ਆਵੈ ।
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥
ਮਨੁ ਸੰਪਟੁ[13] ਜਿਤੁ ਸਤਸਰਿ[14] ਨਾਵਣੁ ਭਾਵਨ[15] ਪਾਤੀ[16] ਤ੍ਰਿਪਤ ਕਰੇ ।
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬ ਰਵਤੁ[17] ਰਹੈ ॥ ੩ ॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ[18] ਅਵਰ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ ਜੰਪੈ[19] ਹਉ ਸਾਲਾਹੀ ਸਚਾ ਸੋਈ ॥ ੪ ॥ ੧ ॥

---

1 ਬੜਾ, ਬਹੁਤ । 2. ਵਾਹਿਗੁਰੂ ਸਬੰਧੀ ਪ੍ਰਸ਼ਨ ਉੱਤਰ । 3 ਚੌਰਾਸੀ ਸਿੱਧਾਂ ਵਿਚੋਂ ਇਕ ਜੋਗੀ । 4. ਨੂੰ ਤਾਈਂ । 5 ਤਰੰਗ ਵਿਚ ਆ ਕੇ ਕਿਹਾ । 6. ਭ੍ਰਮ । 7. ਖੁਸ਼ । 8. ਬੈਠ ਕੇ । 9. ਜਾਗ ਜੋ ਦੁਧ ਨੂੰ ਲਾਉਂਦੇ ਹਨ । 10. ਨਿਸਫਲ । 11. ਗੁਲੀਆਂ ਜਾਂ ਗਿ ੀਆਂ ਜਿਨ੍ਹਾਂ ਨਾਲ ਨੇਤ੍ਰੇ ਦੀ ਰੱਸੀ ਫੜ ਕੇ ਮਧਾਣੀ ਰਿੜਕਦ ਹਨ । 12. ਫੇਰ । 13. ਡੱਬਾ (ਜਿਸ ਵਿਚ ਠਾਕਰ ਰਖਦੇ ਹਨ) । 14. ਸਤ-ਸੰਗ ਰੂਪੀ ਨਦੀ । 15. ਸ਼ਰਧਾ । 16. ਪਤਰ । 17. ਸੰਜੋਗ ਮਾਣਦਾ । 18. ਬਰਾਬਰ । 19. ਬੇਨਤੀ ਕਰਦਾ ਹੈ ।

**ਤਿਸ ਕਾ ਪਰਮਾਰਥ :—**

ਹੇ ਭੰਗਰ ਨਾਥ ਜੀ ਕਾਇਆ ਕੋ ਸੁਧ ਕਰਨਾ । ਸੁਆਦ ਬਿਕਾਰੋਂ ਸੇ ਰਹਿਤ, ਯਹੀ ਭਾਂਡਾ ਧੋਵਨਾ, ਧੂਪ ਦੇਵਨਾ ਸੁਭ ਬਾਸਨਾ[2] ਰਹਤ ਭਗਤ ਕਰਨੀ, ਤਬ ਦੂਧ ਕੋ ਭਾਂਡੇ ਮੇਂ ਧਾਰਨਾ । ਕਰਮ ਰੂਪੀ ਦੂਧ ਕਾੜ੍ਹ, ਭਾਂਡੇ ਮੇਂ ਪਾਵਨਾ । ਅਰੁ ਸੁਰਤ ਇਕਾਗਰ ਰੂਪੀ ਜਾਮਨ ਦੇ ਕਰ ਅਰੁ ਨਿਰਾਸ ਪਦ[3] ਰਹਨਾ[4] ਯਹੀ ਜਮਾਵਨਾ । ਏਕ ਨਾਮ ਸੇ ਲੀਨ ਹੈ ਅਉਰ ਜੇਤੇ ਧੰਧ ਹੈ ਤਿਨ ਕੋ ਮਿਥਿਆ[5] ਜਾਨਣਾ ਹੈ । ਹੇ ਭੰਗਰ ਨਾਥ[6] ਤੇਰੀ ਮਾਇ ਕੁਚੱਜੀ ਭਾਂਡਾ ਭੀ ਸੁਧ ਨ ਕੀਆ । ਭਲੀ ਜਗਤ ਸੇ ਨਹੀ ਕਾੜ੍ਹਿਆ । ਕਾਮਨਾ ਕੀ ਅਗਨਿ ਕੇ ਤੇਜ ਸੇ ਤਤਬੀਜ ਸੋ ਦਗਧ[7] ਹੋ ਗਇਆ । ਬਾਕੀ ਰਹੀ ਛਿਡੀ ਛਾਛ[8] ਜੋ ਤੁਮ ਹਮ ਕ ਦਿਖਾਇਆ ਹੈ । ਯੇਹੀ ਰਹਾ, ਤਤ ਘਿਰਤ[9] ਜਲ ਗਇਆ । ਤਬ ਭੰਗਰ ਨਾਥ ਕਹਿਆ । ਤੁਮ ਸੰਤ ਹੋ, ਅਬ ਕਛ ਜਤਨ ਬਤਾਵੋਂ, ਤਤ[10] ਪ੍ਰਾਪਤ ਹੋਇ । ਤਬ ਬਾਬੇ ਜੀ ਕਹਿਆ ਹੇ ਨਾਥ ! ਫੇਰ ਜਤਨ ਕਰੋ, ਤਤ ਕੋ ਪਾਵੋ । ਤਬ ਭੰਗਰ ਨਾਥ ਨਿੰਮ੍ਰਤ-ਭੂਤ[11] ਹੋਇ ਕਰ ਕਹਾ : ਇਸ ਸਬਦ ਕਾ ਅਰਥ ਮੋ ਕੋ ਸੁਨਾਵੋਂ ।

ਤਬ ਬਾਬਾ ਜੀ ਬੋਲੇ : ਹੇ ਭੰਗਰ ਨਾਥ ਇਸ ਮਨ ਕੋ ਈਟੀ ਕਰੋ ਕਹੀਐ ਲਕੜੀ ਜੋ ਦਹੀ ਕੇ ਭਾਂਡੇ ਪਰ ਢਕਨੀ ਦੇਈਤੀ ਹੈ । ਤਿਸੀ ਕੇ ਮਧ ਜੋ ਛਿਦਰ[12] ਹੋਤਾ ਹੈ । ਅਰਥ ਯਹ ਮਨ ਕੋ ਬਸ ਕਰਨਾ ਈਟੀ ਭਈ । ਪੁਨਿ ਨੇਤ੍ਰਾ[13] ਚਾਹੀਐ ਰਸੜੀ ਮਥਨੇ[14] ਕੀ । ਹਰਿ ਭਜਨ ਮੇਂ ਨਿੰਦ੍ਰਾ ਨ ਹੋਇ ਯਹੀ ਨੇਤ੍ਰਾ ਭਇਆ । ਅਰੁ ਰਸਨਾ[15] ਸੇ ਭੀ ਸਦਾ ਉਚਾਰ ਨਾਮ ਕਾ ਕਰਨਾ । ਯਹੀ ਮਥਨਾ ਕਹੀਐ ਹੈ । ਹੇ ਨਾਥ ਜੀ ! ਐਸੀ ਜੁਗਤ ਕਰ ਅੰਮ੍ਰਿਤ ਕੋ ਪ੍ਰਾਪਤ ਹੋਇ, ਤਤ ਸਾਰ ਪਾਵੈ । ਹੇ ਨਾਥ ਮਨ ਸੰਪਟ[16] ਮੇਂ ਸਤ ਸਰੋਵਰ ਹੈ ਤਹਾ ਇਸਨਾਨ ਕਰ ਤ੍ਰਿਪਤਿ ਹੋਨਾ ਯੇਹੀ ਪਾਤੀ[17] ਪੂਜਾ ਹੈ । ਪ੍ਰਾਨੋ ਸੇ ਤਾਤਪਰਜ ਯਹ ਮਨ ਪ੍ਰਾਨ ਏਕ ਕਰਕੇ ਜਬ ਮਨ ਪ੍ਰਾਨ ਏਕ ਭਏ ਤਬ ਇਸ ਬਿਧ ਸੇਵਕ ਸਾਹਬ ਸੇ ਰਮਤ[11] ਭਇਆ । ਹੇ ਨਾਥ ਕੇਤੇ ਮਹਿਮਾ[19] ਕੋ ਕਹਿਤੇ ਹੈ, ਕਹਿ ਕਹਿ ਚਲੇ ਜਾਤੇ ਹੈ । ਐਸਾ ਕੋਈ ਨਾਹੀ ਜੋ ਮਹਿਮਾ ਕੋ ਕਹਿ ਸਕੇ । ਮੈ ਭੀ ਭਗਤ ਹੀਨ ਜੋ ਨਾਨਕ ਹੌਂ ਉਸੀ ਕੋ ਸਦਾ ਸਲਾਹਤਾ ਰਹਤਾ ਹੋਂ । ਜਬ ਯਹ ਉਪਦੇਸ ਕਿਰਪਾ ਰੂਪੀ ਬਾਬੇ ਜੀ ਕੇ ਮੁਖਾਰਬਿੰਦ ਸੇ ਭੰਗਰ ਨਾਥ ਸੁਨਾ ਮਗਨ ਹੁਏ ਸਾਂਤ ਮੇਂ ਲੀਨ ਭਇਆ । ਤਬ ਬਾਬਾ ਜੀ ਆਗੇ ਕੋ ਚਲੇ ।

---

1. ਭਾਵਾਰਥ, ਨਿਚੋੜ । 2 ਖਾਹਸ਼ । 3. ਉਹ ਪਦ (ਦਰਜਾ) ਜਿਥੇ ਖਾਹਸ਼ਾਂ ਨਹੀਂ ਰਹਿੰਦੀਆਂ । 4. ਫੜਨਾ ਪਰਾਪਤ ਕਰਨਾ । 5. ਝੂਠਾ । 6. ਚੌਰਾਸੀ ਸਿੱਧਾਂ ਵਿਚੋਂ ਇਕ ਯੋਗੀ । 7. ਜਲਿਆ ਹੋਇਆ । 8, ਖੱਟੀ ਲੱਸੀ । 9. ਘੀ । 10. ਅਸਲੀਅਤ, ਸਚਾਈ । 11 ਨਿਰ ਅਭਿਮਾਨ । 12. ਸੁਰਾਖ ਟੱਕ । 13 ਮਧਾਣੀ ਦੁਆਲੇ ਲਪੇਟੀ ਹੋਈ ਰੱਸੀ । 14. ਰਿੜਕਣ । 15. ਜੀਭ । 16. ਡੱਬਾ (ਜਿਸ ਵਿਚ ਠਾਕਰ ਰਖਦੇ ਹਨ) । 17. ਪਤਰ । 18. ਸੰਜੋਗ ਮਾਣਦਾ । 9 ਉਸਤਤ ।

### ਦੋਹਰਾ

ਸਭ ਮੇਲਾ ਦੇਖਾ ਪ੍ਰਭੂ ਨਾਟਕ ਚਾਟਕ[1] ਕਾਜ ।
ਹਰਿ ਕੀ ਭਗਤਿ ਕਹੂੰ ਨਹੀ ਦੇਖਾ ਸਕਲ ਅਕਾਜ[2] । ੧੯ ।

### ਚੌਪਈ

ਤਬ ਲਹਨਾ ਜੀ ਬਿਨਤੀ ਕੀਨਾ ।
ਇਹ ਸਰਬ ਲੋਕ ਕੌਡੀ ਆਧੀਨਾ ।
ਹਰਿ ਕੀ ਭਗਤ ਨ ਕੋਈ ਕਰੇ ।
ਕੈਸੇ ਭਵ ਸਾਗਰ ਕੋ ਤਰੇ । ੨੦ ।

ਤਬ ਬਾਬੇ ਸਲੋਕ ਇਨ ਕੇ ਪ੍ਰਥਾਇ ਉਚਾਰ ਕੀਆ :—

### ਸਲੋਕ ਮ: ੧

ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥
ਨਾਨਕ ਕਹੀਐ ਕਿਸੁ ਹੰਢਨਿ[3] ਕਰਮਾ-ਬਾਹਰੇ[4] ॥ ੧ ॥

ਹੇ ਪੁਰਖਾ ਇਹ ਲੋਕ ਬਿਖਆ-ਮਾਤੇ[5] ਬਿਸੁਧ[6] ਭਏ ਹੈ, ਗੁਨ ਔਗੁਨ ਸਮਝਤੇ ਨਾਹੀ । ਉਹਾ ਸੋ ਬਾਬਾ ਜੀ ਕਰਤਾਰਪੁਰ ਮੋ ਪ੍ਰਾਪਤ ਭਏ ।

### ਸਾਖੀ ਪੂਰਨ ਹੋਈ—੫੪ ।

ਸ੍ਰੀ ਵਾਹਿਗੁਰੂ ਮਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਬਾਬਾ ਜੀ ਕੇ ਰਹਨੀ ਬਿਲਾਸ[7] ਕੀ ਉਚਾਰ ਹੋਇਗੀ । ਅਰ ਸਭ ਸੇਵਕਨ ਪ੍ਰੀਤ ਪਤਗਿਆ ਪ੍ਰਗਟ ਹੋਇਗੀ*

### ਦੋਹਰਾ

ਅਮ੍ਰਿਤ[8] ਰਹਨੀ ਦਿਆਲ ਕੀ ਅਰੁ ਗੁਰ ਸਿਖ ਭਾਉ[9] ਸੁਭਾਉ ।
ਸਾਖੀ ਮੋ ਬਰਨਨ ਕੀਆ ਸੁਨੋ ਸਿਖ ਚਿਤ ਲਾਇ । ੧ ।

### ਚੌਪਈ

ਸ੍ਰੀ ਬਾਬਾ ਸਾਹਿਬ ਦੀਨ ਦਿਆਲ ।
ਜਬ ਪਹਰ ਰਾਤ ਰਹੇ ਅੰਮ੍ਰਿਤ-ਕਾਲ[10] ।

---

1. ਨਾਟਕ ਚੇਟਕ, ਇੰਦ੍ਰ ਜਾਲ ਦਾ ਖੇਲ । 2 ਕੁਕਰਮ । 3. ਫਿਰਦੇ ਹਨ, ਭਟਕਦੇ ਹਨ । 4. ਕਰਮ ਹੀਨ । 5. ਵਿਸ਼ਿਆਂ ਵਿਚ ਮਸਤ । 6. ਬੇਹੋਸ਼ । 7. ਖੇਲ-ਕ੍ਰੀੜਾ । 8. ਮਧੁਰ । 9. ਪ੍ਰੇਮ । 10. ਸਵੇਰ ਵੇਲੇ ।

ਕਰ ਸੌਚਾਚਾਰ[1] ਪ੍ਰਭ ਨਦੀ ਸਿਧਾਵੈ ।
ਲੇ ਬਸਤ੍ਰ ਲਹਨਾ ਜੀ ਗੁਰ ਸੰਗ ਜਾਵੈ । ੨ ।
ਸਤਗੁਰ ਨਦੀ ਮੋ ਕਰਇ ਸਨਾਨ ।
ਇਕ ਟਕ ਲਹਨਾ ਜੀ ਧਰੇ ਧਿਆਨ ।
ਜਲ ਮੁਖ ਪ੍ਰਮਾਨ[2] ਸਤਗੁਰ ਹੋਇ ਠਾਢੇ[3] ।
ਨਿਰਖਤ ਲਹਨਾ ਜੀ ਰੁਚ[4] ਬਾਢੇ[5] । ੩ ।
ਜਬ ਪ੍ਰਾਤਹ-ਕਾਲ[6] ਭੋਰ[7] ਸਮਾ ਦਿਖਾਵੈ ।
ਜਲ ਸੋ ਨਿਕਸਿ ਪ੍ਰਭ ਬਾਹਰਿ ਆਵੈ ।
ਪੁਨ[8] ਪਹਰ ਬਸਤ੍ਰ ਗੁਰ ਗ੍ਰਹ ਕੋ ਚਲੇ ।
ਪ੍ਰੇਮੀ ਪ੍ਰੀਤਮ ਸੰਗ ਹੁਇ ਢੂਲੇ[9] । ੪ ।
ਦਿਵਸ ਏਕ ਪ੍ਰਭ ਚਲੇ ਸਨਾਨ ।
ਬੁਢੇ[10] ਭਾਗੀਰਥ[11] ਮਨ ਕੀਆ ਗਿਆਨ ।
ਨਿਤਪ੍ਰਿਤ ਲਹਨਾ ਜੀ ਸੰਗ ਜਾਵੈਂ ।
ਹਮ ਭੀ ਨਿਤਪ੍ਰਤ ਸੰਗ ਸਿਧਾਵੈ । ੫ ।

### ਦੋਹਰਾ

ਤੀਨੋ ਸੇਵਕ ਤੀਨ ਗੁਨ[12] ਤੁਰੀ ਅਵਸਥਾ[13] ਦਿਆਲ ।
ਕ੍ਰਿਪਾ ਦ੍ਰਿਸਟਿ ਜਾ ਪਰ ਕਰੇਂ ਤਾ ਕੋ ਕਰੇਂ ਨਿਹਾਲ । ੬ ।

### ਚੌਪਈ

ਤੀਨੋ ਸੇਵਕ ਸੰਗ ਸਿਧਾਏ ।
ਨਦੀ ਕੰਠੇ[14] ਬਾਬਾ ਜੀ ਆਏ ।
ਕਰੇਂ ਸਨਾਨ ਸਤਗੁਰ ਜਲ ਠਾਢੇ[15] ।
ਸਨਮੁਖ ਖੜੇ ਸੇਵਕ ਚਿਤ ਗਾਢੇ । ੭ ।
ਤਹਾ ਸਿਆਮ[16] ਘਟਾ ਪ੍ਰਗਟੀ ਅਕਾਸ ।
ਗਰਜਤ ਤਰਜਤ ਬੀਜਲ[17] ਪਰਕਾਸ ।
ਭਈ ਅਹਿਣ* ਪਾਥਰ[18] ਕੀ ਬਰਖਾ ਭਲੀ ।
ਸੀਤਲ ਸੁੰਨ ਪਵਨ ਤਹਾ ਚਲੀ । ੮ ।

---

1. ਭਾਵ 'ਜੰਗਲ-ਪਾਣੀ' 2. ਮੂੰਹ ਤਕ ਪਾਣੀ ਵਿਚ । 3. ਖਲੋਤੇ, ਖੜ੍ਹੇ । 4. ਖੁਸ਼ ਹੋਣਾ । 5. ਬਾਢਜ, ਬਹੁਤ । 6. ਸੂਰਜ ਦੇ ਉਦੇ ਹੋਣ ਤੋਂ ਪਹਿਲਾ ਵੇਲਾ । 7. ਪ੍ਰਭਾਤ । 8. ਫੇਰ । 9. ਚਲਦੇ । 10. ਵੇਖੋ ਨੋਟ ਨੰ: 1, ਪੰਨਾ 282 । 11 ਮੈਲਸੀਹਾਂ ਪਿੰਡ ਦਾ ਨੰਬਰਦਾਰ ਜੋ ਗੁਰੂ ਨਾਨਕ ਦੇਵ ਜੀ ਦਾ ਆਤਮਗਿਆਨੀ ਸਿਖ ਹੋਇਆ । 12. ਮਾਇਆ ਦੇ ਤਿੰਨ ਗੁਣ—ਸਤ, ਰਜ, ਤਮ । 13. ਤੁਰੀਆਂਪਦ, ਗਿਆਨ ਦੀ ਹਾਲਤ । 14. ਕੰਢੇ । 15. ਖਲੋਤੇ, ਖੜ੍ਹੇ । 16. ਕਾਲੀ । 17. ਬਿਜਲੀ । *ਪਾਠੰਤਰ ਅਹਿਰਣ । 18. ਬਦਲਾ ਦੇ ਪਥਰ ਭਾਵ ਓਲੇ ।

ਬੁਢੇ ਭਾਗੀਰਥ ਨਹੀ ਸੀਤ ਸਹਾਰਾ ।
ਗ੍ਰਹ ਮੇ ਆਇ ਅਗਨ ਕੋ ਜਾਰਾ ।
ਤਾਪਤ ਅਗਨ ਦੇਹ ਸੁਧ ਆਈ ।
ਮਾਨੋ ਨਉਤਨ[1] ਜੀਵਨ ਪਾਈ । ੯ ।
ਇਕ ਟਕ[2] ਲਹਨਾ ਜੀ ਈਹਾਂ ਠਾਢੇ[3] ।
ਜਿਮੀ[4] ਲਿਖੀ ਭੀਤ ਪਰ ਮੂਰਤ ਗਾਢੇ ।
ਭਇਆ ਸਮਾ ਭੋਰ ਬਾਬਾ ਜਲ ਨਿਕਸੇ ।
ਲਹਨਾ ਜੀ ਕੋ ਦੇਖ ਪ੍ਰਭ ਬਿਗਸੇ[6] । ੧੦ ।

**ਬਾਬਾ ਜੀ ਬਾਚ :—**

### ਦੋਹਰਾ

ਹੇ ਪੁਰਖਾ ਤੁਮ ਕਿਉ ਸ੍ਰਮ[7] ਸਹਿਓ ਅਹਿਣ ਪਾਥਰ ਮੀਤਲ ਬਿਆਰ[7] ।
ਮੋ ਕੋ ਦੇਖਤ ਸ੍ਰਮ[8] ਭਇਆ ਤੋ ਕੋ ਸੁਧ ਨ ਸੰਭਾਰ । ੧੧ ।

### ਚੌਪਈ

ਮੈ ਤੋ ਕੋ ਅਪਨਾ ਤਨ ਕਰ ਜਾਨੋ ।
ਤੁਮ ਕਾਹੇ ਤਪ ਕੋ ਮਨ ਠਾਨੋ ।
ਤੁਮਰੇ ਕਾਰਨ ਯਹ ਤਪ ਮੈ ਕਰੋ ।
ਲੋਕ ਪਰਲੋਕ ਕੋ ਮਨ ਨਹੀ ਧਰੋ । ੧੨ ।
ਤੁਮ ਤਪ ਕਰੋ ਮੋ ਕੋ ਸ੍ਰਮ[9] ਹੋਇ ।
ਤੁਮ ਬਿਧ ਨਖੇਧ[10] ਮਨ ਧਰੋ ਨ ਕੋਇ ।
ਮੈ ਤੁਮ ਕੋ ਦੇਖੇ ਹੋਹ ਪ੍ਰਸੰਨ ।
ਧੰਨ ਧੰਨ ਪੁਰਖਾ ਤੂੰ ਧੰਨ । ੧੩ ।
ਪੁਨਿ[11] ਬਾਬਾ ਜੀ ਗ੍ਰਿਹ ਕੋ ਆਏ ।
ਬੁਢੇ[12] ਭਾਗੀਰਥ[13] ਬਚਨ ਸੁਨਾਏ ।
ਹੇ ਬਾਬਾ ਜੀ ਆਜ ਸ੍ਰਮ ਪਾਇਆ ।
ਈਹਾ ਆਇ ਕਰਿ ਅਗਨ ਤਪਾਇਆ । ੧੪ ।
ਆਜ ਜਨਮ ਹਮ ਨਵਤਨ[14] ਪਾਇਆ ।
ਸਰਨ ਤੁਮਾਰੀ ਤੁਮ ਕਰੀ ਸਹਾਇਆ ।

1 ਨਵਾਂ । 2. ਇਕ ਸਥਿਰ ਦ੍ਰਿਸ਼ਟੀ ਨਾਲ । 3 ਖੜ੍ਹੇ ਰਹੇ । 4. ਜਿਵੇਂ । 5. ਖੁਸ਼ ਹੋਏ । 6. ਤਕਲੀਫ਼ ਖੇਦ । 7. ਬਜਾਰ, ਹਵਾ । 8. ਦੁਖ । 9. ਦੁਖ । 10. ਚੰਗਾ ਮਾੜਾ । 11. ਫੇਰ । 12. ਵੇਖੋ ਨੋਟ ਨੰ: 8, ਪੰਨਾ 456 । 13. ਵੇਖੋ ਨੋਟ ਨੰ: 11, ਪੰਨਾ 302 । 14. ਨਵਾਂ ।

ਬਾਬਾ ਜੀ ਸੁਨ ਬਿਗਸੇ[1] ਭਏ ਖਲੇ !
ਤੁਮ ਮਮ ਪਿਆਰੇ ਸੇਵਕ ਭਲੇ । ੧੫ ।

**ਸਾਖੀ ਪੂਰਨ ਹੋਈ—੫੫**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹਰਿ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਬਚਨ ਬਿਲਾਸ ਸੇਵਕਾਂ ਆਪਨਿਆਂ ਸੋ ਬਾਬਾ ਜੀ ਕਹਤ ਭਏ, ਸੋ ਨਿਰੂਪਣ[2] ਹੋਇਗੀ*

**ਸੋਰਠਾ**

ਦਿਵਸ ਏਕ ਪ੍ਰਭ ਦਿਆਲ ਨਿਸ[3] ਸੈਨ[4] ਕਰਿਓ ਆਨੰਦ ਜੁਤ[5] ।
ਭਈ ਅਰਧ[6] ਰੈਨ ਜਬ ਕਾਲ ਜਗੇ ਦਿਆਲ ਪੂਛਨ ਕੀਆ । ੧ ।

**ਚੌਪਈ**

ਬਾਬਾ ਜੀ ਪੂਛੀ ਕਿਰਤ ਬਿਨਾਨੀ ।
ਹੇ ਬੁਢਾ ਨਿਸ ਕੇਤਕ ਬੀਤਾਨੀ ।
ਬੁਢੇ ਸਮਝ ਮਨ ਬਾਤ ਬਖਾਨੀ ।
ਪ੍ਰਭ ਅਰਧ ਰੈਨ ਉਖਰ ਬੀਤਾਨੀ । ੨ ।
ਪੁਨ ਭਾਗੀਰਥ ਸੋ ਪ੍ਰਭ ਕਹਾ ।
ਤੁਮ ਬੂਝ ਕਹੋ ਨਿਸ ਕੇਤਕ ਰਹਾ ।
ਕਹੀ ਭਾਗੀਰਥ ਬੂਝ ਸੁਜਾਨੀ ।
ਅਰਧ ਰੈਨ ਬੀਤੀ ਪ੍ਰਭ ਗਿਆਨੀ । ੩ ।
ਪੁਨ ਸਾਧਾਰਨ[7] ਸੋ ਪ੍ਰਭ ਕਹੀ ।
ਕਹੋ ਮੀਤ ਨਿਸ ਕੇਤਕ ਰਹੀ ।
ਕਹੀ ਸਮਝ ਸਾਧਾਰਨ ਆਧੀ ਰਾਤ ।
ਬੀਤ ਗਈ ਪ੍ਰਭ ਸੋ ਕਹੀ ਬਾਤ । ੪ ।
ਸੁਨ ਬਚਨ ਬਿਗਾਸ ਬਾਬਾ ਜੀ ਹਸੇ ।
ਪੁਨ ਪੂਛਾ ਸਾਹਿਬ ਹਰਰੰਗ ਰਸੇ[8] ।

1 ਖੁਸ਼ ਹੋਏ । 2. ਵਿਆਖਿਆ ਸਹਿਤ ਬਿਆਨ ਕਰਨਾ । 3. ਰਾਤ । 4 ਸੌਣਾ । 5, ਨਾਲ, ਸਹਿਤ । 6. ਅੱਧੀ ! 7. ਮੈਹਿਤਪੁਰ (ਜਲੰਧਰ) ਦਾ ਵਸਨੀਕ ਇਕ ਤਖਾਣ, ਸਿੱਖ । 8. ਵਾਹਿਗੁਰੂ ਦੇ ਪ੍ਰੇਮ ਵਿਚ ਰੱਤੇ ਹੋਏ ।

ਤੁਮ ਤੋ ਪੜ੍ਹੇ ਗੁੜੇ ਕਛੁ ਨਾਹੀ ।
ਰਾਤ ਕੀ ਬੂਝ ਕੈਸੇ ਤੁਮ ਆਹੀ । ੫ ।

### ਦੋਹਰਾ

ਸਭਹਨ ਬਾਤ ਬਿਚਾਰ ਕੇ ਕਰ ਜੋੜ ਕਰੀ ਅਰਦਾਸ ।
ਹਮ ਖੇਤੀ-ਰਾਖੇ ਨਿਸ ਜਗੇਂ ਦੇਖ ਤਾਰੇ ਭਇਓ ਅਭਿਆਸ । ੬ ।

### ਚੌਪਈ

ਪੁਨ[1] ਬਾਬਾ ਲਹਨਾ ਜੀ ਸੋ ਬੋਲੇ ।
ਅੰਮ੍ਰਿਤ ਬਚਨ ਪ੍ਰੇਮ ਝਕਝੋਲੇ[2] ।
ਹੇ ਪੁਰਖਾ ਨਿਸ ਕੇਤਕ ਗਈ ।
ਬਾਕੀ ਕੇਤਕ ਹੈ ਅਬ ਰਹੀ । ੭ ।
ਕਰ ਜੋੜ ਲਹਨਾ ਜੀ ਬਿਨਤੀ ਕੀਨਾ ।
ਤੁਮ ਸਭ ਕਛੁ ਜਾਨੋ ਦਿਆਲ ਪ੍ਰਬੀਨਾ[3] ।
ਰਾਤ ਦਿਵਸ ਤੁਮਰੋ ਹੈ ਕੀਆ ।
ਤੁਮ ਬਿਨ ਅਵਰੁ ਨ ਜਾਨਤ ਬੀਆ[4] । ੮ ।
ਲਗੀ ਲਗਨ ਮਨ ਚਰਨ ਸਰੋਜਨ[5] ।
ਨਿਸ ਦਿਨ ਸੋਂ ਕਛੁ ਨਹੀ ਪਰੋਜਨ[6] ।
ਚਾਤ੍ਰਿਕ ਬੂੰਦ ਕਿਰਖੀ[7] ਕੋ ਮੇਹੁ ।
ਹਮਰੋ ਪ੍ਰਭ ਚਰਨ-ਕਮਲ ਸੋ ਨੇਹੁ[8] । ੯ ।
ਪ੍ਰਭ ਅੰਤਰਜਾਮੀ ਜਾਨੀ ਜਾਨ ।
ਸਰਧਾ ਰਾਖਨ ਪਰਮਸੁਜਾਨ[9] ।
ਰਾਤ ਦਿਵਸ[10] ਜਾਨਤ ਹਮ ਨਾਹੀ । ੧੦ ।
ਨਿਸ ਦਿਨ ਧਿਆਨ ਸਤਗੁਰ ਮਨਮਾਹੀ ।

### ਦੋਹਰਾ

ਸੁਨਤ ਬਚਨ ਬਾਬਾ ਬਿਗਸਾਨੇ[11] ਬੂਝਾ ਪ੍ਰੇਮ ਸਨੇਹ ।
ਪ੍ਰੇਮ ਬਾਰੀ[12] ਬੋਈ ਇਨੈ ਸਿੰਚਤ ਸਦ ਜਲ ਨੇਹ । ੧੧ ।

### ਸਾਖੀ ਪੂਰਨ ਹੋਈ—੫੬

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1. ਫੇਰ । 2. ਤਰ ਕੀਤੇ ਹੋਏ । 3. ਚਤੁਰ, ਦਾਨਾ । 4. ਦੂਸਰਾ । 5. ਚਰਨ ਕਮਲਾਂ (ਵਿੱਚ) । 6. ਮਤਲਬ, ਗਰਜ । 7. ਖੇਤੀ । 8. ਪ੍ਰੇਮ । 9 ਬਹੁਤ ਚਤੁਰ । 10. ਦਿਨ । 11. ਖੁਸ਼ ਹੋਏ । 12. ਬਾੜੀ ।

## ਆਗੈ ਸਾਖੀ ਬਾਬਾ ਜੀ ਕੇ ਸੇਵਕ ਬੁਢੇ[1] ਭਾਗੀਰਥ[2] ਅਰੁ ਸਾਧਾਰਨ[3] ਆਪਸ ਮੈ ਚਰਚਾ ਕੀਆ, ਜੋ ਬਾਬੇ ਜੀ ਬਡਿਆਈ ਕਹਾ ਸੋ ਪਾਈ ਹੈ। ਸਭਨੋ ਨੇ ਬਿਚਾਰ ਠਹਰਾਇਆ ਜੋ ਬਾਬਾ ਜੀ ਕੀ ਨਦੀ ਸੋਂ ਪ੍ਰੀਤ ਬਹੁਤੁ ਹੈ। ਇਨ ਕੋ ਖੁਆਜ-ਖਿਜਰ[4] ਮਿਲਾ ਹੈ। ਸਭ ਬਰਕਤ ਉਨ ਸੇ ਪਾਈ ਹੈ। ਉਨ ਕੀ ਸੰਕਾ ਬਾਬਾ ਜੀ ਅੰਤਰਜਾਮੀ[5] ਨਿਵਾਰਨ ਕੀਆ।

### ਦੋਹਰਾ

ਅੰਤਰਜਾਮੀ ਦਿਆਲ ਗੁਰ ਬੂਝਾ ਸੇਵਕਨ ਭਾਉ।
ਕਿਰਪਾ ਕਰ ਸੰਕਾ ਹਰੋ ਬੂਝਾ ਭੋਲ[6] ਸੁਭਾਉ। ੧।

### ਚੌਪਈ

ਜਬ ਇਨ ਕੇ ਮਨ ਸੰਕਾ ਪਰੀ।
ਮਿਲ ਸਭਹਨ ਸਲਾਹ ਇਮ ਕਰੀ।
ਹਮ ਬਾਬਾ ਜੀ ਕੇ ਆਗੇ ਚਲੇਂ।
ਕਰ ਇਸਨਾਨ ਹੋਇ ਜਲ ਮੋਂ ਖਲੇ। ੨।
ਜਬ ਖਾਜ-ਖਿਜਰ[7] ਸੋ ਹੋਵੈ ਮੇਲ।
ਪਕੜ ਕਦਮ ਛੋਡੇਂ ਨਹੀਂ ਗੈਲ[8]।
ਤਬ ਉਨ ਸੇ ਕਰਾਮਾਤ ਹਮ ਪਾਵੈਂ।
ਸਭ ਜਗ ਹਮ ਕ ਪੂਜ ਪੁਜਾਵੈ। ੩।
ਅਰਧ[9] ਰੈਨ ਜਬ ਭਈ ਬਿਤੀਤ।
ਚਲੇ ਨਦੀ ਮਿਲ ਤੀਨੋਂ ਮੀਤ।
ਅਰਧ ਮਾਰਗ ਜਬ ਤੀਨੋਂ ਗਏ।
ਮਗ[10] ਮਿਲੇ ਖਿਜਰ[11] ਏਂ ਹਾ ਆਵਤ ਭਏ। ੪।

---

1. ਦੇਖੋ ਨੋਟ ਨੰ: 1, ਪੰਨਾ 282। 2. ਦੇਖੋ ਨੋਟ ਨੰ: 11, ਪੰਨਾ 302। 3 ਵੇਖੋ ਨੋਟ ਨੰ: 7, ਪੰਨਾ 304। 4. ਵਰੁਣ ਦੇਵਤਾ, ਜਲਪਤਿ। 5 ਅੰਦਰ (ਦਿਲਾਂ) ਦੀ ਜਾਣਨ ਵਾਲੇ। 6. ਭੁੱਲ ਵਾਲਾ। 7. ਵਰੁਣ ਦੇਵਤਾ, ਜਲਪਤਿ। 8. ਪਿੱਛਾ। 9. ਅੱਧੀ। 10. ਰਸਤੇ ਵਿਚ। 11. ਵਰੁਣ ਦੇਵਤਾ, ਜਲਪਤਿ।

ਕਰ ਜੋੜ ਖਿਜਰ ਸੋਂ ਪੂਛੀ ਬਾਤ ।
ਸਾਹਿਬ ਤੁਮ ਕੌਨ, ਕਹਾ ਕੋ ਜਾਤ ।
ਮੈ ਹੌ ਖਿਜਰ ਰੋਜ ਈਹਾ ਆਵੈ ।
ਬਾਬੇ ਜਗਾਇ ਇਸਨਾਨ ਕਰਾਵੈ । ੫ ।

### ਦੋਹਰਾ

ਸੁਨਤ ਬਚਨ ਬਿਸਮੇ[1] ਭਏ ਅਰੁ ਚਰਿਤ੍ਰ[2] ਯਹ ਦੇਖ ।
ਸੰਕਾ ਸਭ ਮਨ ਕੀ ਮਿਟੀ ਸੂਝਾ ਪੁਰਖ ਅਲਖ[3] । ੬ ।

### ਚੌਪਈ

ਜਬ ਯਹ ਬਾਤ ਖਿਜਰ-ਮੁਖ[4] ਸੁਨਾ ।
ਤਬ ਹੋਇ ਹੈਰਾਨ ਸਭਨਾ ਸਿਰ ਧੁਨਾ ।
ਹਮ ਬਾਬਾ ਜੀ ਕੀ ਮਿਤ[5] ਨਹੀਂ ਪਾਈ ।
ਮਿਥਿਆ[6] ਖਿਜਰ ਕੋ ਦਈ ਵਡਾਈ । ੭ ।
ਹੋਇ ਲਜਾਮਾਨ ਘਰ ਪੈ ਸਭ ਆਏ ।
ਸਤਗੁਰ ਨਾਵਨ ਨਦੀ ਸਿਧਾਏ ।
ਪੁਨ ਇਸਨਾਨ ਕਰ ਆਏ ਦਿਆਲ ।
ਬੁਲਾਇ ਸਭਨ ਕਹਿਓ ਬਚਨ ਰਿਸਾਲ[7] ।
ਤੁਮ[8] ਮਮ[9] ਸੇਵਕ ਸਖਾ[10] ਪਿਆਰੇ ।
ਐਸੀ ਸੰਕਾ ਮਿਥਿਆ ਮਨ ਧਾਰੇ ।
ਹਰਿ ਕੀ ਭਗਤਿ ਸਿਰੋਮਨ[11] ਸਿਧ ।
ਸਮਝੇ ਸੋ ਜਾ ਕੇ ਸਤਬੁਧ[12] । ੯ ।
ਮਿਲ ਸਭਹਨ ਚਰਨਨ ਸਿਰ ਡਾਰੇ ।
ਹੇ ਦਿਆਲ ਹਮ ਸੇਵਕ ਥਾਰੇ ।
ਭਗਤ ਸਕਤ ਸਭ ਤੁਮਰੇ ਹਾਥ ।
ਤੁਮਰ ਸਰਨ ਹਮ ਮਗਧ[13] ਅਨਾਥ । ੧੦ ।

### ਸਾਖੀ ਪੂਰਨ ਹੋਈ—੫੭ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1 ਹੈਰਾਨ । 2. ਕੌਤਕ । 3. ਜੋ ਲੇਖੇ ਵਿਚ ਨਹੀਂ ਆ ਸਕਦਾ । 4. ਵਰੁਣ ਦੇਵਤਾ ਦੇ ਮੂੰਹੋਂ । 5 ਮਿਣਤੀ, ਹੱਦ, ਕੀਮਤ । 6. ਝੂਠੇ ਤੌਰ ਤੇ, ਐਵੇਂ । 7. ਕੋਮਲ, ਨਰਮ । 8. ਤੁਸੀਂ । 9. ਮੇਰੇ । 10. ਮਿੱਤਰ । 11. ਉੱਤਮ, ਸ਼ਰੋਸ਼ਠ । 12. ਸੂਮੱਝ । 13. ਮੂਰਖ ।

## *ਆਗੇ ਸਾਖੀ ਸਤਿਗੁਰ ਕੇ ਬਚਨ ਬਿਲਾਸ ਅਰੁ ਸੇਵਕ ਸੇਵਕਾਈ ਨਿਰੂਪਣ[1] ਹੋਇਗੀ :--*

**ਦੋਹਰਾ**

ਬਚਨ ਬਿਲਾਸ ਸਤਗੁਰ ਕਰੇ ਤਾਤੇ[2] ਭਗਤ ਪ੍ਰਗਾਸ ।
ਭਗਤ ਭਾਇ ਸੇਵਕ ਲਹੇ ਭੋਗੇ ਗਿਆਨ ਬਿਲਾਸ[3] । ੧ ।

**ਚੌਪਈ**

ਜਬ ਕੇ ਪ੍ਰਭ ਕਰਤਾਰਪੁਰ ਆਏ ।
ਇਕ ਬਾਗ ਬਕਾਇਨ[4] ਤਹਾ ਲਗਾਏ ।
ਗ੍ਰਿਖਮ[5] ਰੁਤ ਦੋਪਹਰ ਕੇ ਸਮੇ ।
ਪਵਨ ਸੁਗੰਧ ਸੀਤਲ ਤਹਾ ਗਮੇ[6] ।
ਤਹਾ ਜਾਇ ਸੈਨ[7] ਪ੍ਰਭ ਕਰੇ ।
ਊਹਾ ਬਾਲਕ ਬਿਰਧ ਸਕਲ ਰਹੇ ਭਰੇ । ੨ ।
ਅਤਿ ਪ੍ਰਸੰਨ ਸਤਗਰ ਸਰੂਪ ।
ਗਿਆਨ ਭਾਨ ਪਰ ਸਕਤ ਸਰੂਰ* ।
ਬੁਢਾ[8] ਆਦਿ ਸਗਲ ਮਿਲ ਆਏ ।
ਕਰ[9] ਜੋਰ[10] ਦਿਆਲ ਕੋ ਬਿਨੈ ਸੁਨਾਏ ।
ਪ੍ਰਭ ਆਜੁ ਘਾਮ[11] ਧੂਪ ਬਹੁ ਪਰੀ ।
ਸਰਬਤ ਪੀਵੈ ਸੁਖ ਤਿਹ ਘਰੀ । ੩ ।
ਮੀਠਾ ਮਿਲੇ, ਕਰ ਸਰਬਤ ਪੀਵੈ ।
ਸੁਖੀ ਹੋਇ ਸੀਤਲ ਮਨ ਥੀਵੈ[12] ।
ਸੁਨ ਬਿਗਸ[13] ਦਿਆਲ,ਇਮ[14] ਬਚਨ ਬਖਾਨਾ[15] ।
ਹੇ ਬੁਢਾ[16] ਸਾਧਾਰਨ[17] ਮੀਤ ਪੁਰਾਨਾ । ੪ ।
ਬਿਸ ਬਿਰਛ ਬਕਾਇਣ[18] ਪਰ ਕੋਈ ਚੜ੍ਹੇ ।
ਹਲੂਣਾਂ ਦੇਇ ਪਤਾਸੇ ਝੜੇ ।
ਸਰਬਤ ਕਰ ਸਗਲੇ ਤੁਮ ਪੀਵੋ ।
ਸੀਤਲ ਹੋਇ ਸਖੀ ਮਨ ਥੀਵੋ[19] । ੫ ।

**ਦੋਹਰਾ**

ਇਨ ਸਭਹਨ ਹਾਸੀ ਸਮਝ ਸਤ ਬਚਨ ਨਹੀਂ ਮਾਨਾ ।
ਜਾਨਾ ਬਚਨ ਬਿਲਾਸ ਕਰ ਹਾਸੀ ਕੀਆ ਬਖਾਨਾ । ੬ ।

---

1. ਵਿਆਖਿਆ ਸਹਿਤ ਬਿਆਨ ਕਰਨਾ । 2. ਉਸ ਤੇ । 3. ਖੇਲ, ਕ੍ਰੀੜਾ । 4. ਡੇਕ ਨਾਂ ਦਾ ਦਰਖਤ । 5. ਗਰਮੀ ਦੀ ਰੁੱਤ । 6. ਚੇਲੇ । 7. ਸੌਣਾ । *ਇਹ ਦੋਵੇਂ ਤੁਕਾਂ ਮੂਲ ਖਰੜੇ ਤੇ ਹੈ. ਲਾਇ. ਵਿਚ ਨਹੀਂ ਹਨ । 8. ਵੇਖੋ ਨੋਟ ਨੰ: 1, 282 । 9. ਹੱਥ । 10. ਜੋੜ ਕੇ । 11. ਗਰਮੀ । 12. ਹੋਵੇ । 13. ਖੁਸ਼ ਹੋ ਕੇ । 14. ਇਉਂ । 15. ਕਿਹਾ । 16. ਵੇਖੋ ਨੋਟ ਨੰ. 1. 282 । 17. ਵੇਖੋ ਨੋਟ ਨੰ: 7, ਪੰਨਾ 3 4 । 18. ਡੇਕ ਨਾਂ ਦਾ ਦਰਖਤ । 19. ਹੋਵੇ ।

## ਚੌਪਈ

ਇਹ ਬਚਨ ਸੁਨਤ ਸਭ ਜਾਨਿਓ ਇਨ ਹਾਸਾ ।
ਕਹਾ ਬਕਾਇਣ ਝਰੇ ਪਤਾਸਾ ।
ਹਮ ਸੋਂ ਸਦਾ ਕਰੈ ਪ੍ਰਭ ਹਾਸੀ ।
ਪਰਮ ਪੁਰਖ ਹਰ-ਭਗਤ ਬਿਲਾਸੀ[1] । ੭ ।
ਜ ਨਾਂ ਸਤਗੁਰ, ਇਨ ਹਾਸੀ ਜਾਨੀ ।
ਮਾਨੇ ਪ੍ਰੇਮੀ ਭਗਤ ਬਿਨਾਨੀ ।
ਤਬ ਲਹਨਾ ਜੀ ਸੋਂ ਪ੍ਰਭੂ ਬਿਖਾਨਾ[2] ।
ਮੈਂ ਪੀਵੋਂ ਸਰਬਤ ਪੁਰਖ ਸੁਜਾਨਾ । ੮ ।
ਇਸ ਬਿਰਖ ਬਕਾਇਣ[3] ਪਰ ਤੁਮ ਚੜੇ ।
ਝੂਣੇ ਇਸੇ ਪਤਾਸਾ ਝੜੇ ।
ਕਰ ਸਰਬਤ ਮੋਂ ਕੋਂ ਪੀਲਾਵੋਂ ।
ਬਡੀ ਉਸਨਤਾ[4] ਤਨ ਸੀਰਾਵੋਂ[5] । ੯ ।
ਗੁਰ ਬਚਨ ਸੁਨਤ ਬਿਰਛ ਪਰ ਚੜੇ ।
ਹਲੂਣਾ ਦੀਆ ਪਤਾਸੇ ਝੜੇ ।
ਝੜੇ ਬਹੁਤ ਕਛੁ ਕਹੀ ਨ ਜਾਇ ।
ਪੀ ਸਰਬਤ ਸਭ ਰਹੇ ਅਘਾਇ[6] । ੧੦ ।

## ਦੋਹਰਾ

ਗੁਰ ਭਗਤਾ ਜੋ ਬਚਨ ਗੁਰ ਬਿਨ ਸੰਕਾ ਹਿਰਦੇ ਧਾਰ ।
ਮੁਕਤੁ[7] ਭੁਗਤ[8] ਸਭ ਕਛੁ ਲਹੇ ਭਵਨਿਧ[9] ਉਤਰੇ ਪਾਰ । ੧੧ ।

## ਚੌਪਈ

ਉਤਰ ਲਹਨਾ ਜੀ ਚਰਨਨ ਪਰੇ ।
ਸੀਤਲ ਸਰਬਤ ਕਰ ਆਗੇ ਧਰੇ ।
ਦਿਆਲ ਗੁਰੂ ਜੀ ਸਰਬਤ ਪੀਆ ।
ਸੀਤ-ਪ੍ਰਸਾਦਿ[10] ਨਿਜ[11] ਸੇਵਕ ਦੀਆ । ੧੨ ।
ਭੋਇ ਪ੍ਰਸੰਨ ਮੁਖ ਬਚਨ ਬਖਾਨਾ[12] ।
ਧਨ ਧਨ ਲਹਨਾ ਪੁਰਖ ਸੁਜਾਨਾ ।

---

1. ਕ੍ਰੀੜਾ ਕਰਨ ਵਾਲਾ । 2. ਕਿਹਾ । 3. ਡੇਕ ਨਾਂ ਦਾ ਦਰਖਤ । 4. ਗਰਮੀ । 5. ਠੰਢ ਪੁਚਾਓ । 6. ਤ੍ਰਿਪਤ ਹੋਏ । 7. ਮੁਕਤੀ । 8. ਦੁਨਿਆਵੀ ਪਦਾਰਥ । 9. ਸੰਸਾਰ-ਸਮੁੰਦਰ । 10. ਗੁਰੂ ਅਥਵਾ ਦੇਵਤਾ ਦਾ ਜੂਠਾ ਭੋਜਨ, ਠੰਢਾ ਭੋਜਨ । 11. ਆਪਣੇ । 12. ਕਿਹਾ ।

ਮਮ[1] ਬਰਨ ਸਤ ਕਰ ਮੁਝੇ ਪਛਾਨਾ ।
ਮੈ ਸਭ ਜਗ ਖੋਜਾ ਤੂੰ ਮਨ ਮਾਨਾ ।

**ਦੋਹਰਾ**

ਮੋਰੇ ਮਨ ਮੇਂ ਤੂੰ ਬਸੇ ਮੈ ਸਦ ਹਿਰਦੇ ਤੋਹਿ ।
ਅਭੇਦ[2] ਭਗਤ ਮੇਰੀ ਕਰੀ ਮੈ ਮਨ ਤੁਮਾਰਾ ਢੋਹ[3] ।

**ਸਾਖੀ ਪੂਰਨ ਹੋਈ**—੫੯ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਸਤਗੁਰੂ ਬਾਬੇ ਜੀ ਕੀ ਪਰਮ ਪਰਤਗਿਆ[4] ਕੀ ਜੋ ਮੈ ਬੂਝੋ ਸਭ ਕੀ ਪਰਤਗਿਆ ਦੇਖੋ ਮੇਰੇ ਬਚਨ ਕੇ ਮਾਨਨਹਾਰ ਕੋਈ ਅਉਰ ਭੀ ਹੋਵੈ ਜਗਤ ਮੋ ਰਾਮ ਨਾਮ ਕਾ ਉਪਦੇਸ ਚਲੇ ।*

## *ਏਹ ਕਥਾ ਨਿਰੂਪਨ[5] ਹੋਇਗੀ ।*

**ਦੋਹਰਾ**

ਛੇਤ੍ਰ[6] ਪਰਤਗਿਆ ਪ੍ਰਭ ਰਚਾ ਯਹ ਬਿਧ ਮਨ ਮੋ ਧਾਰ ।
ਕੋਈ ਬਚਨ ਮਾਨੇ ਸਤ ਮਮ ਜਗਬਚਨ ਚਲਾਵੈ ਸਾਰ[7] । ੧ ।
ਸਭ ਨਿਜ ਸੰਗੀ ਸੰਗ ਲੇ ਰਾਵਨੇ[8] ਨਦੀ ਕਛਾਰ[9] ।
ਬਡੋ ਜੁ ਗਹਬਰ[10] ਬਨ ਜਹਾ ਝਾੜ[11] ਕਾਇਸ[12] ਝਾਰ[13] । ੨ ।

**ਚੌਪਈ**

ਨਿਜ ਸੰਗੀ ਪ੍ਰਭ ਸਗਲ ਬੁਲਾਏ ।
ਸਭ ਭਏ ਇਕਤ੍ਰ ਕਰਤਾਰਪੁਰ ਆਏ ।
ਭਈ ਪ੍ਰਭਾਤ ਸਭ ਕੋ ਲੇ ਸੰਗ ।
ਚਲੇ ਨਦੀ ਕਛਾਰ ਪ੍ਰਤਗਿਆ ਰੰਗ । ੩ ।

**ਰਸਾਵਲ ਛੰਦ**

ਸੰਗਤ ਕੋ ਸੰਗ ਧਾਰ ਕੇ[14] ਨਦੀ ਕਛਾਰ[15] ਕੋ ਚਲੇ ।
ਮਾਇ ਚਰਿਤ੍ਰ ਧਾਰ ਕੇ ਦਿਖਾਇ ਭਾਇ ਸਭ ਛਲੇ ।

---

1. ਮੇਰਾ । 2. ਭੇਦ ਰਹਿਤ । 3. ਪਹੁੰਚ । 4. ਦ੍ਰਿੜ ਨਿਸ਼ਚਾ । 5. ਵਿਆਖਿਆ ਸਹਿਤ ਬਿਆਨ ਕਰਨਾ । 6. ਪਰਤਗਿਆ ਦਾ ਛੇਤ੍ਰ । 7. ਸਰੇਸ਼ਟ, ਪਰਮ । 8. ਗਏ । 9. ਨਦੀ ਦੇ ਕਿਨਾਰੇ ਦਾ ਇਲਾਕਾ । 10. ਬਹੁਤ ਸੰਘਣਾ । 11. ਬ੍ਰਿਛਾ, ਝਾੜ । 12. ਝਗੜਾ । 13. ਝਾੜ । 14. ਲੈ ਕੇ । 15. ਨਦੀ ਦੇ ਕਿਨਾਰੇ ਦਾ ਇਲਾਕਾ । 16. ਮਾਇਆ ਦਾ ।

ਸਤਗੁਰ ਬਚਨ ਕਠਾਰ[1] ਗਿਆਨ ਸੂਰ ਸੀਸ ਪਰ ਝਲੇ[2] ।
ਜੀਵਤ ਮੂਆ, ਮੁਕਤ ਹੂਆ ਸੇਵੰਤ[3] ਸਿਧ ਦਰ ਖਲੇ । ੪ ।

### ਅੜਿਲ

ਲੇ ਸਗਲੀ ਸੰਗਤ ਸੰਗ ਦਿਆਲ ਬਨ ਮੋ ਗਏ ।
ਸਭਹਨ ਦੇਖਾ ਚਲਤ[4] ਬਹੁਤ ਪੈਸੇ ਪਏ ।
ਕੇਤੇ ਆ ਬਟੋਰ[5] ਲੀਏ ਬਾਧ ਪੋਟ[6] ਸਿਰ ਪਰ ਧਰੀ ।
ਹੋ ਚਲੇ ਬੰਧ ਲੇ ਪੋਟ ਸਭੀ ਉਸ ਹੀ ਘਰੀ । ੫ ।

### ਤੋਮਰ ਛੰਦ

ਪੁਨ ਚਲੇ ਆਗੇ ਦਿਆਲ ।
ਜੁ ਰਹੇ ਸੰਗ ਸੁ ਨਾਲ ।
ਤਹਾ ਦੇਖ ਸਭ ਭਏ ਖੜੇ ।
ਮੁਹਰਾ ਰੁਪਜੇ ਪੜੇ ।

### ਦੋਹਰਾ

ਬਹੁਤੀ ਮਾਇਆ ਦੇਖ ਕਰ ਸਭ ਜਨ ਭਏ ਅਧੀਰ[7] ।
ਬੰਧ ਬੰਧ ਪੋਟਾ[8] ਲੇ ਚਲੇ ਰਹੀ ਨ ਕਾਹੂ ਧੀਰ । ੭ ।

### ਦੋਹਰਾ

ਸਿਲਾ ਅਲੂਣੀ ਗੁਰਬਚਨ ਗੁਰਮੁਖ ਚਾਟੇ ਕੋਇ ।
ਗੁਰ ਬਚਨ ਸਿੰਧ[9] ਟੁਬਕੀ ਲਏ ਰਤਨ ਮੁਕਤ ਲਏ ਸੋਇ । ੮ ।

### ਚੌਪਈ

ਚਲੇ ਆਗੇ ਬਾਬਾ ਲਹਨਾ ਜੀ ਸੰਗ ।
ਬਾਲਾ[10] ਬੁਢਾ[11] ਸਾਧਾਰਨ[12] ਰੰਗ ।
ਦੇਖਾ ਮੈਦਾਨ ਚਿਖਾ ਤਹ ਬਨੀ ।
ਮਿਰਤਕ ਦੇਖਾ ਲਕਰੀ ਚਿਨੀ । ੯ ।
ਭਇਆਨਕ ਚਰਿਤ੍ਰ ਦੇਖ ਸਕੁਚਾਨੇ[13] ।
ਈਹਾ ਚਿਖਾ ਬਨਾਇ ਮਿਰਤਕ ਕਿਨ ਆਨੇ ।
ਬਾਬਾ ਜੀ ਤਹ ਆਇ ਭਏ ਠਾਢੇ[14] ।
ਦੇਖ ਭਇਆਨਕ ਸਭ ਮਨ ਭੈ[15] ਬਾਢੇ[15] । ੧੦ ।
ਤਹਾ ਦਿਆਲ ਬਚਨ ਮੁਖ ਭਾਖਾ[16] ।
ਸਾਧਾਰਨ ਬਾਲੇ ਕੋ ਆਖਾ ।
ਏਹੁ ਜੋ ਮਿਰਤਕ ਚਿਖਾ ਮੋ ਆਹਿ ।
ਤੁਮ ਸਭ ਇਸ ਕੋ ਲੀਜੈ ਖਾਇ ।

---

1. ਕੁਠਾਲੀ । 2. ਚਮਕੇ । 3. ਸੇਵਾ ਕਰਨਾ । 4. ਚਰਿਤ੍ਰ ।5 ਇਕੱਠੇ ਕਰਨਾ । 6. ਪੋਟਲੀ. ਪਿੰਡ । 7. ਬੇਚੈਨ । 8. ਪੰਡਾਂ । 9 ਸਮੁੰਦਰ । 10. ਦੇਖੋ ਨੋਟ ਨੰ: 1, ਪੰਨਾ 282 । 11. ਦੇਖੋ ਨੋਟ ਨੰ: 1, ਪੰਨਾ 282 । 12. ਦੇਖੋ ਨੋਟ ਨੰ: 1. ਪੰਨਾ 282 । 13 ਝਿਝਕੇ । 14. ਖੜੇ ਹੋ ਗਏ । 15 ਡਰ ਵਧਿਆ । 16. ਕਿਹਾ ।

ਸੁਨ ਕਰ ਬਚਨ ਸਕਲ ਸੁਕਚਾਨੇ[1] ।
ਤਬ ਭਾਈ ਬੁਢੇ[2] ਯਹ ਬਿਨੇ[3] ਬਖਾਨੇ[3] ।
ਹੇ ਪ੍ਰਭ ਮਿਰਤਕ ਕੈਸੇ ਕੋਈ ਖਾਵੈ ।
ਮਿਰਤਕ ਕੌ ਦੇਖੇ ਭੈ ਮਨ ਆਵੈ । ੧੨ ।

### ਸੋਰਠਾ

ਮਾਨੁਖ ਮਾਨੁਖ ਨਹੀਂ ਖਾਇ, ਇਹੁ ਕਾਮ ਅਤ ਕਠਨ ਹੈ ।
ਨਹੀ ਸੁਨਿਆ ਜਗ ਆਇ, ਮਾਨੁਖ ਮਾਸ ਮਾਨੁਖ ਭਖ[4] । ੧੩ ।

### ਚੌਪਈ

ਸਤਿਗੁਰ ਦਿਆਲ ਬਚਨ ਇਮ ਕਹਾ ।
ਇਹੀ ਕਾਮ ਮੁਹਿ ਕਰਨਾ ਰਹਾ ।
ਇਸੀ ਕਾਰਜ ਕੋ ਮੈ ਈਹਾ ਆਇਆ ।
ਅਰੁ ਸਭ ਸੰਗੀ ਮੈ ਸੰਗ ਲੇ ਆਇਆ । ੧੪ ।
ਜੋ ਸਭ ਅਧਕਾਰੀ ਧਨ ਕੋ ਆਏ ।
ਲੇ ਸਿਰ ਪੋਟ[5] ਸਭ ਘਰ ਕੋ ਧਾਏ[6] ।
ਜੋ ਮੇਰਾ ਪ੍ਰੇਮੀ ਸੋ ਮੋ ਸੰਗ ਰਹਾ ।
ਮੋ ਮਨ ਬਿਚਾਰ ਤੁਮ ਕੋ ਤਬ ਕਹਾ । ੧੫ ।
ਯਹੀ ਕਾਮ ਕਰਨਾ ਮੈ ਭਾਈ ।
ਮਨ ਬਚਨ ਮਾਨ ਇਸ ਲੇਵੋ ਖਾਈ ।
ਜੋ ਇਸ ਖਾਇ ਸੋਈ ਸਿਖ ਹਮਾਰਾ ।
ਇਸੀ ਕਾਮ ਕੌ ਮੈ ਪ੍ਰਣ ਧਾਰਾ । ੧੬ ।

### ਦੋਹਰਾ

ਸੰਤ ਕੀ ਮਾਇਆ ਅਤ ਬਡੀ ਬਸ ਕਰੇ ਮਨੋਹਰ ਰਾਮੁ ।
ਮਾਨੁਖ ਕੀ ਕਹੁ ਕਿਆ ਸਕਤ ਨਹੀ ਦੇਵ[7] ਅਸੁਰ[8] ਕੋ ਕਾਮੁ । ੧੭ ।

### ਚੌਪਈ

ਸਭ ਸੁਨ ਯਹ ਕਾਮ ਸਿਥਲ-ਮਤ[9] ਭਏ ।
ਲੇ ਓਟ ਜੰਗਲ ਮੋ ਠਾਢੇ ਭਏ[10] ।
ਭਏ ਠਾਢੇ ਬਾਬਾ ਜੀ ਢਿਗ[11] ਦੇਖੇ ।
ਇਹੁ ਕਾਰਜ ਕਿਮ ਹੋਇ ਬਸੇਖੈ[12] । ੧੮ ।

---

1. ਝਿਬਕੇ । 2 ਦੇਖੋ ਨੋਟ ਨੰ: 8, ਪੰਨਾ 451 । 3 ਬੇਨਤੀ ਕੀਤੀ । 4. ਖਾਵੇ । 5. ਖੰਡਾਂ । 6. ਭੁੱਜ ਗਏ । 7. ਦੇਵਤਾ । 8. ਦੈਂਤ । 9. ਸੋਚ-ਸ਼ਕਤੀ ਤੋਂ ਹੀਣ । 10. ਖਲੋ ਗਏ । 11. ਕੋਲੇ, ਪਾਸ, ਵੱਲ । 12. ਵਿਸ਼ੇਸ਼ ਕਰਕੇ ।

ਤਬ ਲਹਨਾ ਜੀ ਕੋ ਕਹਾ ਦਿਆਲ ।
ਮਮ ਬਚਨ ਸਤ ਕੀਜੇ ਤਤਕਾਲ ।
ਇਸ ਮਿਰਤਕ ਕੋ ਭਛਨ[1] ਕਰੋ ।
ਕਛੁ ਮਨ ਮੋ ਸੰਕਾ ਮਤ ਧਰੋ । ੧੯ ।

ਸੁਨ ਬਚਨ ਮਗਨ ਲਹਨਾ ਜੀ ਭਏ ।
ਜਾਇ ਚਿਖਾ ਪਰ ਠਾਢੇ ਭਏ[2] ।
ਲਕੜੀ ਫੇਕ ਦੂਰ ਸਭ ਡਾਰੀ ।
ਕਰ[3] ਜੋੜ ਸਤਗੁਰ ਸੋ ਬਿਨਤੀ ਧਾਰੀ । ੨੦ ।

ਜਹਾ ਸੋ ਕਹੀਏ ਤਾਂ ਸਿਉ ਖਾਉ ।
ਸਤਗੁਰ ਬਚਨ ਬਲਿਹਾਰੇ ਜਾਉ ।
ਆਗਿਆਕਾਰੀ ਸੀਸ ਸੋ ਖਾਉ ।
ਸੀਘਰ ਖਾਉ ਦੇਰ ਮਤ ਲਾਉ । ੨੧ ।

## ਸੋਰਠਾ

ਮਿਰਤਕ ਮੁਖ ਖੱਫਨ ਉਤਾਰ ਲਹਿਨਾ ਜੀ ਦੇਖਾ ਚਲਿਤ[4] ।
ਥੇ ਬਾਬਾ ਜੀ ਸੁਖਸਾਰ[5] ਉਠ ਬੈਠੇ ਬਿਗਸਤ[6] ਭਏ । ੨੨ ।

## ਚੌਪਈ

ਚਿਖਾ ਮ੍ਰਿਤਕ[7] ਤਹਾ ਭਏ ਅਲੋਪ ।
ਸੰਤ ਚਰਿਤ੍ਰ ਬੂਝੇ ਕੋ ਗੋਪ ।
ਕਰ[8] ਜੋੜ ਸਨਮੁਖ[9] ਲਹਨਾ ਜੀ ਖਲੇ ।
ਲਿਖੀ ਮੂਰਤ ਪ੍ਰੇਮ, ਭੀਤ ਪਰ ਭਲੇ । ੨੩ ।
ਦੇਖ ਦਿਆਲ ਬਰ[10] ਬਚਨ ਬਖਾਨਾ ।
ਧੰਨੁ ਧੰਨੁ ਪੁਰਖਾ ਪਰਮ ਸੁਜਾਨਾ[11] ।
ਤੈ ਅਭੇਦ[12] ਮਤ ਮੋ* ਕੋ ਬੂਝਾ ।
ਤੁਮ ਮੋਹਿ ਜਗ ਖੋਜਤ ਇਕ ਸੂਝਾ[13] । ੨੪ ।
ਮੈ ਖੋਜਿਆ ਸਭ ਜਗੁ ਇਸ ਹੀ ਕਾਰਨ ।
ਸੰਕਲਪ ਰਹੇ ਮਨ ਗੁਰ ਕੋ ਧਾਰਨ ।
ਅਰ ਗੋਰਖ ਨਾਥ ਜੀ ਮੋ ਸੋ ਕਹੀ ।
ਜਿਸ ਤੁਮ ਗੁਰ ਧਾਰੋ ਸੋ ਜਗ ਕੋ ਨਹੀ । ੨੫ ।

1. ਖਾਣਾ । 2. ਖੜ੍ਹੇ ਹੋ ਗਏ । 3. ਹੱਥ । 4. ਚਲਿਤ, ਕੌਤਕ । 5. ਸ਼ਾਇਦ 'ਸੁਖਸਾਲ' ਭਾਵ ਸੁਖਾ ਦਾ ਘਰ । 6. ਖੁਸ਼ । 7. ਚਿਖਾ ਅਤੇ ਲੋਥ । 8. ਹੱਥ । 9. ਸਾਹਮਣੇ । 10. ਉੱਤਮ । 11. ਸੁਗਿਆਨੀ । 12. ਭੇਦ ਰਹਿਤ । 13. ਦਖਾਈ ਦਿੱਤਾ । *ਭਾਸ਼ਾ ਵਿਭਾਗ ਵਾਲੇ ਖਰੜੇ ਵਿਚ 'ਤੋ' ਹੈ ।

ਤੁਮਰਾ ਗੁਰ ਤੁਮ ਅੰਗ ਤੇ ਹੋਇ ।
ਮਮ ਬਚਨ ਸਤ ਹੋਵੈਗਾ ਸੋਇ।
ਕਰ ਪ੍ਰੇਮ ਪ੍ਰਤੀਤ ਮੋ ਕੋ ਤੁਮ ਜਾਨਾ ।
ਸਭ ਜਗ ਮੋ ਤੂੰ ਮੇਰੇ ਮਨ ਮਾਨਾ । ੨੬ ।

**ਦੋਹਰਾ**

ਤੁਮ ਸਮਾਨ ਜਗ ਕੋ ਨਹੀ ਪ੍ਰੇਮ-ਪ੍ਰਤੀਤ ਦ੍ਰਿੜ-ਭਗਤ ।
ਤੁਮ ਕਠਨ ਬਚਨ ਮਮ ਸਤ ਕਰਾ ਧਨ ਪੂਰਨ ਪੁਰਖ ਸਭ ਸਕਤ । ੨੭ ।

**ਚੌਪਈ**

ਸੁਨ ਬਚਨ ਲਹਨਾ ਇਕ[1] ਟਕ ਭਏ[1] ।
ਮਨ ਚਿਤ ਪ੍ਰੇਮ-ਸਿੰਧ[2] ਬਹ ਗਏ ।
ਤਤ[3] ਪਰਕਿਰਤ[4] ਇੰਦਰੀ[5] ਨਹੀ ਚਲੇ ।
ਭਈ ਲੀਨ ਸੁਰਤ ਸਰੀਰ ਸਿੰਧ ਢੁਲ ਮਿਲੇ । ੨੮ ।
ਦੇਖ ਅਵਸਥਾ[6] ਬਾਬਾ ਮਗਨਾਨੇ[7] ।
ਅਛਲ ਅਛੇਦ ਅਭੇਦ ਪਛਾਨੇ ।
ਹੋਇ ਪਰਮ ਦਿਆਲ ਸਤਗੁਰ ਜੀ ਬੋਲੇ ।
ਅਮ੍ਰਿਤ ਬਚਨ ਭਗਤ ਝਕਝੋਲੇ[8] । ੨੯ ।
ਉਠੇ ਦਿਆਲ ਲੀਏ ਅੰਕ[9] ਲਗਾਇ ।
ਕਹੇ ਸੁੰਦਰ ਬਚਨ ਪ੍ਰੇਮ ਕੇ ਭਾਇ ।
ਅਬ ਤੂੰ ਮੇਰੇ ਅੰਗ ਤੇ ਭਇਆ ।
ਤੁਮ ਲਹਨ ਮੈ ਦੇਨ[10] ਦਇਆ । ੩੦ ।
ਅਬ ਗੁਰੂ ਅੰਗਤ ਜਗ ਨਾਮੁ ਤੁਮਾਰਾ ।
ਮੈ ਅਪਨਾ ਗੁਰ ਤੁਮ ਕੋ ਧਾਰਾ ।
ਮੈ ਤੇਰਾ ਗੁਰੂ ਤੂੰ ਮੇਰਾ ਗੁਰੂ ।
ਭਏ ਏਕ ਮੇਕ ਨਿਕਟਿ ਨਹੀ ਦੂਰਿ । ੩੧ ।

**ਦੋਹਰਾ**

ਪ੍ਰੇਮ ਪ੍ਰਤੀਤ ਕੀ ਰੀਤ ਯਹ ਭੇਦ ਅਭੇਦ ਮਿਟ ਜਾਇ ।
ਢਲ[11] ਸਲਤਾ[12] ਸਾਗਰ ਮਿਲੀ ਸਾਗਰ ਸਿੰਧ ਕਹਾਇ । ੩੨ ।

---

1 ਏਕਾਗਰ ਹੋ ਗਏ । 2. ਪਿਆਰ-ਸਾਗਰ । 3 ਅਨਾਸਰ (ਪ੍ਰਿਥਵੀ ਜਲ, ਪਵਨ, ਅਗਨਿ ਅਤੇ ਆਕਾਸ) । 4. ਤੱਤਾਂ ਦੇ ਅਸਰ ਤੋਂ ਪੈਦਾ ਹੋਏ ਗੁਣ । 5. ਉਹ ਸ਼ਕਤੀ ਜਿਸ ਨਾਲ ਬਾਹਰਲੇ ਵਿਸ਼ਿਆਂ ਦਾ ਗਿਆਨ ਪ੍ਰਾਪਤ ਹੁੰਦਾ ਹੈ। ਵਿਦਵਾਨਾਂ ਨੇ ਇੰਦ੍ਰੀਆ ਦੇ ਦੋ ਭਾਗ ਕੀਤੇ ਹਨ —ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆ । ਕਈਆਂ ਨੇ ਇਨ੍ਹਾਂ ਨਾਲ ਅੰਤੋਹਕਰਣ ਮਿਲਾਕੇ ਗਿਆਰਾਂ ਇੰਦ੍ਰੀਆਂ ਲਿਖੀਆ ਹਨ । ਇਨ੍ਹਾਂ ਸਭ ਦਾ ਆਧਾਰ ਪ੍ਰਕ੍ਰਿਤਿਆਂ ਹਨ । 6. ਹਾਲ । 7. ਖੁਸ਼ ਹੋਏ । 8. ਤਰ ਕੀਤ ਹੋਏ । 9. ਅੰਗ, ਸ਼ਰੀਰ । 10. ਜੋ ਦੇਣਾ ਸੀ। 11. ਰਿੜ ਕੇ, ਬਹਿ ਕੇ । 12. ਸਰਿਤਾ, ਨਦੀ ।

**ਚੌਪਈ**

ਬਹੁ ਸੋਭਾ ਬਚਨ ਕਹੇ ਪ੍ਰਭ ਦਿਆਲ ।
ਗੁਰੂ ਅੰਗਤ ਜੀ ਲੀਨੋ ਨਾਲ ।
ਪੁਨ ਬਾਲਾ[1], ਬੁਢਾ[2], ਸਾਧਾਰਨ[3] ਮਿਲੇ ।
ਭਏ ਅਤ ਪਰਸੰਨ ਨਿਜ ਗ੍ਰਹ ਕੋ ਚਲੇ । ੩੩ ।
ਗੁਰੂ ਬਾਬਾ ਜੀ ਘਰ ਮੋ ਜਬ ਆਏ ।
ਸਭ ਅੰਗੀ ਸੰਗੀ ਲੀਏ ਬਲਾਏ ।
ਸਭ ਕੋ ਕਹਾ ਇਹੁ ਬਚਨ ਪੁਕਾਰਾ ।
ਮੈਂ ਗੁਰੂ ਅੰਗਤ ਜੀ ਗੁਰ ਧਾਰਾ । ੩੪ ।
ਤੁਮ ਨਮਸਕਾਰ ਮਮ ਗਰ ਕੋ ਕਰੋ ।
ਕਰ ਮਨ ਪ੍ਰੀਤ ਚਰਨਨ ਸਿਰ ਧਰੋ ।
ਕਰ ਪ੍ਰੇਮ ਪ੍ਰੀਤ ਸਭਹਨ ਸਿਰ ਨਿਆਇਆ[4] ।
ਬਡੇ ਭਾਗ ਜਿਨ ਦਰਸਨ ਪਾਇਆ । ੩੫ ।
ਗੁਰੂ ਅੰਗਤ ਜੀ ਕੋ ਬਾਬਾ ਜੀ ਕਹਾ ।
ਗ੍ਰਹ ਲੋਕ ਬੁਲਾਇ ਬਸੋ ਸਭ ਈਹਾ ।
ਖਡੂਰ ਬਸੇ ਤੁਮਰੇ ਸਸੁਰਾਰ ।
ਤਹਾ ਬਸੋ ਨਿਕਟਿ ਹੋਵੈ ਸੁਖਸਾਰ[5] । ੩੬ ।

**ਦੋਹਰਾ**

ਜਬ ਗੁਰੁ ਸਿਖ ਕੀ ਸਿੰਧ ਮੋ ਝਲਤ ਪ੍ਰੇਮ ਬਿਆਰ[6] ।
ਮਾਨੁਖ ਦੇਹ ਭਵ ਨਾਉ ਹੈ ਲਗਤ ਬਿਆਰ ਹੋਇ ਪਾਰ । ੩੭ ।
ਸੇਵਕ ਸੁਆਮੀ ਏਕ ਮੇਕ ਭੇਦ ਭਾਵ ਨਹੀ ਕੋਇ ।
ਜਾ ਕੋ ਪ੍ਰੇਮ ਪ੍ਰਕਾਸ ਹੋਇ ਇਹ ਬਿਧ[7] ਬੂਝੈ ਸੋਇ । ੩੮ ।
ਇਹ ਲੀਲਾ ਸਤਗੁਰ ਦਿਆਲ ਕੀ ਪੜੇ ਸਿਖ ਸਖਸਾਰ ।
ਕਰ ਭਾਉ ਭਗਤ ਹਿਰਦੇ ਧਰੇ ਭਵ ਸਾਗਰ ਉਤਰੇ ਪਾਰ । ੩੯ ।

**ਸਾਖੀ ਪੂਰਨ ਹੋਈ—੫੯**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

1. ਦੇਖੋ ਨੋਟ ਨੰ: 2 ਪੰਨਾ 282 । 2. ਦੇਖੋ ਨੋਟ ਨੰ 1, ਪੰਨਾ 282 । 3. ਦੇਖੋ ਨੋਟ ਨੰ: 8, ਪੰਨਾ 282 । 4 ਨਿਵਾਇਆ । 5 ਸਖਸ਼ਾਲ, ਸਖਾਂ ਦਾ ਘਰ । 6. ਹਵਾ । 7. ਹਾਲਤ, ਜੁਗਤ ।

*ਆਗੇ ਸਾਖੀ ਸੀ ਗੁਰੂ ਬਾਬਾ ਜੀ ਗੁਰੂ ਅੰਗਤ ਜੀ ਕੋ ਖਡੂਰ ਬਸੋ ਬਾਸ[1] ਕੀ ਆਗਿਆ ਕੀਈ । ਤੁਮਾਰੇ ਸੁਸਰਾੜ[2] ਖਡੂਰ ਮੋ ਹੈ, ਕਬੀਲਾ ਕੇ ਲੋਕ ਬੁਲਾਵੋ, ਹਮਾਰੇ ਨਿਕਟ ਬਸੋ ਅਰੁ ਆਪ ਭੀ ਖਡੂਰ ਮੋ ਬਿਰਾਜੋ । ਮਾਈ ਭਿਰਾਈ[3] ਕੇ ਘਰ ਮੇਰਾ ਸਿੰਘਾਸਨ ਹੈ ਉਸ ਪਰ ਬਿਰਾਜੋ । ਸੋ ਕਥਾ ਨਿਰੂਪਨ[4] ਹੋਇਗੀ :—*

**ਦੋਹਰਾ**

ਗੁਰੂ ਬਾਬਾ ਜੀ ਆਗਿਆ ਕਰੀ, ਪੁਰਖਾ ਖਡੂਰ ਤੁਮ ਜਾਇ ।
ਗ੍ਰਹ-ਲੋਕ ਬੁਲਾਵੋ ਤਹਾ ਰਹੋ, ਮਮ ਸਮੀਪ[5] ਸੁਖ ਭਾਇ । ੧ ।
ਮਾਈ ਭਿਰਾਈ ਘਰ ਜਾਉ ਤੁਮ, ਤਹਾ ਰਹੇ ਸਿੰਘਾਸਨ ਮੋਰ ।
ਜਾਇ ਬਿਰਾਜੋ ਤਹਾ ਪਰ, ਭਈ ਜਗਤ ਗੁਰਾਈ ਤੋਰ । ੨ ।
ਮੈ ਭਗਤ ਅਭੇਦ ਤੋ ਕੋ ਦਈ ਤੁਮ ਜਾਨਤ ਹੋ ਮਮ[6] ਰੂਪ ।
ਮਮ ਭਗਤ ਭਾਉ ਤਾ ਕੇ ਰਿਦੇ ਪਰਵਲਤ ਸਦਾ ਅਨੂਪ । ੩ ।

**ਚੌਪਈ**

ਲੇ ਆਗਿਆ ਪ੍ਰਭ ਚਲੇ ਦਿਆਲ ।
ਭਗਤ ਸਕਤ ਨਾਮ-ਧਨ ਨਾਲ ।
ਮਾਈ ਗ੍ਰਹ ਜਾਇ ਭਏ ਜਬ ਪ੍ਰਾਪਤ ।
ਵੋ ਨਿਸ ਦਿਨ ਸੰਤ ਰੂਪ ਮਨ ਜਾਪਤ* ।
ਦੇਖ ਦਰਸ ਚਰਨਨ ਪਰ ਪਰੀ ।
ਭਈ ਅਨੰਦ ਮਗਨ ਤਿਹ ਘਰੀ ।
ਜਾਨਾ ਨੀਉ[7] ਭਗਤ ਗੁਰ ਰਾਖੀ ।
ਅਬ ਹੋਇ ਪ੍ਰਕਾਸ ਨਾਮ ਜਗ ਸਾਖੀ । ੫ ।

---

1. ਰਹਿਣ । 2. ਸਹੁਰੇ । 3. ਖਡੂਰ ਨਿਵਾਸੀ ਖਹਿਰੇ ਗੋਤ ਦੇ ਜੱਟ ਮਹਿਮੇ ਦੀ ਇਸਤ੍ਰੀ ਜੋ ਵੱਡੀ ਧਰਮਾਤਮਾ ਸੀ । ਇਹ ਸ੍ਰੀ ਗੁਰੂ ਅੰਗਦ ਜੀ ਦੀ ਸੇਵਾ ਪ੍ਰੇਮ ਭਾਵ ਨਾਲ ਕਰਦੀ ਸੀ ਅਤੇ ਸਤਿਗੁਰੂ ਦੇ ਹੁਕਮ ਅਨੁਸਾਰ ਪਾਉ ਭਰ ਦੀ ਅਲੂਣੀ ਅਤੇ ਰੁਖੀ ਰੋਟੀ ਪਕਾ ਕੇ ਨਿੱਤ ਗੁਰੂ ਸਾਹਿਬ ਨੂੰ ਅਰਪਦੀ ਸੀ, ਜਿਸ ਦੇ ਅਧਾਰ ਗੁਰੂ ਅੰਗਦ ਦੇਵ ਅਠ ਪਹਿਰ ਗੁਜ਼ਾਰਦੇ ਸਨ । 4. ਵਿਆਖਿਆ ਸਹਿਤ ਬਿਆਨ ਕਰਨਾ । 5. ਨੇੜੇ, ਪਾਸ । 6. ਮੇਰਾ । 7. ਬੁਨਿਆਦ, ਨੀਂਹ ।

ਸਿੰਘਾਸਨ ਬਾਬੇ ਤਾ ਲਿਆਈ ।
ਗੁਰੂ ਅੰਗਤ ਜੀ ਕੋ ਤਾ ਪਰ ਬੈਠਾਈ ।
ਕਰ ਪਰਦਖਨਾ ਪੂਜਨ ਕੀਨਾ ।
ਗੁਰੂ ਅੰਗਤ ਬਾਬਾ ਜੀ ਤਿਨ ਚੀਨਾ[1] । ੬ ।
ਨਿਸ ਦਿਨ ਸੇਵਾ ਗੁਰ ਕੀ ਕਰੇ ।
ਨਾਨਕ ਅੰਗਤ ਭੇਦ ਨ ਧਰੇ ।
ਮਾਤਾ[2] ਖੀਵੀ[2] ਖਡੂਰ ਮੋ ਆਈ ।
ਪਿਤਾ-ਗ੍ਰਿਹ ਮੋ ਸੁਖ ਬਾਸ ਕਰਾਈ । ੭ ।

### ਦੋਹਰਾ

ਪਿਤਾ-ਗ੍ਰਿਹ ਮੋ ਬਾਸ ਕੀਆ ਕਰੇ ਸੇਵਾ ਪਤ[3] ਚਿਤ ਲਾਇ ।

ਖਾਨ ਪਾਨ ਅਤ ਪ੍ਰੀਤ ਜੁਤ ਸਤਗੁਰ ਪਹਿ ਦੇਹਿ ਪਠਾਇ । ੮ ।

### ਚੌਪਈ

ਮਾਤਾ ਖੀਵੀ* ਪਤ-ਬ੍ਰਤ[4] ਪ੍ਰਧਾਨ ।
ਤਾ[5] ਸਮਾਨ ਨਹੀ ਜਗ ਕੋਊ ਆਨ[6] ।
ਜਾਕੀ ਭਗਤ ਸਤਗੁਰ ਮਨ ਮਾਨੀ ।
ਪਤ ਕੋ ਪਾਰ ਬ੍ਰਹਮ ਮਨ ਜਾਨੀ* । । ੯ ।
ਇਛਿਆ ਭੋਜਨ ਨਿਤਪ੍ਰਤ ਪਹੁਚਾਵੈ ।
ਆਗਿਆ ਹੋਇ ਤਬ ਦਰਸਨ ਆਵੈ ।
ਹਿਰਦੇ ਧਿਆਨ ਦਰਸ ਪ੍ਰਭ ਦੇਖੇ ।
ਆਨ ਸੰਕਲਪ ਨ ਮਨ ਮੋ ਲੇਖੇ[7] । ੧੦ ।
ਜਬ ਸਤਗੁਰ ਖਡੂਰ ਕੋ ਆਏ ।
ਤਬ ਬਾਬਾ ਜੀ ਇਹ ਬਚਨ ਸੁਣਾਏ ।
ਹੇ ਪੁਰਖਾ ਜੀ ਖਡੂਰ ਤੁਮ ਰਹੋ ।
ਨਿਕਟ ਦੂਰ ਭੇਦ ਮਤ ਗਹੋ । ੧੧ ।
ਈਹਾ ਬਹੁੜ ਕਬਹੁ ਮਤ ਆਵੋ ।
ਆਵਨ ਜਾਵਨ ਕਾ ਭੇਦੁ ਚੁਕਾਵੋ ।
ਪਰਵਿਰਤ[8] ਮਿਲਨ ਜਬ ਸਰਧਾ ਹੋਇ ।
ਮੈਂ ਊਹਾ ਆਇ ਮਿਲੋ ਤਬ ਤੋਹ । ੧੨ ।

1. ਪਛਾਣਿਆ । 2. ਗੁਰੂ ਅੰਗਦ ਦੇਵ ਜੀ ਦੀ ਮਹਿਲਾ (ਘਰ ਵਾਲੀ) ਜੋ ਖਡੂਰ ਨਿਵਾਸੀ ਦੇਵੀ ਚੰਦ ਖਤ੍ਰੀ ਦੀ ਸਪੁਤਰੀ ਸੀ ਜਿਸ ਦਾ ਵਿਆਹ ਲਹਿਣਾ ਜੀ ਨਾਲ ਸੰਮਤ ੧੫੭੬ ਵਿੱਚ ਹੋਇਆ । 3. ਪਤੀ । *ਰੋ. ਲ. ਵਿਚ ਖੀਵਾ ਇਹ ਤੁਕ ਰੋ. ਲ. ਤੋਂ ਲਈ ਗਈ ਹੈ । ਮੂਲ ਖਰੜੇ ਵਿਚ ਨਹੀਂ ਸੀ । 4. ਪਤੀ ਦੀ ਅਨਨਯ ਭਗਤੀ । 5. ਉਸ । 6. ਹੋਰ (ਵਸਤ) । 7. ਹਿਸਾਬ ਵਿੱਚ ਲਿਆਵੇ । 8. ਮਨ ਕਰਕੇ ।

### ਦੋਹਰਾ

ਪ੍ਰੀਤਮ ਪ੍ਰੇਮੀ ਸਿੰਧ ਸਮ ਚਲਤ ਬਿਆਰ[2] ਜਬ ਪ੍ਰੇਮ ।
ਹੋਇ ਲਹਰ ਤਰੰਗ ਪੁਨ ਜਲ ਮਿਲੇ ਹੋਇ ਸਦਾ ਸਦ ਨੇਮ । ੧੩ ।

### ਚੌਪਈ

ਕੇਤਕ[2] ਕਾਲ ਜਬ ਭਇਆ ਬਿਤੀਤ ।
ਦਹੂ ਠੌਰ ਉਕਲਾਨੇ[3] ਚੀਤ ।
ਗੁਰੂ ਬਾਬਾ ਜੀ ਖਡੂਰ ਚਲ ਆਏ ।
ਗੁਰ ਅੰਗਤ ਆਗੇ ਲੇਨੇ ਆਏ । ੧੪ ।
ਗੁਰੂ ਅੰਗਤ ਦਰਸਨ ਦੇਖ ਸੁਖ ਮਾਨੇ ।
ਜਿਮ ਰਵਿ ਉਦੇ ਕਮਲ ਬਿਗਸਾਨੇ ।
ਅੰਕਮਾਲ[4] ਕੀਨਾ ਗੁਰ ਦਿਆਲ ।
ਜਿਮ ਚੰਦ ਕੁਮਦਨੀ[5] ਨਿਰਖ ਨਿਹਾਲ । ੧੫ ।
ਬਾਹਰ ਖਡੂਰ ਪ੍ਰਭ ਭਏ[6] ਅਸੀਨ[6] ।
ਗੁਹ-ਲੋਕ ਆਵਨ ਕਾ ਪੂਛਨ ਕੀਨ ।
ਸੁਨ ਮਾਤਾ[7] ਖੀਵੀ[7] ਦਰਸਨ ਆਈ ।
ਪਰਮ ਪਦਾਰਥ ਗੁਰ ਦਰਸਨ ਪਾਈ । ੧੬ ।
ਕ੍ਰਿਪਾਵੰਤ[8] ਬਾਬਾ ਜੀ ਭਏ ।
ਹੇ ਪੁਰਖਾ ਕਹੁ ਸੰਤਤ[9] ਕਿਆ* ਅਹੇ ।
ਗੁਰ ਅੰਗਤ ਜੀ ਤਬ ਬਿਨੇ ਬਖਾਨੇ ।
ਨਹੀ ਸੰਤਤ ਜਗ ਹਮਰੇ ਮਨ ਮਾਨੇ । ੧੭ ।

### ਦੋਹਰਾ

ਤਬ ਬਾਬਾ ਜੀ ਐਸੇ ਕਹਾ ਹੇ ਪੁਰਖਾ ਪਰਮ ਸੁਜਾਨ ।
ਦੋਇ ਸਤ ਸੰਤਤ ਹੈ ਮੇਰੇ ਤੁਮਰੇ ਦੋਇ ਹੋਇ ਹੋ ਪ੍ਰਮਾਨ । ੧੮ ।

### ਚੌਪਈ

ਗੁਰੂ ਅੰਗਤ ਜੀ ਐਸੀ ਬਿਧ ਕਹਾ ।
ਦਾਸੁ[12] ਦਾਤਾ[12] ਦੁਇ ਸੁਤ ਮਮ[13] ਰਹਾ ।
ਘੋੜੀ ਚੜੇ ਜੁਵਾ ਜਬ ਭਏ ।
ਚੜ ਕਟਕ[14] ਸੰਗ ਧਾੜੇ ਕੋ ਗਏ । ੧੯ ।
ਗਏ ਗਏ ਫਿਰ ਬਹੁੜਿ ਨ ਆਏ ।

---

1. ਹਵਾ । 2. ਕਿੰਨਾ ਹੀ । 3. ਬਿਹਬਲ ਹੋਵੇ । 4. ਜੱਫੀ ਵਿਚ ਲੈਣ, ਜੱਫੀ ਪਾਕੇ ਮਿਲਣਾ । 5. ਭਮੂਲ, ਨੀਲੋਫਰ ਦਾ ਫੁੱਲ । 6. ਆਸਣ ਲਾ ਕੇ ਬੈਠੇ । 7. ਵੇਖੋ ਨੋਟ ਨੰ:2, ਪੰਨਾ 317 । 8 ਕਿਰਪਾ ਕਰਨ ਵਾਲਾ । 9. ਸੰਤਤਿ, ਔਲਾਦ, ਬਾਲ ਬਚੇ । 10 ਦਾਸੂ ਅਤ ਦਾਤ । 11. ਮੇਰੇ । 12. ਧਾੜ ।

ਲੜ ਮੂਏ ਸਭਨ ਕੀ ਖਬਰ ਨ ਪਾਏ ।
ਸੰਤਤ[1] ਸੋ ਮਨ ਸਦਾ ਬਿਰਕਤ[2] ।
ਤੁਮ ਸਭ ਜਾਨਤ ਹੋ ਪੂਰਨ ਸਕਤ । ੨੦ ।
ਸੁਨ ਕਥਾ ਦਿਆਲਬਰ[3] ਬਚਨ ਬਖਾਨਾ ।
ਦੁਇ ਸੁਤ[4] ਮਮ[5] ਦੁਇ ਤੋਹ ਪ੍ਰਮਾਨਾ[6] ।
ਤੁਮ ਤੇ ਗੁਰੂ ਜਗਤ ਕੇ ਭਏ ।
ਤੁਮ ਸੋ ਬਡਾ ਜਗਤ ਕੋ ਅਹੇ । ੨੧ ।
ਗੁਰੂ ਅੰਗਤ ਜੀ ਕਰੀ ਅਰਦਾਸ ।
ਪ੍ਰਭ ਭਏ ਦਿਆਲ ਇਮ ਕਰਿਓ ਸੁਪਾਸ ।
ਤਬ ਵਹੀ ਦਾਸ[7] ਦਾਤਾ[7] ਫਿਰ ਆਵੈ ।
ਵਹੀ ਸਤ ਜੋ ਸਤਗੁਰ ਭਾਵੈ । ੨੨ ।

**ਬਾਬਾ ਜੀ ਬਾਚ :**

## ਦੋਹਰਾ

ਵਹੀ ਦਾਸ ਦਾਤਾ ਅਬ ਆਵਹੀ ਵਹੀ ਕਾਰਨ ਫਿਰ ਹੋਇ ।
ਤੁਮ ਜੋ ਕਹਾ ਸੋ ਮੈ ਕਰੌ ਫਿਰ ਮੇਟ ਨ ਸਾਕੇ ਕੋਇ । ੨੩ ।

## ਚੌਪਈ

ਵਹੀ ਦਾਸ[8] ਦਾਤਾ[8] ਫਿਰ ਆਵੈ ।
ਵਹੀ ਸਤ ਜੋ ਤਮ ਕੋ ਭਾਵੈ ।
ਕਰ ਬਚਨ ਬਿਲਾਸ ਪ੍ਰਭ ਭਏ ਪ੍ਰਸੰਨ ।
ਧਨੁ ਧਨੁ ਪੁਰਖਾ ਤੂੰ ਧਨ ਧੰਨ । ੨੪ ।
ਤੁਮ ਸਮਾਨ ਮੋਹਿ ਕਛੂ ਨ ਪਿਆਰਾ ।
ਤੁਮ ਕੋ ਸਦਾ ਮੇਰਾ ਅਧਾਰਾ[9] ।
ਤੁਮ ਅਭੇਦ ਮੋ ਕੋ ਪਹਚਾਨਾ ।
ਜਗ ਤਾਰਨ ਕਾਰਨ ਮੈ ਤੁਮ ਕੋ ਜਾਨਾ । ੨੫ ।
ਪੁਨ ਬਾਬਾ ਜੀ ਕਰਤਾਰਪੁਰ ਚਲੇ ।
ਸਨਮੁਖ ਸ੍ਰੀ ਗੁਰੂ ਅੰਗਤ ਜੀ ਖਲੇ ।
ਏਕ ਜੋਤ ਦੁਇ ਮੂਰਤ ਭਾਸੇ ।
ਪਰਮ ਅਨੰਦ ਸੁਖ ਮਹਾ ਬਿਲਾਸੇ । ੨੬ ।
ਜਿਮ ਸਨਮੁਖ ਚਦ੍ ਚਦ੍ਰਮਨ[10] ਦ੍ਰਵੈ[11] ।
ਹੋਇ ਏਕ ਮੇਕ ਅੰਮ੍ਰਿਤ ਤਿਹ ਸ੍ਰਵੈ[12] ।
ਜਿਮ ਜਲ ਕਮਲ ਨਿਆਰਾ ਭਾਸੇ ।
ਅੰਤਰਗਤ ਜਲ ਜਲ ਮੋ ਆਸਾਸੇ[13] । ੨੭ ।

1. ਔਲਾਦ, ਬਾਲ-ਬੱਚੇ । 2. ਮੋਹ ਰਹਿਤ, ਉਦਾਸੀਨ, ਉਪਰਾਮ । 3. ਉੱਤਮ । 4. ਪੁੱਤਰ । 5. ਮੇਰੇ । 6. ਤੁੱਲ, ਸਮਾਨ । 7 ਦਾਸੁ ਅਤੇ ਦਾਤੁ । 8. ਦਾਸੁ ਅਤੇ ਦਾਤੁ । 9. ਆਸਰਾ । 10. ਇਕ ਮਣਿ ਜਿਸ ਵਿਚੋਂ ਚੰਦ੍ਰਮਾ ਦੀ ਰੋਸ਼ਨੀ ਵਿੱਚ ਅੰਮ੍ਰਿਤ ਟਪਕਣਾ ਮੰਨਿਆ ਜਾਂਦਾ ਹੈ । 11. ਪੰਘਰ ਪੈਂਦਾ ਹੈ । 12. ਟਪਕਦਾ ਹੈ । 13. ਕਾਇਮ ਹੈ, ਆਸਰਾ ਲਿਆ ਹੋਇਆ ਹੈ ।

**ਦੋਹਰਾ**

ਜਬ ਪ੍ਰੇਮੀ ਪ੍ਰੀਤਮ ਮਿਲੇ ਮਹਾ ਅਨੰਦ ਪ੍ਰਕਾਸ ।
ਆਤਮ[1] ਪ੍ਰਮਾਤਮ[1] ਮਿਲ ਸਦ ਬਿਗਿਆਨ[2] ਖਿਲਾਸ[3] । ੨੮ ।

**ਦੋਹਰਾ**

ਜਬ ਜੁਗਲ[4] ਰੂਪ ਦਰਸਨਿ ਕਰਿਓ ਕਬ ਮਨ ਭਇਓ ਹੁਲਾਸ[5] ।
ਉਮਗ[6] ਹੀਓ[7] ਗੁਰ ਗੁਨ ਅਕਥ ਅਸਤੋਤਰ[8] ਭਇਆ ਪ੍ਰਕਾਸ । ੨੯ ।

ਅਥਅਸਤੋਤਰ

ਰੇਖਤਾ[9]

ਦਿਲਬਰ[10] ਗੁਰੂ ਹਮਾਰਾ ।
ਜਗ ਜਲ ਕਮਲ ਨਿਆਰਾ ।
ਜਿਨ ਦਰਸੁ ਪਰਸੁ[11] ਕੀਨਾ ।
ਹਿਰਦੇ ਪ੍ਰਕਾਸ ਚੀਨਾ[12] । ੩੦ ।
ਮਹਬੂਬ[13] ਕੀ ਕਹਾਨੀ ।
ਆਸਕ[14] ਹੋਏ ਸਮਾਨੀ ।
ਤਬ ਸੁਰਤ ਸਬਦ ਪਾਗੀ[15] ।
ਅਨਹਦ[16] ਸਮਾਧ ਲਾਗੀ । ੩੧ ।
ਝੁਨਕਾਰ ਸਬਦੁ ਅਨਹਦ ।
ਮਨ ਸੁਨਤ ਹੋਤ ਗਦ ਗਦ ।
ਭਇਆ ਸਬਦ ਸੋ ਉਜਾਰਾ ।
ਨਾਜਰ ਨਜਰ ਨਿਜਰਾ । ੩੨ ।
ਨਾਨਕ ਗੁਰੂ ਦਿਆਲਾ ।
ਨਿਜ ਰੂਪ ਗੁਰ ਗੋਪਾਲਾ ।
ਜੋ ਚਰਨ ਸਰਨ ਆਇਆ ।
ਦਰਸਨ ਹੀਏ ਦਿਖਾਇਆ । ੩੩ ।

ਸਾਖੀ ਪੂਰਨ ਹੋਈ—੬੦
ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1. ਆਤਮਾ ਅਤੇ ਪਰਮਾਤਮਾ । 2. ਆਤਮ ਗਿਆਨ । 3. ਆਨੰਦ । 4. ਜੋੜਾ, ਦੋ ਦੀ ਗਿਣਤੀ ਵਾਲਾ । 5. ਆਨੰਦ । 6. ਉਮੰਗ । 7. ਚਿੱਤ ਦਿਲ । 8. ਉਸਤਤ । 9. ਫ਼ਾਰਸੀ ਅਤੇ ਹਿੰਦੀ ਸ਼ਬਦਾਂ ਤੇ ਅਧਾਰਿਤ ਬੋਲੀ । 10. ਪਿਆਰ । 11. ਛੂਹਣਾ । 12. ਜਾਣਿਆ, ਵੇਖਿਆਂ । 13. ਇਸ ਨਾਲ ਪ੍ਰੇਮ ਕਰੀਏ, ਪਿਆਰਾ, ਮਿਤ੍ਰ । 14. ਪ੍ਰੇਮੀ । 15. ਗੜੰਦ ਹੋਈ, ਲਪੇਟੀ ਗਈ । 16. ਅਨਹਤ ਸ਼ਬਦ ਵਿੱਚ ।

*ੴ ਸੀ ਸਤਿ ਗੁਰ ਪ੍ਰਸਾਦਿ । ਆਗੇ ਸਾਖੀ ਸੀ ਗੁਰੂ ਬਾਬੇ ਜੀ ਕੇ ਪਰਮ ਚਲਿਤ ਕੀ ਧਾਨਕ[1] ਕਾ ਰੂਪ ਧਰ ਕੇ ਸਭ ਕਾਹੂ ਕੀ ਪ੍ਰੇਮ ਪ੍ਰਤਗਿਆ[2] ਲੇਤ ਭਏ । ਪੁਨ ਸੀ ਗੁਰੂ ਅੰਗਤ ਜੀ ਕੇ ਪਾਸ ਖਡੂਰ ਮੋ ਜਾਇ ਪ੍ਰਾਪਤ ਭਏ,ਉਤ੍ਰ ਪ੍ਰਸਨ ਨਿਰੂਪਨ ਹੋਵੈਗਾ :—*

**ਸੋਰਠਾ**

ਗੁਰੂ ਬਾਬਾ ਦੀਨ ਦਿਆਲ ਧਾਨਕ ਰੂਪ ਕੋ ਬੇਖ[3] ਧਰ ।
ਕੀਨਾ ਚਲਤ ਬਿਸਾਲ[4] ਪ੍ਰੇਮ ਪ੍ਰੀਖਿਆ ਸਭ ਕਰੀ । ੧ ।

**ਚੌਪਈ**

ਸਰ ਪਰ[5] ਵਾਣ ਸਿਰ ਲੀਆਂ ਬੰਧਾਇ ।
ਜਿਮ ਮਹੇਸ[6] ਸਿਰ ਜਟਾ ਸੁਹਾਇ ।
ਖਟੀ ਛਾਛ ਤਾ ਪਰ ਛਿਟਕਾਇ ।
ਮਖੀ ਅਨੇਕ ਤਾ ਪਰਿ ਜੁਰਿ ਆਇ । ੨ ।
ਸੰ ਸੋਭਾ ਕਿਆ ਕਹੋ ਬਿਚਾਰ ।
ਜਿਮ ਪੁਹਪ[7] ਪਾਟ ਕਾ ਭਵਰ ਗੁੰਜਾਰ ।
ਜੀਰਨ[8] ਲੀਰ ਬਸਤ੍ਰ ਤਨ ਕੀਨਾ ।
ਮੁੰਞ[9] ਕੀ ਤੰਗੜੀ ਤਾ ਪਰ ਦੀਨਾ । ੩ ।
ਤਿਸ ਛਬ[10] ਕੀ ਕਿਆ ਸੋਭਾ[11] ਛਾਜੈ ।
ਦੇਖਤ ਦਲਿਦ੍ਰ ਲਜਤ ਹੋਇ ਭਾਜੈ ।
ਇਕ ਨਗਨ ਛੁਰੀ ਕਟ[12] ਮੋ ਲਟਕਾਇ ।
ਜਿਮ ਸਿਵ[13] ਅਗ੍ਰ[14] ਤ੍ਰਿਸੂਲ ਸੁਹਾਇ । ੪ ।
ਨਗਨ ਚਰਨ ਉਰ[15] ਅਸਤ[16] ਕੀ ਮਾਲਾ ।
ਜਿਮ ਰੁੰਡ ਮਾਲ[17] ਸਿਵ ਗਲੇ ਬਿਸਾਲਾ[18] ।
ਸੂਕਰ[19] ਸੁਆਨ[20] ਲੀਏ ਪ੍ਰਭ ਸੰਗ ।
ਅਦਭੁਤ[21] ਭੇਖ ਜੁਗਤ ਆਭੰਗ[22] । ੫ ।

---

1. ਧਾਣਕ, ਭੀਲਾਂ ਵਿਚੋਂ ਨਿਕਲੀ ਇਕ ਜਾਤੀ ਜੋ ਪੰਜਾਬ ਵਿੱਚ ਅਨੇਕ ਥਾਂ ਦੇਖੀ ਦੀ ਹੈ । 2. ਸ਼ਰਧਾ, 3. ਭੇਸ , 4. ਵੱਡਾ । 5. ਪਾਫਤਿਰ ਪਟਵਾਣ 6. ਵਿਸ਼ਨੂੰ । 7. ਫੁੱਲ । 8. ਪੁਰਾਣਾ । 9. ਮੁੰਜ । 10. ਸੋਭਾ, ਸੁੰਦਰਤਾ । 11. ਕੀਰਤੀ । 12, ਲੱਕ । 13. ਮਹਾਦੇਵ 14. ਅੱਗੇ । । 15. ਛਾਤੀ । 16 ਹੱਡੀਆਂ । 17. 18. ਵੱਡੀ । 19. ਸਰ । 20 ਕੁੱਤਾ । 21. ਅਜੀਬ, ਅਨੋਖਾ । ਅਭੰਗ, 22 ਅਟੱਟ ।

**ਦੋਹਰਾ**

ਐਸਾ ਧਾਨਕ ਰੂਪ ਧਰ ਗ੍ਰਿਹ ਗ੍ਰਿਹ ਫਿਰੇ ਦਿਆਲ ।
ਸੰਭ ਦੇਖ ਰੂਪ ਸੰਕਾ ਕਰੇ ਮਨ ਬੁਧ ਹੋਇ ਬਿਹਾਲ । ੬ ।

**ਚੌਪਈ**

ਜਿਸ ਜਿਸ ਕੇ ਗ੍ਰਿਹ ਮੋ ਪ੍ਰਭ ਗਏ ।
ਰੂਪ ਦੇਖ ਸੰਕਤ[1] ਸਭ ਭਏ ।
ਪ੍ਰੇਮ ਪ੍ਰਤੀਤ[2] ਕਾਹੂ ਨਹੀ ਕਰੀ ।
ਐਸੀ ਪ੍ਰੀਖਿਆ ਸਤਗੁਰ ਧਰੀ । ੭ ।
ਆਏ ਗੁਰੂ ਅੰਗਤ ਪਾਸ ਖਡੂਰ ।
ਤਹਾ ਪ੍ਰੇਮ ਪਰਤੀਤ[3] ਸਦਾ ਭਰਪੂਰ ।
ਗੁਰੂ ਅੰਗਤ ਜੀ ਦਰਸਨ ਪ੍ਰਭ ਕੀਨਾ ।
ਵੋ ਰੂਪ ਅਨੂਪ[4] ਹਿਰਦੇ ਧਰ ਲੀਨਾ । ੮ ।
ਬਿਧਵਤ[5] ਚਰਨ ਬੰਦਨਾ ਕਰੀ ।
ਪੁਨ[6] ਹਾਥ ਜੋੜ ਮੁਖ ਬਿਨੋ ਉਚਰੀ ।
ਇਹੁ ਧਾਨਕ ਰੂਪ ਬੇਖ[7] ਜੋ ਧਰਾ ।
ਪ੍ਰੀਤ ਪ੍ਰੀਖਿਆ ਸਭ ਕੀ ਕਰਾ । ੯ ।
ਐਸੋ ਕਵਨ ਜਗਤ ਦ੍ਰਿੜ[8] ਹੋਇ ।
ਤੁਮਰੀ ਲੀਲਾ ਲਖੇ[9] ਜੁ ਕੋਇ ।
ਬਡੇ ਭਾਗ ਇਹ ਦਰਸਨ ਪਾਇਆ ।
ਯਹੀ ਰੂਪ ਮਨ ਮਾਹਿ ਸਮਾਇਆ । ੧੦ ।

**ਦੋਹਰਾ**

ਤਬ ਬਾਬੇ ਜੀ ਹੋਇ ਮੁਦਤ[10] ਮਨ ਕੀਨੀ ਭਗਤ ਉਚਾਰ ।
ਨਿਮ੍ਰਤ[11] ਬਾਨੀ ਕਹੀ ਕੋ ਬੂਝੇ ਚਲਤ[12] ਅਪਾਰ । ੧੧ ।

ਤਬ ਇਹ ਸਬਦ ਮੁਖਾਰਬਿੰਦ[11] ਸੋ ਉਚਾਰ ਕੀਆ :—

ਸਿਰੀਰਾਗੁ ਮਹਲਾ ੧ ਘਰ ੪ ॥

ਏਕ ਸੁਆਨੁ[12] ਦੁਇ ਸੁਆਨੀ[13] ਨਾਲਿ ॥
ਭਲਕੇ ਭਉਕਹਿ ਸਦਾ ਬਇਆਲਿ[14] ॥
ਕੂੜੁ ਛੁਰਾ ਮੁਠਾ[15] ਮੁਰਦਾਰੁ[15] ॥
ਧਾਣਕ[16] ਰੂਪਿ ਰਹਾ ਕਰਤਾਰ ॥ ੧ ॥
ਮੈ ਪਤਿ ਕੀ ਪੰਦਿ[17] ਨ ਕਰਣੀ ਕੀ ਕਾਰ ॥
ਹਉ ਬਿਗੜੈ ਰੂਪਿ ਰਹਾ ਬਿਕਰਾਲ[18] ॥

---

1, ਸ਼ੱਕ ਵਿਚ, ਭੈ-ਭੀਤ । 2. ਪ੍ਰਤੀਤਿ, ਨਿਸਚਾ । 3 ਨਿਸਚਾ । . ਅਨੁਪਮ, ਜਿਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ । 5. ਵਿਧੀ ਅਨੁਸਾਰ । 6, ਫੇਰ. । 7. ਭੇਸ । 8, ਅਚਲ ਨਿਸਚੇ ਵਾਲਾ ਹੋ। 9. ਜਾਣੇ । 10. ਮੁਦਿਤ, ਖੁਸ਼ । 11. ਨਿਰ ਅਭਿਮਾਨ। 12. ਚਰਿਤ੍ਰ । 13.ਮੂੰਹ । 14.ਕੁੱਤਾ (ਲੋਭ ਰੂਪ) 15, (ਆਸ਼ਾ ਤ੍ਰਿਸਨਾ ਰੂਪ) ਕੁੱਤੀਆਂ । 16. ਸਵੇਰੇ । 17. ਠੱਗੀ ਖਾਧਾ ਮੁਰਦਾਰ ਵਤ ਹੈ । 18. (ਧਨੁਖ ਧਾਰੀ) ਸਾਂਸੀ ਆਦਿ ਜੰਗਲੀ ਲੋਕ ਜੋ ਡਰਾਉਣੀ (ਬਿਕਰਾਲ) ਸ਼ਕਲ ਵਾਲੇ ਹੁੰਦੇ ਹਨ ਅਤੇ ਕੁੱਤੇ, ਛੁਰੇ ਲੈ ਕੇ ਸ਼ਿਕਾਰ ਨੂੰ ਜਾਂਦੇ ਹਨ । ਚੋਰੀ ਠੱਗੀ ਬਹੁਤ ਕਰਦੇ ਹਨ । 19. ਨਸੀਹਤ । 20. ਬਹੁਤ ਭਿਆਨਕ ।

ਤੇਰਾ ਏਕੁ ਨਾਮੁ ਤਾਰੇ ਸੰਸਾਰ ॥
ਮੈ ਏਹਾ ਆਸ ਏਹੋ ਆਧਾਰੁ[1] ॥ ੧ ॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥
ਪਰ ਘਰ ਜੋਹੀ[2] ਨੀਚ ਸਨਾਤਿ[3] ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥
ਧਾਣਕ ਰੂਪਿ ਰਹਾ ਕਰਤਾਰ ॥ ੨ ॥
ਫਾਹੀ ਸੁਰਤਿ ਮਲੂਕੀ ਵੇਸੁ ॥
ਹਉ ਠਗਵਾੜਾ[4] ਠਗੀ ਦੇਸੁ ॥
ਖਰਾ[5] ਸਿਆਣਾ ਬਹੁਤਾ ਭਾਰੁ[6] ॥
ਧਾਣਕ ਰੂਪਿ ਰਹਾ ਕਰਤਾਰ ॥ ੩ ॥
ਮੈ ਕੀਤਾ ਨ ਜਾਤਾ ਹਰਾਮਖੋਰ ॥
ਹਉ ਕਿਆ ਮੁਹੁ ਦੇਸਾ ਦੁਸਟੁ ਚੋਰ ॥
ਨਾਨਕ ਨੀਚੁ ਕਹੈ ਬੀਚਾਰੁ ॥
ਧਾਣਕ ਰੂਪਿ ਰਹਾ ਕਰਤਾਰ ॥ ੪ ॥

ਜਬ ਇਹ ਸਬਦ ਮੁਖਾਰ ਬਿੰਦ ਸੇ ਗੁਰੂ ਅੰਗਤ ਜੀ ਸੁਨਾ ਤਬ ਨਿਮ੍ਰਤੁ[7] ਹੋਇ ਕਰ ਇਹ ਬਿਨਤੀ ਕੀਆ : 'ਹੇ ਦਿਆਲ ! ਹਮ ਸਾਹਬ ਕੇ ਚਰਨੋਂ ਸਾਥ ਹੀ ਰਹੇਂਗੇ । ਹਮ ਕੋ ਈਹਾ ਕੌਨ ਅਰਥ[8] ਹੈ ?'

### ਚੌਪਈ

ਤਬ ਬਾਬਾ ਜੀ ਭਏ ਉਦਾਸ ।
ਗੁਰੂ ਅੰਗਤ ਜੀ ਕੀਓ ਸੁਪਾਸ[9] ।
ਹੇ ਦਿਆਲ ਹਮ ਚਾਲੇ ਸਾਥ ।
ਸਭ ਬਿਧ ਤੁਮਰੀ ਤੁਮਰੇ ਹਾਥ । ੧੨ ।
ਤਬ ਦਿਆਲ ਐਸੇ ਮੁਖ ਕਹਿਓ ।
ਤੁਮ ਤੇ ਭਿੰਨ[10] ਨ ਕਛੂ ਮਮ[11] ਅਹਿਓ[12] ।
ਤੁਮ ਸਦਾ ਬਸੋ ਮੇਰੇ ਉਰ[13] ਮਾਹੀ ।
ਭੇਦ ਭਾਉ ਤੁਮਾਰੇ ਕਛੂ ਨਾਹੀ । ੧੩ ।
ਅਬ ਮੈ ਜਾਉ ਈਹਾ ਤੁਮ ਰਹੋ ।
ਨਿਹਚਲ-ਮਨ ਈਹਾ ਤੁਮ ਬਹੋ ।
ਇਹ ਬਿਧ ਕਹੇ ਬਾਬਾ ਜੀ ਗਏ ।
ਗੁਰੂ ਅੰਗਤ ਜੀ ਤਹਾ ਬੈਠੇ ਰਹੇ । ੧੪ ।

---

1. ਆਸਰਾ । 2 ਤਾੜਦੇ ਰਹਿਣਾ । 3. ਨੀਵੀਂ ਜਾਤ । 4. ਠੱਗ । 5. ਬਹੁਤਾ । 6. ਪਾਪਾਂ ਦਾ ਭਾਰ । 7. ਹੌਮੈ ਰਹਿਤ। 8. ਮਤਲਬ । 9. ਸਿਪਾਸ, ਉਸਤਤ । 10i ਜੁਦਾ, ਅੱਡ । 11. ਮੇਰੇ ਲਈ । 12. ਹੈ । 13. ਹਿਰਦਾ, ਦਿਲ ।

ਹੋਇ ਦ੍ਰਿੜ ਮਨ ਆਸਨ ਤਹ ਕੀਤ ।
ਬਹੁਤ ਕਾਲ ਹੋਇ ਗਇਓ ਬਤੀਤ ।
ਘਾਸ ਫੂਸ ਗਿਰਦੇ ਜਮ ਗਇਓ ।
ਮੁੰਦ ਨੇਤ੍ਰ ਕਛ ਸੁਧ ਨਹੀ ਲਇਓ । ੧੫ ।
ਸਭ ਸਰੀਰ ਦੀਯਕ[1] ਫਿਰ ਗਇਓ ।
ਕੋਊ ਕੋਊ ਅੰਗ ਪਰਛਿੰਨਤ[2] ਰਹਿਓ ।
ਤਹਾ ਸਕਲ ਲੋਕ ਦਰਸਨ ਕੋ ਆਵੈਂ ।
ਦੂਰੋ ਮਾਥਾ ਟੇਕ ਸਿਧਾਵੈ[3] । ੧੬ ।
ਅਖੰਡ ਅਚਲ ਤਪ ਸਤਗੁਰ ਕਰਾ ।
ਆਸਨ ਅਡੋਲ ਧਰਤੀ ਪਰ ਧਰਾ ।
ਯਹ ਲੀਲਾ ਗੁਪਤ ਨ ਕੋਊ ਜਾਨੈ ।
ਆਪੇ ਕਹੇ ਆਪੇ ਹੀ ਮਾਨੇ । ੧੭ ।

ਦੋਹਰਾ

ਲੀਲਾ ਸਤਿਗੁਰ ਦਿਆਲ ਕੀ ਕਿਆਤੋਂ ਕਹੇ ਬਿਖਾਨ ।
ਇੰਦ੍ਰੀਗੋਚਰ[4] ਨਾਹ ਵਹ ਜਾਨੇ ਹੀ ਪਰਵਾਨ । ੧੮ ।

**ਸਾਖੀ ਪੂਰਨ ਹੋਈ—੬੧ ।**

ਸ੍ਰੀ ਵਾਹਿਗੁਰ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਗੁਰੂ ਬਾਬੇ ਜੀ ਕੇ ਖਡੂਰ ਆਗਮਨ ਕੀ ਅਰੁ ਗੁਰੂ ਅੰਗਤ ਜੀ ਕੋ ਤਪ ਸਮਾਧ ਸੋਂ ਜਗਾਇ ਕਰ ਸੁੰਦਰ ਸਰੂਪ ਦਿਖਾਵਤ ਭਏ ।*

ਸੋਰਠਾ

ਸਤਗੁਰ ਕਿਰਪਾ ਨਿਧਾਨ ਅਤ ਉਕਲਾਨੇ[5] ਪ੍ਰੇਮਬਸ ।
ਗੁਰੂ ਅੰਗਤ ਜੀ ਤਪ ਠਾਨ ਯਹ ਖੇਦ ਭਇਓ ਆਵਨ ਕੀਓ । ੧ ।

1. ਭਾਵ 'ਦੀਮਕ' ਤੋਂ ਜਾਪਦਾ ਹੈ । 2. ਦੇ ਵੱਸ ਵਿਚ ਆਉਣ ਵਾਲੀ । 5. ਵਿਆਕਲ ਹੋਏ । 3. ਚਲੇ ਜਾਣ । 4. ਗਿਆਨ ਇੰਦ੍ਰੀਆਂ

### ਚੌਪਈ

ਜਾਨੀ ਸਤਗੁਰ ਅੰਤਰ-ਜਾਮੀ ।
ਗੁਰੂ ਅੰਗਤ ਨਿਰਬਿਕਲਪ[1] ਤਪੁ ਠਾਨੀ ।
ਭਗਤ ਖੇਦ[2] ਉਰ[3] ਸਹਿਓ ਨ ਜਾਇ ।
ਚਲ ਦਰਸ ਦਿਖਾਇ ਪੁਨ ਦਿਉ ਜਗਾਇ । ੨ ।

ਸੁੰਦਰ ਸੰਤ ਬੇਖ[5] ਧਰ ਲੀਨਾ ।
ਬਸਤ੍ਰ ਸੁਏਤ[5] ਤਨ ਕੀਏ ਨਵੀਨਾ ।
ਪਗੜਾ[6] ਸਿਰ ਪਰ ਸੁਏਤ ਬੰਧਾਇ ।
ਜਿਮ ਕਮਲਾਪਤ[7] ਸਿਰ ਕ੍ਰੀਟ[8] ਸੁਹਾਇ । ੩ ।

ਇਕ ਚਾਦਰ ਸੁਏਤ ਪ੍ਰਭ ਮਾੜ ਵਲਾਈ ।
ਜਿਮ ਧੋਤੀ ਬ੍ਰਹਮਾ ਤਨ ਛਬ ਛਾਈ ।
ਇਕ ਚਾਦਰ ਸੁਏਤ ਓਢ ਤਨ ਲੀਨੀ ।
ਪੀਤੰਬਰ[9] ਛਬ[9] ਹਰ ਕੇ ਛੀਨੀ । ੪ ।

ਸੂਛਮ[10] ਬਾਂਸ ਕਰ[11] ਲੀਨੋ ਡੰਡਾ ।
ਪੰਚ[12] ਦੋਖ[12] ਜਿਸ ਪਰਸਤ[13] ਖੰਡਾ[14] ।
ਚਰਨ ਖੜਾਉ ਪਹਿਰੀ ਦਿਆਲ ।
ਚਲੇ ਖਡੂਰ ਬਸ ਪ੍ਰੇਮ ਬਿਸਾਲ[15] । ੫ ।

### ਸੋਰਠਾ

ਗੁਰੂ ਅੰਗਤ ਜੀ ਪਾਸ ਜਬ ਖਡੂਰ ਸਤਗੁਰ ਗਏ ।
ਅਤ ਸੁਖ ਪਰਮ ਬਿਲਾਸ[16] ਗੁਰੂ ਅੰਗਤ ਜੀ ਕੇ ਮਨ ਫੁਰਿਓ । ੬ ।

### ਚੌਪਈ

ਜਹਾ ਗੁਰੂ ਅੰਗਤ ਜੀ ਤਪ ਕਰਾ ।
ਤਪਿਆਨਾ ਨਾਮ ਪੋਖਰ[17] ਕਾ ਧਰਾ ।
ਤਹਾ ਨਿਕਟਿ ਜਾਇ ਬਾਬਾ ਜੀ ਠਾਢੇ[18] ।
ਨਿਰਬਿਕਲਪ[19] ਤਪ ਦੇਖਿ ਆ ਗਾਢੇ[20] । ੭ ।

---

1. ਨਿਸਰਿਤ, ਅਨੇਕਤਾ ਦੇ ਖਿਆਲ ਤੋਂ ਰਹਿਤ । 2. ਕਸ਼ਟ, ਤਕਲੀਫ । 3. ਹਿਰਦੇ ਤੋਂ । 4. ਭੇਸ । 5. ਚਿੱਟੇ, ਸ਼ੁਧ । 6. ਪਗੜੀ । 7. ਵਿਸ਼ਨੂ । 8. ਮੁਕਟ । 9. ਪੀਲੇ ਬਸਤਰ ਪਹਿਨਣ ਵਾਲੇ (ਕ੍ਰਿਸਨ ਜੀ) ਦੀ ਸੁੰਦਰਤਾ । 10. ਸੂਕਸ਼ਮ, ਨਰਮ । 11. ਹੱਥ ਵਿਚ । 12 ਰੂਪ, ਸ਼ਬਦ, ਸਪਰਸ਼ ਰਸ ਅਤੇ ਗੰਧ । 13. ਛੂਹਣ ਨਾਲ । 14. ਟੁਕੜੇ ਟੁਕੜੇ ਹੋਣਾ । 15. ਵਿਸ਼ਾਲ । 16. ਖੁਸ਼ੀ । 17. ਤਲਾਉ, ਟੋਭਾ । 18. ਖਲੋਤੇ । 19. ਨਿਸਰਿਤ, ਅਨੇਕਤਾ ਦੇ ਖਿਆਲ ਤੋਂ ਰਹਿਤ । 20.

ਇਦ੍ਰੀ[1] ਤਤ ਮਨ ਚਿਤ ਜਹਾਂ ਨਾਹੀ।
ਪਰਮਾਤਮ ਨਿਜ ਸਰੂਪ ਸੁਖ ਮਾਹੀ।
ਅਚਲ ਅਡੋਲ ਅਖੰਡ ਸਮਾਧ।
ਬਾਬਾ ਜੀ ਦੇਖ ਭਏ ਬਿਸਮਾਦ[2]।੮।
ਤਬ ਬਾਬੇ ਜੀ ਅੰਤਰਿ-ਗਤ[3] ਚੇਤਾ[6]।
ਦਰਸ ਪਰਤਾਪ ਭਇਓ ਦੇਹ ਸੁਚੇਤਾ[5]।
ਖੋਲੇ ਨੇਤ੍ਰ ਦਰਸਨ ਪ੍ਰਭ ਕਰੇ।
ਗੁਰੂ ਅੰਗਤ ਜੀ ਉਠ ਸਨਮੁਖ ਖੜੇ।੯।
ਤਬ ਬਾਬੇ ਜੀ ਬਚਨ ਉਚਾਰਾ।
ਹੇ ਮਹਾ ਪੁਰਖ ਕਾਹੇ ਤਪੁ ਧਾਰਾ।
ਮੈ ਸਹਿਜ ਸੁਭਾਇ ਬੈਠਨ ਤੁਮ ਕਹਾ।
ਤੁਮ ਕਿਆ ਤਪ ਧਾਰ ਖੇਦ[6] ਤਨ ਸਹਾ।੧੦।

### ਦੋਹਰਾ

ਮੈ ਚਿਤਿਓ[7] ਨਿਸ ਦਿਨ ਤੁਮੇ ਧਾਰਿਓ ਤੁਮ ਤਪ ਖੇਦ।
ਤੁਮ ਕਾਰਨ ਮੈ ਤਪ ਕੀਏ ਤੋ ਮੋ ਮੈ ਨਾਹੀ ਭੇਦ।੧੧।

### ਚੌਪਈ

ਤੁਮਰੇ ਖੇਦ ਮੋ ਕੋ ਅਤਿ ਖੇਦ।
ਮੋ ਮੈ ਤੋ ਮੈ ਨਾਹੀ ਭੇਦ।
ਤੁਮ ਸੁਖਦਾਇਕ ਸਭ ਜਗ ਕੇ ਸੁਆਮੀ।
ਤੁਮ ਦਰਸਨ ਜਗ ਪਾਰਗਿਰਾਮੀ[8]।੧੨।
ਤੁਮ ਸਦਾ ਆਨੰਦ ਬੈਠੋ ਸੁਖ ਆਸਨ।
ਮੈ ਅਪਨਾ ਤੁਹਿ ਦੀਓ ਸਿੰਘਾਸਨ।
ਅਬ ਜਗ ਕੋ ਉਪਦੇਸ ਹਰ ਕਰੋ।
ਗੁਰਮੁਖ-ਪੰਥ ਜਗਤ ਮੋ ਧਰੋ।੧੩।
ਮੈ ਤੁਮ ਕੋ ਨਿਸ[9] ਦਿਨ ਉਰ[10] ਦੇਖੋਂ।
ਬਿਨ ਤੁਮ ਦੂਜਾ ਜਗ ਨਹੀ ਲੇਖੋਂ[11]।
ਅਭ ਮਿਰਜਾਦ[12] ਪੰਥ ਕੀ ਕਰੋ।
ਯਹ ਆਗਿਆ ਮੇਰੀ ਮਨ ਧਰੋ।੧੪।
ਗੁਰੂ ਅੰਗਤ ਜੀ ਯਹ ਬਿਨੇ ਬਖਾਨੀ[13]।

---

1. ਸ਼ਬਦ, ਸਪਰਸ਼ ਆਦਿ ਵਿਸ਼ਿਆਂ ਦੇ ਗ੍ਰਹਿਣ ਕਰਨ ਵਾਲੇ ਅਤੇ ਸ਼ਰੀਰ ਦੇ ਅੰਦਰ ਬਾਹਰਲੇ ਕਾਰਜ ਸਿੱਧ ਕਰਨ ਵਾਲੇ ਸੂਖਮ ਅਤੇ ਅਸਥੂਲ ਅੰਗ। 2. ਹੈਰਾਨ। 3. ਅੰਤਰ ਮੁਖੀ ਵ੍ਰਿੱਤਿ। 4. ਚਿੰਤਨ ਕੀਤਾ,ਯਾਦ ਕੀਤਾ। 5. ਸੁਚੇਤ, ਸਾਵਧਾਨ। 6. ਤਕਲੀਫ, ਕਸ਼ਟ। 7. ਯਾਦ ਕੀਤਾ। 8. ਸੰਸਾਰ-ਸਾਗਰ ਤੋਂ ਤਰ ਕੇ ਲੰਘ ਜਾਣ ਵਾਲਾ। 9. ਰਾਤ। 10. ਹਿਰਦਾ, ਦਿਲ। 11. ਹਿਸਾਬ ਵਿਚ ਲਿਆਉਣਾ। 12. ਮਰਯਾਦਾ, ਰੂਪ ਰੇਖਾ। 13. ਕਹੀ।

ਤਮ ਸਭ ਘਟ ਕੇ ਅੰਤਰਜਾਮੀ ।
ਹਮਰਾ ਕੀਆ ਕਛੂ ਨ ਹੋਇ ।
ਆਗਿਆ ਤੁਮਰੀ ਤਤਫੁਰ ਸੋਇ । ੧੫ ।

### ਦੋਹਰਾ

ਸੁਨਤ ਬਚਨ ਬਾਬਾ ਉਠੇ ਲੀਨੇ ਅੰਕ[1] ਲਗਾਇ ।
ਧਨ ਪੁਰਖਾ ਤੁਮ ਧੰਨ ਹੋ ਸੋਭਾ ਕਹੀ ਨ ਜਾਇ । ੧੬ ।

### ਚੌਪਈ

ਬਾਬਾ ਜੀ ਕਰਤਾਰਪੁਰ ਚਲੇ ।
ਹਾਥ ਜੋੜ ਗੁਰੂ ਅੰਗਤ ਖਲ ।
ਬਿਦਾ ਹੋਇ ਮਾਰਗ ਪਗ[2] ਦੀਆ ।
ਪਰਮਾਨੰਦ[3] ਹਿਰਦੇ ਧਰ ਲੀਆ । ੧੭ ।
ਸ੍ਰੀ ਗੁਰੂ ਅੰਗਤ ਜੀ ਗ੍ਰਿਹ ਆਏ ।
ਸਿੰਘਾਸਨ ਬੈਠੇ ਆਨੰਦ ਛਾਏ ।
ਤਬ ਇਕ ਪੰਡਿਤ ਲੀਓ ਬੁਲਾਈ ।
ਅਛਰ[4] ਲਿਖ ਤਿਨ ਮਾਤ੍ਰਾ ਲਾਈ । ੧੮ ।
ਗੁਰਮੁਖੀ ਅਖਰ ਨਾਮ ਤਿਨ ਧਰਾ ।
ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ ।
ਅਖਰ ਮਿਰਜਾਦ[5] ਪੰਥ ਕੀ ਕੀਆ ।
ਸਤਗੁਰ ਬਚਨ ਹਿਰਦੇ ਧਰ ਲੀਆ । ੧੯ ।
ਅਰ ਦੇਸ ਦਿਸੰਤਰ ਜੋ ਭਈ ਸਾਖੀ ।
ਸੋ ਸਭ ਪੋਥੀ ਪਰ ਲਿਖ ਰਾਖੀ ।
ਲੰਗਰ ਭਜਨ ਸਦਾ ਤਹ ਹੋਇ ।
ਸਤਗੁਰ ਸੰਗਤ ਅਤ ਸੁਖ ਹੋਇ । ੨੦ ।

### ਦੋਹਰਾ

ਯਹ ਲੀਲਾ ਸਤਗੁਰ ਦਿਆਲ ਕੀ ਪੜੇ ਸੁਣੇ ਚਿਤ ਲਾਇ ।
ਪਰਮਾਨੰਦ[6] ਸੁਖ ਤਿਸ ਮਿਲੇ ਆਧ[7] ਬਿਆਧ[8] ਨਸਾਇ[9] ਜੂੰ। ੨੧ ।

**ਸਾਖੀ ਪੂਰਣ ਹੋਈ—੬੨ ।**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

1 ਸ਼ਰੀਰ । 2. ਪੈਰ । 3 ਮਹਾਨ ਖੁਸ਼ੀ । 4 ਅੱਖਰ । 5. ਮਰਯਾਦਾ । 6. ਮਹਾਨ ਖੁਸ਼ੀ । 7. ਮਨ ਦਾ ਦੁਖ, ਚਿੰਤਾ । 8. ਰੋਗ, ਦੁਖ, ਕਲੰਕ । 9. ਭੱਜ ਜਾਂਦਾ ਹੈ ।

## ਆਗੇ ਸਾਖੀ ਬਹਾਵਲਹਕ[1] ਮੁਲਤਾਨ ਕੇ ਪੀਰ ਬਾਬੇ ਜੀ ਸੋ ਦੋਸਤੀ ਥੀ । ਵਖਤ ਵਿਸਾਲ[2] ਕੇ ਬਾਬੇ ਜੀ ਕੋ ਚਿਤ[3] ਕੀਆ[5] । ਤਿਸ ਕਾ ਜਵਾਬ ਸਵਾਲ ਨਿਰੂਪਨ[4] ਹੋਵੈਗਾ :—

**ਦੋਹਰਾ**

ਪੀਰ ਵਡੇ ਮੁਲਤਾਨ[5] ਕੇ ਬਹਾਵਲਹਕ ਫਕੀਰ ।
ਤਿਨ ਬਾਬੇ ਕੋ ਚਿਤਵਨ ਕੀਓ ਤਿਆਗਨ ਸਮੇਂ ਸਰੀਰ । ੧ ।

**ਚੌਪਈ**

ਬਹਾਵਲਹਕ ਮੁਲਤਾਨ ਮੋ ਪੀਰ ।
ਵਾਸਲ[6] ਕਾਮਲ ਅਹਲ[7] ਫਕੀਰ ।
ਆਰਫ[8] ਬਡੇ ਸਾਹਿਬੁ ਕਰਾਮਾਤ।
ਕੁਲ ਆਲਮ[9] ਜਾਨੇ ਇਕ ਜਾਤ । ੨ ।
ਸਿਦਕਦਿਲੀ[10] ਬਾਬੇ ਕੇ ਯਾਰ ।
ਬਾਬੇ ਜੀ ਸੋ ਕੀਆ ਕਰਾਰ ।
ਜਬ ਤਨ-ਤਿਆਗ ਸਮਾ ਤੁਮ ਆਵੈ ।
ਹਮ ਜੁਸਾ[11] ਤਜ ਇਕ ਸੰਗ ਸਿਧਾਵੈ । ੩ ।
ਹਮ ਤੁਮ ਦਰਗਹ[12] ਜਾਹਿ ਇਕਠਾ ।
ਇਹ ਬਿਧ ਤਬ ਹੋਇ ਜਬ ਮੌਲਾ ਤੁਠਾ[13] ।
ਤੁਮਰਾ ਸੰਗ ਬਿਹਿਸਤ[14] ਕਹਾਵੈ ।
ਅਵਰੁ ਬਹਿਸਤ ਹਮੇ ਨਹੀ ਭਾਵੈ । ੪ ।
ਯਹੀ ਬਾਕ ਤਿਨ ਕੇ ਦਿਲ ਰਹੀ ।
ਕਿਆ ਕੋ ਜਾਨੈ ਕਿਸੂ ਨਹੀ ਕਹੀ ।
ਬਹੁਤ ਕਾਲ ਮਨ ਮੋ ਯਹ ਰਾਖੀ ।

**ਦੋਹਰਾ**

ਆਇਆ ਅਮਰ[15] ਖੁਦਾਇ ਕਾ ਸੁਨੋ ਬਹਾਵਲ ਪੀਰ ।
ਜੁਸਾ[16] ਖਾਕੀ[17] ਦੁਨੀ ਤਜ ਹੋ[18] ਵਾਸਲ[18] ਰਬ ਕਬੀਰ[19] । ੬ ।

---

1. ਖ੍ਵਾਜਹ ਬਹਾਉਲਹੱਕ, ਮੁਲਤਾਨ ਦਾ ਇਕ ਪੀਰ, ਜੋ ਸਤਿਗੁਰੂ ਨਾਨਕ ਦੇਵ ਨਾਲ ਚਰਚਾ ਕਰਕੇ ਗੁਰਮਤ ਦਾ ਪ੍ਰੇਮੀ ਹੋਇਆ । 2. ਰੱਬ ਨਾਲ ਮੇਲ, ਮੌਤ । 3. ਯਾਦ ਕੀਤਾ । 4. ਵਿਆਖਿਆ ਸਹਿਤ ਬਿਆਨ ਕਰਨਾ । 5. ਪੱਛਮੀ ਪੰਜਾਬ (ਪਾਕਿਸਤਾਨ) ਦੇ ਦੱਖਣ ਪਛਮੀ ਹਿਸੇ ਦਾ ਇਕ ਪੁਰਾਣਾ ਤੇ ਪਰਸਿਧ ਸ਼ਹਿਰ। ਹਰਨਾਕਸ਼ ਅਤੇ ਪ੍ਰਹਲਾਦ ਇਥੇ ਹੀ ਹੋਏ ਹਨ । 6. ਰੱਬ ਨਾਲ ਜੁੜਿਆ ਹੋਇਆ । 7. ਸਥਿਰ । 8. ਆਤਮ ਗਿਆਨੀ । 9. ਦੁਨੀਆਂ (ਦ ਲੋਕ) 10. ਸੱਚੇ ਦਿਲੋਂ । 11. ਸ਼ਰੀਰ । 12. (ਰਬ ਦੇ) ਦਰਬਾਰ ਵਿਚ। 13. ਖੁਸ਼ ਹੋਵੇ । 14. ਸੁਰਗ । 15. ਹੁਕਮ । 16. ਸ਼ਰੀਰ । 17. ਮਿੱਟੀ ਦਾ । 18, ਮਿਲ ਜਾ । 19. ਮਹਾਨ ।

### ਚੌਪਈ

ਬਹਾਵਲਹਕ ਪੀਰ ਜਬ ਜਾਨਾ ।
ਭਏ ਖੁਸਾਲ ਅਮਰ ਰਬ ਮਾਨਾ ।
ਤੁਬ ਬਾ-ਸਿਦਕ[1] ਮੁਰੀਦ[2] ਬੁਲਾਏ
ਤਰੀਕ ਇਬਾਦਤ ਸਭਨ ਬੁਝਾਏ । ੭ ।
ਪੁਨਿ ਮਜਲਸ[3] ਮੇਂ ਬਾਤ ਚਲਾਇਆ ।
ਅਮਰੁ[4] ਵਿਸਾਲ[5] ਰਬ ਕਾ ਆਇਆ ।
ਅਰੁ ਦੋਨੋ ਚਸਮਨ[6] ਸੇ ਜਲੁ ਚਲਾ ।
ਕੋਊ ਜਾਨੇ ਨਾਹੀ ਪ੍ਰੀਤ ਕੀ ਕਲਾ । ੮ ।
ਪੁਨ[7] ਕਹਿਓ ਪੀਰ ਯਹ ਬਾਤ ਸਧਾਰ[8] ।
ਮੈ ਨਾਨਕ ਜੀ ਸੋ ਕੀਓ ਕਰਾਰ ।
ਜਬ ਤਨ-ਤਿਆਗ ਸਮਾ ਤੁਮ ਆਵੈ ।
ਹਮ ਜੁਸਾ[9] ਤਜ ਤੁਮ ਸੰਗ ਸਿਧਾਵੈ । ੯ ।
ਪਹਿਲੇ ਅਮਰੁ[10] ਰਬ ਹਮ ਭਇਆ ।
ਵਾ[11] ਕੋ[11] ਸੰਗ ਛੁਟਕ ਅਬ ਗਇਆ ।
ਰਬ ਕੀ ਮਿਹਰ ਫਕਰ ਕਾ ਸੰਗ ।
ਫਕਰ ਸੰਗ ਲਾਗੇ ਰਬ ਰੰਗ । ੧੦ ।

### ਦੋਹਰਾ

ਸਭ ਲੋਕ ਪੀਰ ਕੀ ਬਾਤ ਸੁਨ ਹੈਰਾਨ ਭਏ ਮਨ ਮਾਹਿ ।
ਹਿੰਦੂ ਕਾ ਪਿਛਾ[12] ਲਏ[12] ਭਿਸਤ ਕਹਾ ਤੇ ਪਾਹਿ । ੧੧ ।

### ਚੌਪਈ

ਮਿਲ ਸਭਹਨ ਐਸੇ ਮਤ[14] ਕੀਆ[15] ।
ਪੀਰ ਹਿੰਦੂ ਕਾ ਪਾਛਾ[15] ਲੀਆ ।
ਹਿੰਦੂ ਕਬੀ[16] ਬਹਿਸਤ[17] ਨ ਪਾਵਤੁ ।
ਕਛੁ ਅਕਲ ਪੀਰ ਕੀ ਭਈ ਤਫਾਵਤ[18] । ੧੨ ।
ਸਭ ਮਿਲ ਮੁਰੀਦ[19] ਪੀਰ ਪਹਿ ਆਏ ।
ਹਾਥ ਬਾਧ ਸਭ ਅਰਜ ਸੁਨਾਏ ।

---

1. ਸ਼ਰਧਾਵਾਨ । 2· ਚੇਲੇ । 3. ਸਭਾ । 4. ਹੁਕਮ । 5. ਰੱਬ ਨਾਲ ਮੇਲ, ਮੌਤ । 6 ਅੱਖਾਂ । 7. ਫੇਰ । 8. ਠੀਕ ਠੀਕ । 9. ਸ਼ਰੀਰ । 10. ਹੁਕਮ । 11. ਉਨ੍ਹਾਂ ਦਾ । 12 ਪੈਰਵੀ ਕਰਨਾ । 13. ਸੁਰਗ । 14. ਜਾਣ ਲਿਆ । 15. ਪੈਰਵੀ ਕੀਤੀ ਹੈ, ਪਿੱਛੇ ਲਗਿਆ ਹੈ । 16. ਕਦੀ । 17. ਸੁਰਗ । 18. ਫਰਕ । 19. ਚੇਲੇ ।

ਤੁਮ ਮਖਸੂਦ[1] ਆਲਮ[2] ਕੇ ਪੀਰ ।
ਕਿਆ ਨਾਨਕ ਹਿੰਦੂ ਆਹ ਫਕੀਰ ।
ਤਿਨ ਕੇ ਸੰਗ ਬਹਿਸਤੁ ਤੁਮ ਕਹਾ
ਈਮਾਨ ਹਮਾਰਾ ਠੌਰ[3] ਨ ਰਹਾ । ੧੩ ।
ਤਬ ਮਖ਼ਦੂਮ[4] ਮੁਖ ਸੁਖਨ[5] ਬਖਾਨਾ[5] ।
ਫਕਰ ਮਰਾਤਬ[6] ਤੁਮ ਨਹੀਂ ਜਾਨਾ ।
ਕੋਊ ਏਕ ਆਦਮ ਨਾਨਕ ਪਹ ਜਾਵੈ ।
ਲਿਖੋ ਕਿਤਾਬਤ[7] ਲੇ ਪਹੁਚਾਵੈ । ੧੪ ।
ਦੇਖੋਂ ਨਾਨਕ ਕੀ ਕਰਾਮਾਤ ।
ਵਹ ਕਾਮਲ[8] ਮੌਲਾ ਕੀ ਜਾਤ ।
ਆਪ ਬੁਲਾਇ ਮੰਗ ਲਹ ਕਿਤਾਬਤ ।
ਤਬ ਤੁਮਰੋ ਈਮਾਨ ਹੋਇ ਸਾਬਤ[9] । ੧੫ ।
ਲਿਖ ਖਤ ਪੀਰ ਹਾਥ ਤਿਸ ਦੀਨਾ ।
ਤਿਨ ਕਰ ਸਲਾਮ ਮਾਰਗ ਪੁਛ ਦੀਨਾ ।
ਕੇਤਕ ਦਿਨ ਚਲਤੇ ਤਿਸ ਭਇਓ ।
ਕਰਤਾਰਪੁਰੇ ਕੇ ਨਿਕਟ ਜਬ ਗਇਓ । ੧੬ ।
ਤਾ ਕੌ ਪੀਰ ਬਾਤ ਜੋ ਕਹਾ ।
ਸੋ ਮਨ ਧਾਰ ਦੂਰ ਬਹਿ ਰਹਾ ।
ਜੋ ਨਾਨਕ ਸਾਹ ਫਕਰ ਹੈ ਪੂਰਾ ।
ਹਮੇ ਬੁਲਾਵੇ ਅਪ ਹਜੂਰਾ[10] । ੧੭ ।
ਤਬ ਜਾਨਿਓ ਦਿਆਲ ਪਠਿਓ[11] ਨਿਜ ਆਦਮ ।
ਬੁਲਾਇ ਹਜੂਰ ਲੀਓ ਵਹ ਖਾਦਮ[12] ।
ਮਾਂਗ ਕਿਤਾਬਤ[13] ਤਾ[14] ਸੋ[14] ਲੀਨੀ ।
ਬਹੁਤ ਸਿਫਤ ਮਖਦੂਮ[15] ਕੀ ਕੀਨੀ । ੧੮ ।
ਖੋਲ ਕਿਤਾਬਤ ਪੜੀ ਦਿਆਲ ।
ਨੈਨਨ[16] ਤੇ ਜਲ ਚਲਿਓ ਬਿਸਾਲ[17] ।
ਆਜ ਮਿਤ੍ਰ ਹਮ ਕੀਓ ਪਿਆਨਾ[18] ।
ਤਿਸ ਪਰਥਾਇ ਇਹ ਸਬਦ ਬਖਾਨਾ । ੧੯ ।

1. ਜਿਸ ਦਾ ਸੰਕਲਪ ਕੀਤਾ ਜਾਵੇ । 2. ਦੁਨੀਆ । 3. ਠਿਕਾਣੇ । 4. ਜਿਸ ਦੀ ਖਿਦਮਤ ਕੀਤੀ ਜਾਵੇ । 5. ਬਾਤ ਕਹੀ । 6 ਦਰਜਾ । 7. ਲਿਖਤ, ਤਹਰੀਰ, ਖਤ । 8. ਪੂਰਣ : 9. ਦ੍ਰਿੜ੍ਹ । 10 ਹਜੂਰ ਵਿੱਚ, ਸਾਹਮਣੇ । 11 ਭੇਜਿਆ । 12. ਸੇਵਾਦਾਰ । 13 ਖਤ, ਚਿੱਠੀ । 14 ਉਸ ਪਾਸੋਂ । 15 ਜਿਸ ਦੀ ਖਿਦਮਤ ਕੀਤੀ ਜਾਵੇ ਇੱਥੇ ਭਾਵ ਬਹਾਵਲ ਹੱਕ ਤੋਂ ਹੈ । 16. ਅੱਖਾਂ । 17. ਬਹੁਤ । 18 ਚਲਾਣਾ ।

ਬਹਾਵਲ ਹਕ ਕੀ ਪ੍ਰੀਤ ਮੁਹੱਬਤ ਮੇਂ ਸਬਦ ਉਚਾਰ ਕੀਆ :—

ਸਿਰੀ ਰਾਗੁ ਮਹਲਾ ੧ ਘਰੁ ੨ ।'

ਧਨ ਜੋਬਨੁ ਅਰੁ ਫੁਲੜਾ[1] ਨਾਠੀਅੜੇ[2] ਦਿਨ ਚਾਰਿ ।।
ਪਬਣਿ[3] ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ[4] ॥ ੧ ॥
ਰੰਗੁ ਮਾਣਿ ਲੈ ਪਿਆਰਿਆ ਜਾ[5] ਜੋਬਨੁ ਨਉਹੁਲਾ[6] ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ੧ ॥ ਰਹਾਉ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ[7] ।
ਹੰਭੀ[8] ਵੰਞਾ[9] ਡੁਮਣੀ[10] ਰੋਵਾ ਝੀਣੀ[11] ਬਾਣਿ[11] ॥ ੨ ॥
ਕੀ[12] ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ।
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ[13] ਹੋਇ ॥ ੩ ॥
ਨਾਨਕ ਸੁਤੀ ਪੇਈਐ[14] ਜਾਣੁ ਵਿਰਤੀ[15] ਸੰਨਿ ।
ਗੁਣਾ ਗਵਾਈ ਗੰਠੜੀ[16] ਅਵਗਣ[17] ਚਲੀ ਬੰਨਿ ॥ ੪ ॥

ਜਬ ਇਹ ਬਿਓਰਾ[18] ਬਚਨ ਬਾਬਾ ਜੀ ਕੇ ਮੁਖ ਸੇਂ ਪੀਰ ਕੇ ਖਾਦਮ[19] ਨ ਸੁਨ ਤਬ ਬਿਹਾਲ ਹੋਇ ਹਾਲਤ[20] ਮੇਂ ਆਇ ਕਰ ਬਿਹੋਸ ਹੋਇ ਕਰ ਧਰਤੀ ਪਰ ਗਿਰ ਪੜਾ । ਫੇਰ ਜਬ ਸੁਧ ਮੇਂ ਆਇਆ ਤਬ ਬਾਬੇ ਜੀ ਕੇ ਚਰਨਾ ਪਰ ਪਇਆ । ਕਹਿਓ ਸ ਜੋ ਮੈ ਪੀਰ ਜੀ ਕਾ ਸਦਕਾ[21] ਤਮਰਾ ਦੀਦਾਰ ਕੀਆ । ਮੇਰੀ ਨਿਜਾਤ[22] ਹੋਈ । ਜੈਸਾ ਪੀਰ ਜੀ ਆਪ ਸਿਫਤ[23] ਕਰਤੇ ਥੇ, ਸੋਈ ਦੇਖਾ । ਤਬ ਬਾਬੇ ਜੀ ਉਸ ਕੋ ਇਹ ਸਬਦ ਲਿਖ ਦੀਆ ਜੋ ਪੀਰ ਬਹਾਵਲਹਕ ਕੀ ਕਬਰ ਪਰ ਰਖਨਾ । ਵਹ ਕਹੇਗੇ ਪਹੁਚਾ । ਇਹੀ ਹਮਾਰੇ ਮਿਲਨ ਕੀ ਨਿਸਾਨੀ ਹੈ ।

**ਦੋਹਰਾ**

ਲੇ ਖਤ ਬਾਬੇ ਕੋ ਚਲਿਓ, ਜਾ ਪਹੁਤਾ ਮੁਲਤਾਨ ।
ਜਾਇ ਕਬਰ ਪਰ ਧਰ ਦੀਓ, 'ਪਹੁਚਾ' ਪੀਰ ਬਖਾਨ । ੨੦ ।
ਪੁਨ[24] ਮੁਰੀਦ[25] ਮਖਦੂਮ[26] ਕੋ ਕਹੀ ਸਭ ਕਥਾ ਸੁਨਾਇ ।
ਰੋਸਨ-ਜਮੀਰ[27] ਕਾਮਲ[28] ਵਲੀ ਬਾਬਾ ਨਾਨਕ ਸਾਹ । ੨੧ ।
ਆਪ ਬੁਲਾਇ ਮੋ ਕੋ ਲੀਆ ਪਤ੍ਰੀ ਕਿਤਾਬਤ[29] ਆਪ ।
ਜਾਨੀ ਵਫਾਤ[30] ਮਖਦੂਮ ਕੀ ਨੈਨਨ ਜਲ ਬਰਖਾਤ । ੨੨ ।

1 ਫੁੱਲ । 2. ਪਰਾਹੁਣੇ । 3. ਪਾਣੀ ਵਿੱਚ ਉਗਦੀ ਬੇਪੱਤੀ । 4. ਬਨਸਨ ਹਾਰ । 5 ਜਦ ਤਕ । 6. ਨਵੇਂ ਹੁਲਾਰੇ ਵਾਲੀ । 7. ਕਬਰਿਸਤਾਨ ਵਿੱਚ । 8. ਮੈਂ ਵੀ । 9. ਜਾਵਾਂਗੀ । 10. ਦੋ-ਚਿੱਤੀ । 11. ਧੀਮੀ ਅਵਾਜ਼ ਨਾਲ । 12. ਕਿਉਂ । 13. ਪੇਕੇ । 4 ਪੇਕੇ ਘਰ ਵਿਚ ਭਾਵ ਦੁਨੀਆ ਵਿੱਚ । 15. ਦਿਨ- ਦੀਵੀਂ । 16. ਗਠੜੀ । 17. ਔਗਣ । 18. ਵਿਵਰਣ ਸਹਿਤ ।19 ਸੇਵਕ । 20 ਪ੍ਰੇਮ ਦੀ ਮਸਤੀ ਜਿਸ ਵਿਚ ਸ਼ਰੀਰ ਦੀ ਸੁਧ ਨਾ ਰਹੇ । 21. ਕਿਰਪਾ ਦੁਆਰਾ । 22. ਮੁਕਤੀ । 23. ਉਸਤਤ । 24. ਫੇਰ । 25. ਚੇਲਾ । 26. ਜਿਸ ਦੀ ਸੇਵਾ ਕੀਤੀ ਗਈ ਹੋਵੇ (ਇੱਥੇ ਭਾਵ ਬਹਾਵਲਹੱਕ ਤੋਂ ਹੈ) । 7 ਜਿਸ ਦੇ ਹਿਰਦੇ ਵਿੱਚ ਗਿਆਨ ਰੂਪੀ ਚਾਨਣ ਹੋਵੇ । 28. ਪੂਰਣ । 29. ਖਤ, ਚਿੱਠੀ । 30. ਮਿਰਤੂ ।

ਪੁਨ ਪੀਰ ਵਫਾਤ ਕੋ ਦਿਨ ਗਿਨਿਓ ਕਹਿਓ ਜੁ ਨਾਨਕ ਸਾਹ ।
ਵਹੀ ਰੋਜ ਸਾਬਤ ਭਇਓ ਵੈ ਖਾਦਮ ਭਇਓ ਗਵਾਹ । ੨੩ ।
ਤਬ ਸਭਹਨ ਪਰਤੀਤ[1] ਕਰ ਸਿਫਤ ਪੀਰ ਕੀ ਕੀਨ ।
ਨਾਨਕ ਫਕੀਰ ਪਹਿਚਾਨਿਆ ਸਾਬਤ ਇਮਾਨ ਕਰ ਲੀਨ । ੨੪ ।
ਜਬ ਫਕੀਰ ਕੀ ਮਿਹਰ ਹੋਇ ਤਬ ਹੋਵੈ ਦਿਲੁ ਸਾਫ ।
ਬਾਬੇ ਜੀ ਕਾ ਸਬਦ ਸੁਨ ਭਈ ਸਭ ਭੂਲ ਮਾਫ । ੨੫ ।

**ਸਾਖੀ ਪੂਰਨ ਹੋਈ** । ੬੩
ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਆਗੇ ਸਾਖੀ ਗੁਰੂ ਬਾਬੇ ਜੀ ਕੇ ਪਰਮ ਚਲਿਤ ਇਸ ਲੋਕ ਕੇ ਕਾਰਜ ਸਿਧ [2]ਕਰ[2] ਪਰਮਧਾਂਮ[3] ਅਪਨੇ ਕਾ ਚਿਤਵਨ[4] ਕਰਨੇ ਕਰਨੇ ਕੀ ਨਿਰੂਪਨ[5] ਹੋਇਗੀ :—*

### ਸੋਰਠਾ

ਇਕ ਦਿਨ ਕ੍ਰਿਪਾ ਨਿਧਾਨ[6] ਪ੍ਰਾਤਕਾਲ[7] ਚਿਤਵਨ ਕੀਓ ।
ਅਬ ਭਏ ਸਿਧ ਸਭ ਕਾਮ ਪਰਮਧਾਮ ਅਪਨੇ ਚਲੋਂ । ੧ ।

### ਚੌਪਈ

ਜੋ ਜੋ ਕਾਰਜ ਥਾ ਜਗ ਕਰਨਾ ।
ਅਬ ਭਏ ਸਿਧ ਸਗਲੇ ਆਚਰਨਾ[7] ।
ਮਮ[8] ਨਿਜ ਰੂਪ ਅਬ ਭਇਓ ਪ੍ਰਕਾਸ ।
ਪੂਰੇ[9] ਸਗਲ ਜਗਤ ਕੀ ਆਸ । ੨ ।
ਦਿੜ੍ਹ ਰਾਜ ਜੋਗ ਸਿੰਘਾਸਨ ਭਇਆ ।
ਗੁਰਮੁਖ ਨ੍ਰਿਬੰਧ ਸੰਤ ਥਿਰ ਥਇਆ ।
ਗੁਰੂ ਅੰਗਤ ਮੇਰੋ ਨਿਜ ਰੂਪ ।
ਸਰਬ-ਸਿਧ[10] ਪਰਮਾਤਮ ਰੂਪ । ੩ ।

---

1. ਯਕੀਨ । 2. ਜਿੱਤ ਕੇ । 3. ਵੈਕੁੰਠ, ਸੱਚਖੰਡ । 4. ਚਿੰਤਨ, ਵਿਚਾਰ । 5. ਵਿਆਖਿਆ ਸਹਿਤ ਬਿਆਨ ਕਰਨਾ । 6. ਮਿਹਰ ਦਾ ਭੰਡਾਰ ਭਾਵ ਗੁਰੂ ਨਾਨਕ ਦੇਵ ਜੀ । 7. ਸਵੇਰੇ । 8. ਬਿਉਹਾਰ । 9. ਮੇਰਾ । 10. ਪੂਰੀਆਂ ਕਰੇਗਾ । 11 ਸਾਰੀਆਂ ਸਿੱਧੀਆਂ ਵਾਲਾ ।

ਪੂਰਨ ਭਗਤ ਹਰਿ ਕੀ ਬਿਸਥਰੇ[1] ।
ਵਰਨ ਅਵਰਨ[2] ਪਾਵਨ[3] ਸਭ ਕਰੇ ।
ਬਿਧ ਨਾਮ ਦਾਨ ਸਨਾਨ ਜਾਗ ਧਾਰਹ ।
ਦੇ ਗੁਰਮੁਖ ਮੰਤ੍ਰ ਜਗ ਜੀਵ ਉਧਾਰਹ[4] । ੪ ।
ਅਬ ਮੋ ਕੋ ਕਾਰਜ ਥਾ ਜਗ ਕਰਨਾ ।
ਪੂਰਨ ਭਏ ਸਗਲ ਆਚਰਨਾ[5] ।
ਭਏ ਸਿਧ ਸਭ ਜਗਤ ਬਿਲਾਸ[6] ।
ਪਰਮਧਾਮ ਅਬ ਕਰੌ ਨਿਵਾਸ । ੫ ।

### ਦੋਹਰਾ

ਯਹ ਬਿਚਾਰ ਸਤਗਰ ਕੀਆ ਅਰੁ ਮਨ ਧਾਰ ਹੁਲਾਸ[7] ।
ਸ੍ਰੀ ਗੁਰੂ ਅੰਗਤ ਨਿਜ ਰੂਪ ਧਰ ਜਗ ਤੇ ਭਏ ਉਦਾਸ । ੬ ।

### ਚੌਪਈ

ਸਾਧਾਤਨ[8] ਕੋ ਪ੍ਰਭ ਕਹਿਓ ਬੁਲਾਇ ।
ਭੈਸ ਕੋ ਘਾਸ ਲੇਨ ਤੂੰ ਜਾਇ ।
ਬਚਨ ਸੁਨਤ ਘਾਸ ਕੋ ਗਇਓ ।
ਜੰਗਲ ਮੋ ਜਾਇ ਛੋਲਤ[9] ਖੜ[10] ਭਇਓ । ੭ ।
ਤੀਨ ਪੁਰਖ ਤਹਾ ਬੈਠੇ ਦੇਖੇ ।
ਪਰਮ ਅਉਧੂਤ[11] ਕਿਆ ਸੋਭਾ ਲੇਖੇ ।
ਸੁੰਦ੍ਰ ਕ੍ਰਾਤ[12] ਮਸਤਕ ਉਜਿਆਰਾ[13] ।
ਜਟਾ ਮੁਕਟ[14] ਬਿਭੂਤ ਤਨ ਧਾਰਾ । ੮ ।
ਦੇਖ ਸਧਾਰਨ[15] ਬੰਦਨ ਕੀਨਾ ।
ਬਚਨ ਬਿਲਾਸ ਪ੍ਰਸਨ ਪੁਛ ਲੀਨਾ ।
ਕਵਨ ਨਾਮ ਕਹਾ ਤੁਮ ਰਹੋ ?
ਕਹਾ ਅਬ ਜਾਉ ਸਾਚ ਅਬ ਕਹ ? ੯ ।
ਕਰ ਬਿਨੇ ਸਧਾਰਨ ਆਖਿਓ ਤਾਹਿ ।
ਮੈ ਬਾਬੇ ਜੀ ਕੋ ਟਹਲੂਆ[16] ਆਹਿ[17] ।
ਨਿਤਪ੍ਰਤ ਘਾਸੁ ਲੇਨ ਕੋ ਆਵੇ ।
ਅਬ ਲੀਓ ਘਾਸ ਪੁਨਿ[18] ਤਾਹ[19] ਸਿਧਾਵੇ । ੧੦ ।

### ਦੋਹਰਾ

ਸਾਧਾਰਨ ਬਿਨਤੀ ਕਰੀ ਹੇ ਮਹਾ ਪਰਖ ਪ੍ਰਭ ਦਿਆਲ ।
ਮੈ ਸੇਵਾ ਸਤਗੁਰ ਕੀ ਕਰੌ ਸਦਾ ਰਹੌ ਪ੍ਰਭ ਨਾਲ । ੧੧ ।

---

1 ਫੈਲਾਵੇ । 2. ਨੀਵੀਂ ਜਾਤ । 3. ਪਵਿੱਤ੍ਰ । 4. ਪਾਰਨਿਸਤਾਰਾ ਕਰਦੇ ਹਨ । 5. ਬਿਉਹਾਰ । 6. ਆਨੰਦ ਭੋਗ, ਕ੍ਰੀੜਾ । 7. ਚਾਉ । 8. ਵੇਖੋ ਨੋਟ ਨੰ : 8. ਪੰਨਾ 282 । 9. ਕੱਟਣਾ । 10. ਘਾਹ । 11. ਸਨਿਆਸੀ । 12. ਪੈਰ । 13. ਪ੍ਰਕਾਸ਼ ਵਾਲਾ । 14. ਜੂੜਾ । 15. ਵੇਖੋ ਨੋਟ ਨੰ: 8. ਪੰਨਾ 282 । 16. ਸੇਵਕ । 17. ਹਾਂ । 18. ਫੇਰ ।19. ਉੱਥੇ ਹੀ ।

### ਚੌਪਈ

ਮਹਾ ਪੁਰਖਨ ਐਸੈ ਤਬ ਕੀਨਾ ।
ਇਕ ਪੁੜੀਆ ਬਾਂਧ ਸਾਧਾਰਨ[1] ਦੀਨਾ ।
ਯਹ ਪ੍ਰਸਾਦ ਬਾਬੇ ਜੀ ਦੀਜੋ ।
ਪ੍ਰੀਤ ਪ੍ਰਨਾਮ ਹਮਾਰਾ ਕੀਜੋ । ੧੨ ।
ਲੇ ਪ੍ਰਸਾਦ ਸਾਧਾਰਨ ਆਇਆ ।
ਜਾਇ ਚਰਨਨ ਪਰ ਮਸਤਕ ਨਿਆਇਆ[2] ।
ਪੁੜੀਆ ਹਾਥ ਲੇ ਬਿਨਤੀ ਕੀਨਾ ।
ਯਹ ਪਰਸਾਦ ਸਾਧਨ[3] ਤੁਮ ਦੀਨਾ । ੧੩ ।
ਅਰੁ ਬਹੁਤੁ ਪ੍ਰੀਤ ਸੋਂ ਕੀਓ ਪ੍ਰਨਾਮ ।
ਤੀਨੋ ਪਰਮ ਸਿਧ ਅਭਰਾਮ ।
ਲੇ ਪੁੜੀਆ ਬਾਬਾ ਜੀ ਬੋਲੇ ।
ਦੇਖ ਬਿਭੂਤ ਦਿਆਲ ਹਸ ਬੋਲੇ । ੧੪ ।
ਹੇ ਸਾਧਾਰਨ ਤੁਮ ਉਨ ਕੋ ਦੇਖਾ ।
ਸਗਲ ਜਨਮ ਤਮਰੋ ਸੁਭ ਲੇਖਾ[5] ।
ਤੂੰ ਉਨ ਕੋ ਕਛੁ ਜਾਨਤ ਨਾਹੀ ।
ਵੈ ਤੀਨ ਲੋਕ ਕੇ ਸੁਆਮੀ ਆਹੀ[6] । ੧੫ ।
ਵੇ ਬ੍ਰਹਮਾ ਅਰੁ ਬਿਸਨ ਮਹੇਸ ।
ਸਭ ਮਾਨੁਖ ਦੇਵ ਤਿਨ ਕਰੇ ਆਦੇਸ[7] ।
ਸੁਨ ਸਾਧਾਰਨ[8] ਭਏ ਬਸਮਾਦ[9] ।
ਕਹੇ ਧੰਨ ਸਤਗੁਰ ਪ੍ਰਭ ਆਦ[10]-ਜੁਗਾਦ[10] । ੧੬ ।

### ਦੋਹਰਾ

ਆਏ ਹੈ ਹਮਿ ਲੇਨ ਕੋ ਧੰਨ ਭਾਗ ਤੁਮ ਆਹ ।
ਕਿਆ ਮਹਮਾ ਪ੍ਰਭ ਕੀ ਕਹੋਂ ਨਹੀਂ ਮੁਖ ਤੇ ਬਰਨੀ[11] ਜਾਹਿ । ੧੭ ।

### ਚੌਪਈ

ਤਬ ਦਿਆਲ ਅਤ ਪ੍ਰੇਮ ਹੁਲਾਸ[12] ।
ਕਹੇ ਬਚਨ ਮੁਖ ਪਰਮ ਬਿਸਾਲ ।
ਮਹਿਮਾ ਕਛੁ ਬਰਨੀ[13] ਨਹੀ ਜਾਇ ।
ਸੋਭਾ ਅਪਾਰ ਪਾਰ ਨਹੀਂ ਪਾਇ । ੧੮ ।
ਤਬ ਬਾਰਾ ਮਾਹਾ ਬਾਨੀ ਕੀਨੀ ।

1. ਦੇਖੋ ਨੋਟ ਨੰ: 8, ਪੰਨਾ 282 । 2. ਨਿਵਾਇਆ । 3. ਸਾਧਾਂ ਨੇ । 4. ਸੁੰਦਰ । 5. ਲੇਖੇ ਲੱਗ ਗਿਆ । 6. ਹਨ । 7. ਨਮਸਕਾਰ । 8. ਦੇਖੋ ਨੋਟ ਨੰ: 9. ਪੰਨਾ 282 । 10. ਹੈਰਾਨ । 11 ਮੁੱਢ ਤੋਂ, ਸਦਾ ਤੋਂ। 12. ਵਰਨਣ ਕਰਨਾ । 13. ਚਾਉ । 14. ਵਰਨਣ ਕਰਨਾ ।

ਪੂਰਨ ਭਗਤ ਪ੍ਰੇਮ-ਰਸ ਭੀਨੀ[1] ।
ਰਾਗੁ ਤੁਖਾਰੀ ਸੋ ਵੈ[2] ਗਾਇਆ ।
ਤਬ ਜਿਨ ਸੁਨਾ ਪ੍ਰੇਮ ਰਸ ਪਾਇਆ । ੧੯ ।

ਤੁਖਾਰੀ ਛੰਤ ਮਹਲਾ ੧ ਬਾਰਹਮਾਹਾ ।

ੴ ਸਤਿਗੁਰ ਪ੍ਰਸਾਦਿ ॥

ਤੂ ਸੁਣਿ ਕਿਰਤ[3] ਕਰੰਮਾ ਪੁਰਬਿ[4] ਕਮਾਇਆ ॥
ਸਿਰਿ[5] ਸਿਰਿ[5] ਸੁਖ ਸਹੰਮਾ[6] ਦੇਹਿ ਸੁ ਤੂ ਭਲਾ ॥
ਹਰਿ ਰਚਨਾ ਤੇਰੀ ਕਿਆ ਗਤਿ[5] ਮੇਰੀ ਹਰਿ ਬਿਨੁ ਘੜੀ ਨ ਜੀਵਾ ॥
ਪ੍ਰਿਅ ਬਾਝੁ ਦੁਹੇਲੀ[8] ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥

ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ[9] ਸੁਕਰਮਾ[9] ॥
ਨਾਨਕ ਪੰਥੁ[10] ਨਿਹਾਲੇ[11] ਸਾਧਨ[12] ਤੂ ਸੁਣਿ ਆਤਮਰਾਮਾ[13] ॥ ੧ ॥

ਬਾਬੀਹਾ[14] ਪ੍ਰਿਉ[15] ਬੋਲੇ ਕੋਕਿਲ[16] ਬਾਣੀਆ[17] ।
ਸਾਧਨ ਸਭਿ ਰਸ ਚੋਲੈ[18] ਅਕਿ[19] ਸਮਾਣੀਆ[20] ॥

ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
ਨਵ[21] ਘਰ[21] ਥਾਪਿ[22] ਮਹਲ[23] ਘਰੁ[23] ਊਚਉ ਨਿਜਘਰਿ[24] ਵਾਸੁ ਮੁਰਾਰੇ[25] ॥
ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ[26] ਬਾਸੁਰ[26] ਰੰਗਿ ਰਾਵੈ ॥
ਨਾਨਕ ਪ੍ਰਿਉ ਪ੍ਰਿਉ ਚਵੈ[27] ਬਬੀਹਾ ਕੋਕਿਲ ਸਬਦ ਸੁਹਾਵੈ ॥ ੨ ॥

ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥
ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥
ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
ਨਾ ਕੋਈ ਮੇਰਾ ਹਉ ਕਿਸੁ[28] ਕੇਰਾ[28] ਹਰਿ ਬਿਨੁ ਰਹਣੁ ਨ ਜਾਏ ॥

ਓਟ[29] ਗਹੀ[29] ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
ਨਾਨਕ ਦ੍ਰਿਸਟਿ[30] ਦੀਰਘ[30] ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ[31] ॥

---

1. ਭਿੱਜੀ ਹੋਈ । 2. ਉਹ ਭਾਵ 'ਬਾਰਾ ਮਾਹਾ' । 3. ਕਮਾਈ । 4. ਪਿਛਲੇ 5. ਹਰ ਇਕ ਜੀਵ ਨੇ । 6. ਦੁਖ । 7. ਮਜਾਲ । 8. ਦਖੀ । 9 ਕੰਮਾਂ ਵਿਚੋਂ ਉੱਤਮ ਕੰਮ । 10 ਰਸਤਾ । 11. ਵੇਖਦੀ ਹੈ । 12. ਇਸਤ੍ਰੀ । 13. ਹੇ ਵਾਹਿਗੁਰੂ । 14 ਚਿੱਤ ਰੂਪ ਬੰਬੀਹਾ । 15 ਪਤੀ ਪਤੀ । 16 ਜੀਭ ਰੂਪੀ ਕੋਇਲ । 17. ਪਿਆਰ ਦੀਆਂ ਬੋਲੀਆਂ । 18 ਮਾਣਦੀ ਹੈ । 19 ਅੰਗ ਨਾਲ । 20. ਸਮਾਈ ਹੋਈ ਹੈ, ਰਚੀ ਹੋਈ ਹੈ । 21. ਨੌ ਗੋਲਕਾਂ (ਦਵਾਰਾਂ) ਵਾਲੇ ਸ਼ਰੀਰ ਨੂੰ । 22. ਬਣਾ ਕੇ । 23. ਨਿਵਾਸ ਅਸਥਾਨ । 24. ਸ੍ਵੈ ਸਰੂਪ । 26 ਮੁਰ-ਅਗਿਮੁਰ ਰਾਖਸ਼ ਦਾ ਵੈਰੀ=ਹਰੀ । 26, ਰਾਤ ਦਿਨ । 27. ਬੋਲਦਾ ਹੈ । 28. ਕਿਸ ਦਾ । 29. ਆਸਰਾ ਪਕੜਿਆ ਹੈ । 30. ਡੂੰਘੀ ਨਜ਼ਰ ਵਾਲਾ । 31. ਧੀਰਜ ਫੜਦਾ ਹੈ ।

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ[1] ਊਭੀ[2] ਗੁਣ[3] ਸਾਰੀ[3] ॥
ਘਰਿ ਘਰਿ ਕੰਤੁ ਰਵੈ ਜਾ ਪ੍ਰਭ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ[4] ਘਨ[5] ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ[6] ਆਵੈ[6] ॥ ੪ ॥

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ[7] ॥
ਬਨ ਫੂਲੇ ਮੰਝ[8] ਬਾਰਿ[9] ਮੈ ਪਿਰੁ ਘਰਿ ਬਾਹੁੜੈ[10] ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖ ਪਾਵੈ ਬਿਰਹਿ[11] ਬਿਰੋਧ[12] ਤਨੁ ਛੀਜੈ[13] ॥
ਕੋਕਿਲ[14] ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ[15] ਸਹੀਜੈ ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ[16] ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ[17] ਪਾਏ ॥ ੫ ॥
ਵੈਸਾਖੁ ਭਲਾ ਸਾਖਾ ਵੇਸ ਕਰੇ ॥
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥
ਘਰਿ ਆਉ ਪਿਆਰੇ ਦੁਤਰ[18] ਤਾਰੇ ਤੁਧੁ ਬਿਨੁ ਅਢੁ[19] ਨ ਮੋਲੋ ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥ ੬ ॥
ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥
ਥਲ ਤਾਪਹਿ[20] ਸਰ ਭਾਰ ਸਾਧਨ ਬਿਨਉ[21] ਕਰੈ ॥
ਧਨ ਬਿਨਉ ਕਰੇਦੀ ਗੁਣ ਸਾਰੇਦੀ[22] ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ[23] ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥

---

1. ਇਸਤ੍ਰੀ। 2. ਖੜੀ ਹੋ ਕੇ। 3. ਗੁਣਾਂ ਨੂੰ ਸੰਭਾਲਦੀ ਹੈ। 4. ਉਮਡ ਕੇ। 5. ਬੱਦਲ। 6. ਮਨ ਰੂਪੀ ਘਰ ਵਿੱਚ ਆ ਵੱਸਦਾ। 7. ਸੁੰਦਰ। 8. ਵਿੱਚ। 9. ਬਾਰ ਦੇ ਇਲਾਕੇ ਵਿਚ। 10. ਵਾਪਿਸ ਆਵੇ। 11. ਵਿਛੋੜਾ। 12 ਖਿਚਾ-ਖਿਚੀ। 13. ਟੁੱਟ ਰਿਹਾ ਹੈ। 14. ਕੋਇਲ। 15. ਦਿਲ ਵਿੱਚ। 16. (ਇਹ ਤਾਂ) ਮੌਤ ਰੂਪ ਹੈ। 17. ਇਸਤ੍ਰੀ। 18. ਮੁਸ਼ਕਿਲ ਨਾਲ ਤਾਰਨ ਵਾਲਿਆਂ ਨੂੰ। 19. ਅੱਧੀ ਕੌਡੀ। 20. ਤਪ ਰਹੇ ਹਨ। 21. ਬੇਨਤੀ। 22. ਯਾਦ ਕਰਦੀ। 23. ਨਿਰਲੇਪ ਹਰੀ।

ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ[1] ਮਿਲੈ ਗੁਣ-ਗਹਿਲੀ[2] ॥ ੭ ॥
ਆਸਾੜੁ ਭਲਾ ਸੂਰਜੁ ਗਗਨਿ[3] ਤਪੈ ॥
ਧਰਤੀ ਦੂਖ ਸਹੈ ਸੋਖੈ[4] ਅਗਿਨ[5] ਭਖੈ[5] ॥
ਅਗਨਿ[6] ਰਸੁ ਸੋਖੈ[7] ਮਰੀਐ ਧੋਖੈ[8] ਭੀ ਸੋ ਕਿਰਤੁ ਨ ਹਾਰੇ ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ[9] ਲਵੈ[10] ਮੰਝਿ[11] ਬਾਰੇ ॥
ਅਵਗਣ[12] ਬਾਧਿ ਚਲੀ ਦੁਖੁ ਆਗੈ ਸੁਖ ਤਿਸੁ ਸਾਚੁ ਸਮਾਲੇ[13] ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥
ਸਾਵਣਿ ਸਰਸ[14] ਮਨਾ ਘਣ[15] ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ[16] ਚਮਕਿ ਡਰਾਏ ॥
ਸੇਜ ਇਕੇਲੀ ਖਰੀ[17] ਦੁਹੇਲੀ [18] ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੁਖ ਕਹੁ ਕੈਸੀ ਕਾਪੜੁ[19] ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ [20] ਪਿਰ ਕੈ ਅੰਕਿ[21] ਸਮਾਵਏ ॥ ੯ ॥
ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥
ਬਰਸੈ ਨਿਸਿ[22] ਕਾਲੀ ਕਿਉ ਸੁਖੁ ਬਾਲੀ[22] ਦਾਦਰ[23] ਮੋਰ ਲਵੰਤੇ[24] ॥
ਪ੍ਰਿਉ ਪ੍ਰਿਉ ਚਵੈ[25] ਬਬੀਹਾ ਬੋਲੇ ਭੁਇਅੰਗਮ[26] ਫਿਰਹਿ ਡਸੰਤੇ ॥
ਮਛਰ ਡੰਗ ਸਾਇਰ[27] ਭਰ[28] ਸੁਭਰ[29] ਬਿਨੁ ਹਰਿ ਕਿਉ ਸੁਖੁ ਪਾਈਐ ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥ ੧੦ ॥
ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ[30] ॥
ਝੂਠਿ ਵਿਗੁਤੀ[31] ਤਾ ਪਿਰ ਮੁਤੀ[32] ਕੁਕਹ[33] ਕਾਹ[34] ਸਿ ਫੁਲੇ ॥
ਆਗੈ ਘਾਮ[35] ਪਿਛੈ ਰੁਤਿ ਜਾਡਾ[36] ਦੇਖਿ ਚਲਤ ਮਨੁ ਡੋਲੇ ॥
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥

---

1. ਬਖਸ਼ਿਸ਼ ਦੁਆਰਾ । 3. ਗੁਣ ਗ੍ਰਹਿਣ ਕਰਨ ਵਾਲੀ । 3. ਆਕਾਸ਼ ਵਿਚ । 4. ਸੁਕਦੀ ਹੈ । 5. ਅੱਗ ਵਾਂਗ ਭਖ ਰਹੀ ਹੈ । 6. ਅੱਗ ਰੂਪ ਸੂਰਜ । 7. ਸੁਕਾਉਂਦਾ ਹੈ । 8. ਧੁਖ ਧੁਖ ਕੇ । 9. ਬੀਂਡਾ । 10. ਬੋਲਦਾ ਹੈ । 11. ਬਾਰ ਦੇ ਇਲਾਕੇ ਵਿਚ । 12. ਅਉਗਣ । 13. ਸੰਭਾਲਦੀ ਹੈ । 14. ਖਿੜ ਜਾ । 15. ਬੱਦਲ 16. ਬਿਜਲੀ । 17. ਬਹੁਤ । 18. ਔਖੀ । 19, ਕੱਪੜੇ । 20. ਕੰਤ ਵਾਲੀ । 21. ਮਨ । 22. ਰਾਤ । 23. ਇਸਤ੍ਰੀ ਨੂੰ । 24. ਡੱਡੂ । 25. ਬੋਲਦੇ ਹਨ । 26. ਬੋਲਦਾ ਹੈ ।27. ਸੱਪ । 28. ਸਰੋਵਰ । 29. ਨਕਾ ਨਕ ਭਰੇ ਹਨ । 30. ਖੋਹੀ ਗਈ । 31. ਨਾਸ ਹੋਈ । 32. ਛੁਟੜ । 33. ਪਿਲਛੀ । 34. ਕਾਹੀ, ਸਰਕੜਾ । 85. ਗਰਮੀ । 36 ਸਰਦੀ ।

ਅਨਦਿਨੁ[1] ਰਹਸੁ[2] ਭਇਆ ਆਪੁ ਗਵਾਇਆ ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥
ਹਾਰ ਡੋਰ ਰਸ ਪਾਟ[3] ਪਟੰਬਰ[3] ਪਿਰਿ ਲੋੜੀ ਸੀਗਾਰੀ ॥
ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ ॥ ੧੬ ॥
ਬੇਦਾਸ[4] ਮਾਹ ਰੁਤੀ ਖਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲ ਭਾਇਆ ਰੰਗ ਮਾਣੈ ।
ਘਰਿ ਸੇਜ ਸੁਹਾਵੀ[5] ਜਾ ਪਿਰਿ ਰਾਵੀ[6] ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸ[7] ਰਾਵੈ[8] ਪ੍ਰੀਤਮੁ ਹਰਿ ਵਰੁ ਥਿਰ ਸੋਹਾਗੋ ॥ ੧੭ ॥
ਬਾਰਹ-ਮਾਸਾ[9] ਪ੍ਰੇਮ ਰਸ ਪੂਰਨ ਕੀਆ ਦਿਆਲ ।
ਅਤ ਪ੍ਰਸੰਨ ਸੋਭਾ ਅਮਿਤ[10] ਲੀਲਾ ਅਗਮ[11] ਬਿਸਾਲ[12] ॥ ੨੦ ॥

**ਸਾਖੀ ਪੂਰਨ ਹੋਈ—੬੪ ।**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## *ਸਾਖੀ ਸੀ ਗੁਰੂ ਬਾਬੇ ਜੀ ਕੇ ਜੋਤੀ ਜੋਤਿ ਸਮਾਵਨੇ ਕੀ ਨਿਰੂਪਨ[13] ਹੋਇਗੀ :—*

**ਦੋਹਰਾ**

ਅਸੂ ਵਦੀ ਥਿਤ ਦਸਵੀ ਕਲਾਗਤ[14] ਪਰਬਿ[15] ਪੁਨੀਤ[16] ।
ਨਿਜ ਪਰਮ ਧਾਮ ਸਤਿਗੁਰ ਚਲੇ ਧਰ ਜਗ ਭਗਤ ਬਿਨੀਤ[17] । ੧ ।

**ਚੌਪਈ**

ਸਤਿਗੁਰ ਦਿਆਲ ਸ੍ਰੀ ਮੁਖ ਇਮ ਭਾਖਾ[18] ।
ਉਨਹਤਰ ਬਰਖ[19] ਦੇਹ ਮਮ[20] ਰਾਖਾ ।
ਅਬ ਭਗਤ ਪ੍ਰਭਾਉ ਪ੍ਰਗਟ ਜਗ ਭਇਆ ।
ਗੁਰੂ ਅੰਗਤ ਮਮ ਸਰੂਪ ਥਿਰ ਥਇਆ । ੨ ।

---

1. ਰਾਤ ਦਿਨ, ਸਦਾ । 2. ਖਿੜਾਉ, ਖੁਸ਼ੀ । 3. ਪੱਟ ਅਤੇ ਵਸਤ੍ਰ ਆਦਿ । 4. ਬਾਰੋ । 5. ਸੁੰਦਰ, ਸ਼ੋਭਾ ਵਾਲੀ । 6. ਭੋਗੀ । 7. ਦਿਨ ਰਾਤ, ਸਦਾ । 8. ਰਸ ਮਾਣਨਾ । 9 ਬਾਰਾਂਮਾਹਾਂ । 10 ਮਿਣਤੀ ਤੋਂ ਬਾਹਰ । 11. ਸੋਚ ਤੋਂ ਪਰੇ । 12. ਵਿਸ਼ਾਲ । 13. ਵਿਖਿਆਖਿਆ ਸਹਿਤ ਬਿਆਨ ਕਰਨਾ । 14. ਸ਼ਰਾਧ । 15. ਤਿਉਹਾਰ । 16. ਪਵਿੱਤਰ । 17. 18. ਆਖਿਆ, ਉਚਾਰਿਆ । 19. ਵਰ੍ਹੇ ਸਾਲ 20. ਮੈਂ ।

•ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ[1] ॥ ੧੧ ॥
ਕਤਕਿ ਕਿਰਤ ਪਇਆ ਜੋ ਪ੍ਰਭ ਭਾਇਆ ॥
ਦੀਪਕੁ ਸਹਜਿ ਬਲੈ ਤਤਿ[2] ਜਲਾਇਆ ॥
ਦੀਪਕ ਰਸ[3] ਤੇਲੋ ਧਨ ਪਿਰ ਮੇਲੋ ਧਨ ਓਮਾਹੈ[4] ਸਰਸੀ[5] ॥
ਅਵਗਣ ਮਾਰੀ ਮਰੈ ਨ ਸੀਝੈ[6] ਗੁਣਿ ਮਾਰੀ ਤਾ ਮਰਸੀ ।
ਨਾਮੁ ਭਗਤਿ ਦੇ ਨਿਜਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ[7] ਦਰ ਖੋਲਹ ਏਕ ਘੜੀ ਖਟੁ[8] ਮਾਸਾ ॥ ੧੨ ॥
ਮੰਘਰ ਮਾਹੁ ਭਲਾ ਰਹਿ ਗੁਣ ਅੰਕਿ[9] ਸਮਾਵਏ ॥
ਗੁਣਵੰਤੀ ਗੁਣ ਰਵੈ[10] ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ[11] ਚੰਚਲੁ[12] ਜਗਤੁ ਸਬਾਇਆ ॥
ਗਿਆਨੁ ਧਿਆਨੁ ਗੁਣ ਅੰਕ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮਨਾਮਿ ਦੁਖੁ ਭਾਗੈ ॥
ਨਾਨਕ ਸਾਧਨ ਨਾਹ[13] ਪਿਆਰੀ ਅਭ[14] ਭਗਤੀ[14] ਪਿਰ ਆਗੈ ॥ ੧੩ ॥
ਪੋਖਿ[15] ਤੁਖਾਰੁ[16] ਪੜੈ ਵਣੁ ਤ੍ਰਿਣੁ ਰਸੁ ਸੋਖੈ[17] ॥
ਆਵਤ[18] ਕੀ ਨਾਹੀ[18] ਮਨਿ ਤਨਿ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥
ਅੰਡਜ[19] ਜੇਰਜ ਸੇਤਜ ਉਤਭੁਜ[19] ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆਪਤਿ ਦਾਤੇ ਗਤਿ[20] ਪਾਵਉ ਮਤਿ ਦੇਹੋ ॥
ਨਾਨਕ ਰੰਗਿ[21] ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥
ਮਾਘਿ ਪੁਨੀਤ[22] ਭਈ ਤੀਰਥੁ ਅੰਤਰ ਜਾਨਿਆ ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ[23] ਤੁਧੁ[24] ਭਾਵਾ[24] ਸਰਿ[25] ਨਾਵਾ[25]
ਗੰਗ ਜਮਨੁ ਤਹਬੇਣੀ[26] ਸੰਗਮੁ[27] ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥ ੧੫ ॥
ਫਲਗੁਨਿ ਮਨਿ[28] ਰਹਸੀ[28] ਪ੍ਰੇਮ ਸੁਭਾਇਆ ॥

---

1. ਵਿਚੋਲਾ । 2. ਗਿਆਨ ਤੱਤ । 3. ਪ੍ਰੇਮ । 4. ਉਮੰਗ । 5. ਪ੍ਰਸੰਨ ਹੁੰਦੀ ਹੈ । 6. ਸਫਲ ਹਣਾ । 7. ਤਖ਼ਤਾ. ਕਿਵਾੜ । 8. ਛੇ । 9. ਹਿਰਦੇ ਵਿੱਚ । 10. ਯਾਦ ਕਰਦੀ ਹੈ । 11. ਰਚਣਹਾਰ । 12. ਜੋ ਥਿਰ ਨਾ ਰਹੇ । 13.ਪਤੀ ਦੀ । 14 ਦਿਲੀ ਭਗਤੀ । 15.ਪੋਹ ਦੇ ਮਹੀਨੇ ਵਿੱਚ । 16.ਦਿਲੀ ਬਰਫ । 17.ਸੁਕ ਜਾਂਦਾ ਹੈ । 18. ਤੂੰ ਕਿਉਂ ਨਹੀਂ ਆਉਂਦਾ । 19. ਚਾਰੋ ਖਾਣੀਆਂ (ਅਡਜ=ਆਂਡਿਆਂ ਦੁਆਰਾ ਪੈਦਾ ਹੋਣ ਵਾਲੇ ਜੀਵ ਜਿਵੇਂ ਮੁਰਗਾ. ਕਾਂ ਆਦਿ, ਜੇਰਜ=ਜੇਰ ਵਿਚੋਂ ਪੈਦਾ ਹੋਣ ਵਾਲੇ ਜੀਵ ਜਿਵੇਂ ਮਨੁਖ, ਵੱਛਾ ਆਦਿ,ਸੇਤਜ=ਪਸੀਨੇ ਵਿਚੋਂ ਪੈਦਾ ਹੋਣ ਵਾਲੇ ਜੀਵ ਜਿਵੇਂ ਜੂੰ ਆਦਿ, ਉਤਭੁਜ=ਜ਼ਮੀਨ ਵਿਚੋਂ ਪੈਦਾ ਹੋਣ ਵਾਲੇ ਜਿਵੇਂ ਦਰਖਤ ਆਦਿ) । 20. ਉੱਚੀ ਅਵਸਥਾ । 21. ਪ੍ਰੇਮ ਨਾਲ ਭੋਗਦੀ ਹੈ । 22. ਪਵਿੱਤਰ । 23. ਸੁੰਦਰ । 24. ਤੈਨੂੰ ਭਾਵਾਂ । 25. ਸਰੋਵਰ ਵਿੱਚ ਨਾਵਾਂ । 26. ਤ੍ਰਿਬੇਣੀ । 27. ਨਦੀਆਂ ਦੇ ਮਿਲਣ ਦੀ ਥਾਂ । 23. ਮਹਾਨ ਸੁਆਦ । 29. ਮਨ ਵਿੱਚ ਖਿੜਾਉ ਹੈ ।

ਅਬ ਮੈ ਚਲੋਂ ਪਰਮ ਨਿਜ ਧਾਮ ।
ਪੂਰਨ ਭਏ ਜਗਤ ਸਭ ਕਾਮ ।
ਦ੍ਰਿਸ਼ਟਿਮਾਨ[1] ਜਗ ਮਿਥਿਆ ਰੂਪ ।
ਅਮਰ ਅਜਰ[2] ਹਰਿ-ਭਗਤ ਅਨੂਪ[3] । ੩ ।

ਗੁਰੂ ਅੰਗਤ ਜੀ ਕੋ ਚਿਤਵਨ[4] ਕੀਨਾ ।
ਪ੍ਰਗਟ ਭਏ ਤਹਾ ਪਰਖ ਪ੍ਰਬੀਨਾ[5] ।
ਆਇ ਚਰਨ ਸਤਿਗੁਰ ਕੇ ਪਰੇ
ਲੀਏ ਅੰਕ[6] ਲਗਾਇ ਪ੍ਰੇਮ ਹੀਏ[7] ਭਰੇ । ੪ ।

ਪੁਨ[8] ਦਿਆਲ ਸਭ ਸਖਾ[9] ਬੁਲਾਇ ।
ਇਹ ਬਿਧ ਸਭ ਦੌੜੇ ਆਏ ।
ਬੁਢਾ[10] ਭਗੀਰਥ[11] ਅਉਰ ਸਧਾਰਨ[12] ।
ਆਏ ਬਲਵੰਡ[13] ਭਜਨ ਸੁਖ ਕਾਰਨ । ੫ ।

## ਦੋਹਰਾ

ਬਾਲਾ[14] ਸੰਧੂ[15] ਅਉਰ ਸਭ ਜੇਤੇ ਪ੍ਰੇਮੀ ਦਿਆਲ ।
ਸੁਨ ਪਰਮਧਾਮ ਬਾਬਾ ਚਲੈ ਸਭ ਆਏ ਤਤਕਾਲ[16] । ੬ ।

## ਚੌਪਈ

ਤਬ ਬਾਬਾ ਜੀ ਇਹ ਬਚਨ ਬਖਾਨਾ[17] ।
ਤੁਮ ਸੇਵਕ ਮੇਰੇ ਸਖਾ ਪੁਰਾਨਾ ।
ਮਮ[18] ਨਿਜ ਉਪਦੇਸ ਦ੍ਰਿੜੇ[19] ਜੋ ਕੋਇ ।
ਤਾਹ[20] ਸਦਾ ਮਮ ਦਰਸਨ ਹੋਇ । ੭ ।

ਮੇਰਾ ਸਰੂਪ ਗੁਰੂ ਅੰਗਤ ਜਾਨੋਂ ।
ਯਾ[21] ਮੁੱ[21] ਭੇਦ ਨ ਰੰਚਕ[22] ਆਨੋਂ[23] ।
ਜੋ ਭੇਦ ਬੁਝੇ[24] ਤਿਨ ਦਰਸਨ ਠਾਹ ।
ਜਿਹ ਭੇਦ[25] ਨਹੀ, ਸਦ ਦਰਸਨ ਪਾਇ । ੮ ।

---

1 ਜੋ ਦਿੱਸਦਾ ਹੈ । 2 ਜੋ ਵਸਤੂ ਜਰੀ ਨਾ ਜਾਵੇ । 3. ਬੇਮਿਸਾਲ । 4 ਯਾਦ । 5. ਚਤੁਰ, ਦਾਨਾ । 6. ਸਰੀਰ । 7. ਹਿਰਦਾ । 8. ਫੇਰ । 9. ਸਾਥੀ । 10. ਦੇਖੋ ਨੋਟ ਨੰ: 1. ਪੰਨਾ 282 । 11. ਦੇਖੋ ਨੋਟ ਨੰ 6; ਪੰਨਾ 282 । 12. ਦੇਖੋ ਨੋਟ ਨੰ: 8 ਪੰਨਾ 282 । 13, ਉਸ ਵੇਲੇ ਦਾ ਇਕ ਰਬਾਬੀ । 14. ਦੇਖੋ ਨੋਟ ਨੰ: 2, ਪੰਨਾ 282 । 15. ਭਾਈ ਬਾਲੇ ਦਾ ਗੋਤ । 16. ਫੌਰਨ । 17. ਕਿਹਾ । 18. ਮੇਰਾ । 19. ਪੱਕਾ ਕਰੇ । ਤੁਸ ਨੂੰ । 20. ਇਸ ਵਿੱਚ 21. ਜ਼ਰਾ ਭਰ 22. ਲਿਆਉ (ਆਨਯਨ ਤੋਂ) । 23. ਸਮਝੇ । 24. ਫਰਕ ।

ਸ੍ਰੀ ਗੁਰੂ ਅੰਗਤ ਪ੍ਰਭੂ ਬੁਲਾਏ ।
ਮਮ ਚਿਤਵਨ ਕਰੀ ਭਲੇ ਤੁਮ ਆਏ ।
ਮੈ ਨਿਜ-ਸਰੂਪ ਅਪਨਾ ਤੁਮ ਜਾਨਾ ।
ਅਬ ਲੀਨ[1] ਹੋਵੌਂ[1] ਮੈ ਪਦ[2] ਨਿਰਬਾਨਾ[2] । ੯ ।
ਹਰਿ ਕਾ ਪੰਥ ਗੁਰਮੁਖ ਜਗ ਕਰਨਾ ।
ਦੇ ਨਾਮ-ਮੰਤ੍ਰ ਤੁਮ ਜਗਤ ਉਧਰਨਾ[3] ।
ਜੋ ਦੀਸੇ ਸੋ ਸਗਲ ਬਿਨਾਸੀ[4] ।
ਮਮ[5] ਸਰੂਪ ਸਦ ਤੁਮ ਅਬਿਨਾਸੀ[6] । ੧੦ ।

### ਸੋਰਠਾ

ਗੁਰੂ ਬਾਬੇ ਕਿਰਪਾ ਧਾਰਿ ਗੁਰੂ ਅੰਗਤ ਸੋ ਐਸੇ ਕਹੀ ।
ਤੁਮ ਮਮ ਹਿਰਦੇ ਅਧਾਰ ਤੁਮ ਸਰਬਗ[7] ਪੂਰਨ ਸਕਲ । ੧੧ ।

### ਚੌਪਈ

ਬਲਵੰਡ ਰਬਾਬੀ ਤੁਮ ਸੰਗ ਜਾਵੇ ।
ਸਮੇ ਸਮੇ ਹਰਿ ਭਜਨ ਸੁਨਾਵੇ ।
ਇਸ ਪਰ ਦਇਆਵੰਤ[8] ਸਦ ਰਹੀਐ ।
ਦਾਤਨ ਮੋ ਜਿਮ[9] ਜੀਭ ਰਖਈਐ । ੧੨ ।
ਮੈ ਬਿਦਾ ਕਰੌਂ ਖਡੂਰ ਅਬ ਜਾਵੋ ।
ਪਰਮਾਨੰਦ ਪਦ ਸਹਜ ਸਮਵੋ ।
ਸੀ ਗੁਰੂ ਅੰਗਦ ਗਏ ਖਡੂਰ ।
ਜਾ ਕੇ ਨਾਹੀ ਨਿਕਟ ਅਉ ਦੂਰ । ੧੩ ।
ਤਬ ਬੁਢੇ[10] ਕੋ ਪ੍ਰਭ ਲੀਓ ਬੁਲਾਇ ।
ਮਾਗੋ, ਦੇਉ ਜੁ ਤੁਮ ਮਨ ਚਾਹ ।
ਬੁਢੇ ਬਿਚਾਰ ਮਨ ਬਿਨਤੀ ਕਰੀ ।
ਦੇਹ ਜੀਵਤ[11] ਲੌਂ[11] ਦਰਸਨ ਕਰੀ । ੧੪ ।
ਸਤਗੁਰ ਦਿਆਲ ਬੋਲੇ ਬਰ[12] ਬਾਨੀ ।
ਜਹਾਂ ਮੈਂ ਬਸੋ ਤੂੰ ਲੇਹੁ ਪਛਾਨੀ ।
ਨੈਨਨ[13] ਜਲੁ ਬੁਢੇ[14] ਕੇ ਚਲਾ ।
ਹਾਥ ਜੋੜ ਸਨਮੁਖ[15] ਭਯੋ[16] ਖੜਾ ॥ ੧੫ ॥

---

1. ਪਰਮੇਸਰ ਨਾਲ ਅਭੇਦ ਹੁੰਦਾ ਹਾਂ, ਸ਼ਰੀਰ ਤਿਆਗਦਾ ਹਾਂ । 2. ਤੁਰੀਆਪਦ । 3. ਉਧਾਰ ਕਰਨਾ । 4. ਨਾਸ਼ਵਾਨ । 5. ਮਰਾ । 6. ਸਦਾ ਰਹਿਣ ਵਾਲਾ । 7. ਸਭ ਕੁਝ ਜਾਣਨ ਵਾਲਾ । 8. ਦਿਆਲੂ । 9. ਜਿਵੇਂ । 10. ਦੇਖੋ ਨੋਟ ਨੰ: 1, ਪੰਨਾ 282 11. ਜ਼ਿੰਦਗੀ ਭਰ ਤਕ । 12. ਉੱਤਮ । 13. ਅੱਖਾਂ ਵਿੱਚੋਂ । 14. ਦੇਖੋ ਨੋਟ ਨੰ 1, ਪੰਨਾ 282 । 15. ਸਾਹਮਣੇ । 16. ਹੋ ਗਿਆ ।

**ਦੋਹਰਾ**

ਸਾਧਾਰਨ[1] ਸੇਵਾ ਕਰੇ ਸਤਿਗੁਰ ਕੀ ਕਰ ਪ੍ਰੇਮ।
ਦੀਨ ਦਿਆਲ ਕੀ ਦਿਆ ਸੋ ਪੂਰਨ ਹੂਆ ਨੇਮ ॥ ੧੬ ॥

**ਛੰਤ**

ਤੂੰ ਸੁਨ ਸਾਧਾਰਨ ਮੀਤ ।
ਲੇਹ ਮਾਗ ਜਿਹ ਪਰ ਚੀਤ ।
ਮੈਂ ਦੇਉ ਤੁਮ ਤਤਕਾਲ[2] ।
ਹਉ ਭਯੋ ਤੁਮ ਪਰ ਦਿਆਲ ॥ ੧੭ ॥
ਲੀਨਾ ਸਧਾਰਨ ਜਾਨ ।
ਅਬ ਕਰੇ ਦਿਆਲ ਧਿਆਨ[3] ।
ਭਇਓ ਮੋਹ ਮਤ ਮਲੀਨ ।
ਤੁਛ[4] ਅਰਥ[5] ਭਇਓ ਅਧੀਨ ॥ ੧੮ ॥
ਮੋਰੋ ਕੁੜਮ ਕੈਦ ਜੁ ਆਹ[6] ।
ਕਰ ਦਇਆ ਛੁਡਾਵੋ ਤਾਹਿ ।
ਸੁਨ ਹਸੇ ਬਹੁਤ ਦਿਆਲ ।
ਕਿਆ ਮੰਗੇ ਖਾਮ-ਖਿਆਲ[7] ।
ਫਿਰ ਕਰੀ ਬਿਨੈ ਬਿਸਾਲ ।
ਵਾ[8] ਕੋ[8] ਛੁਡਾਵੋ ਦਿਆਲ ॥ ੧੯ ॥
ਲੇਹੁ ਬਡੋ ਫਲੁ ਕਛੁ ਮੰਗ ।
ਜਾਂ ਤੇ ਪਰੇ ਤੂੰ ਪਾਰੰਗ[9] ।
ਫਿਰ ਕੀਈ ਬਿਨੈ ਬਿਸਾਲ ।
ਵਾ ਕੋ ਛੁਡਾਵੋ ਦਿਆਲ ॥ ੨੦ ॥
ਮੈਂ ਅਵਰੁ ਕਛੂ ਨ ਲੇਹੁ ।
ਮੋ ਕੋ ਇਹੀ ਫਲੁ ਦੇਹੁ ।
ਤਬ ਕਹਿਓ ਬਚਨ ਦਿਆਲ ।
ਵਹ ਛੂਟਿਓ ਇਹ ਕਾਲ ॥ ੨੧ ॥

**ਦੋਹਰਾ**

ਤਬ ਬਾਬੇ ਜੀ ਜਾਨਿਆ ਇਹ ਮਤ ਮੋਹ-ਮਲੀਨ[10] ।
ਮੈ ਇਨ ਕੋ ਛਡਨਾ ਨਹੀ ਇਨ ਮਮ[11] ਸੇਵਾ ਕੀਨ ॥ ੨੨ ॥

---

1. ਵੇਖੋ ਨੋਟ ਨੰ: 8, ਪੰਨਾ 282 । 2. ਫੌਰਨ, ਹੁਣੇ । 3. ਰਲਾਣਾ । 4 ਘਟੀਆ । 5. ਮਤਲਬ । 6. ਹੈ । 7. ਕੱਚੇ ਵਿਚਾਰ ਵਾਲਾ । 8. ਉਸ ਨੂੰ । 9. ਪਾਰ, ਮੁਕਤ । 10. ਮੋਹ ਦੀ ਮੈਲ ਨਾਲ ਲਿਬੜੀ ਹੋਈ । 11. ਮੇਰੀ ।

## ਚੌਪਈ

ਪੁਨ ਬਾਬਾ ਜੀ ਭਏ ਦਿਆਲ ।
ਸਾਧਾਰਨ ਬਰ ਦੀਓ ਬਿਸਾਲ[1] ।
ਜਹਾ ਮੈ ਰਹ ਤੁਮ ਦਰਸਨ ਪਾਵੈ ।
ਅੰਤ ਕਾਲ ਮੁਝ ਮਾਹ ਸਮਾਵੈਂ ॥ ੨੩ ॥
ਪੁਨ[2] ਭਾਗੀਰਥ[3] ਕੋ ਪ੍ਰਭ ਕਹਾ ।
ਮਾਗ ਲੇਹੁ ਜੋ ਤੁਮ ਮਨ ਚਹਾ ।
ਹਾਥ ਜੋੜ ਤਿਨ ਬਿਨਤੀ ਕੀਨ ।
ਸਦਾ ਰਹੋ ਤਮ ਦਰਸਨ ਭੀਨ[4] ॥ ੨੪ ॥
ਤਾ ਸੋ ਬਾਬੇ ਬਚਨ ਬਖਾਨੋ[5] ।
ਮੇਰੋ ਸਰੂਪ ਗੁਰੂ ਅੰਗਦ ਜਾਨੋ ।
ਵਹ ਦਰਸਨ ਮੇਰੋ ਨਿਜ ਦਰਸਨ ।
ਸਭ ਉਨ ਕੀ ਸੇਵ ਕਰੋ ਮਮ[5] ਸਰਸਨ[7] ॥ ੨੫ ॥
ਤਬ ਲਖਮੀਦਾਸ[8] ਸ੍ਰੀਚੰਦ[9] ਬੁਲਾਏ ।
ਪਿਤਾ ਪਰਮਾਨੁ ਕੀਓ ਨਹੀਂ ਆਏ ।
ਚਾਦਰ ਓਢ ਦਿਆਲ ਤਬ ਲੀਆ ।
ਨਿਜ ਪਰਮਧਾਮ[10] ਕੋ ਧਿਆਨਾ[11] ਕੀਆ ॥ ੨੬ ॥

## ਦੋਹਰਾ

ਲਖਮੀਦਾਸ[12] ਸ੍ਰੀਚੰਦ[13] ਜੀ ਸੁਨਿਓ ਪਿਆਨਾ[14] ਦਿਆਲ ।
ਤਾਤਕਾਲ[15] ਤਿਹ ਆਇ ਕਰ ਕੀਨੋ ਪ੍ਰੇਮ ਬਿਸਾਲ[16] ॥ ੨੭ ॥

## ਚੌਪਈ

ਹੇ ਬਾਬਾ ਜੀ ਹਮ ਨਹੀ ਜਾਨਾ ।
ਪਿਤਾ ਜਾਨ ਮਾਨ[17] ਮਨ ਠਾਨਾ ।
ਹਮ ਸੋ ਬਚਨ ਏਕ ਨਹੀ ਕੀਨਾ ।
ਕਛੂ ਮਨੋਰਥ ਮਾਗ ਨ ਲੀਨਾ ॥ ੨੮ ॥
ਅਬ ਦਿਆਲ ਹੋਇ ਦੁਇ ਬਾਤ ਕਰੀਜੈ ।
ਉਠ ਬੈਠੋ ਦਰਸਨ ਹਮ ਦੀਜੈ ।
ਜਗਿਓ ਪ੍ਰੇਮ ਬਾਬਾ ਉਠ ਬੈਠੇ ।
ਭਇਓ ਅਨੰਦ ਦੂਖ ਸਭ ਐਠੇ[18] ॥ ੨੯ ॥

---

1. ਵੱਡਾ, ਮਹਾਨ । 2. ਫੇਰ । 3. ਦੇਖੋ ਨੋਟ ਨੰ: 11, ਪੰਨਾ 302 । 4. ਰੀਝ । 5. ਕਿਹਾ । 6. ਮੈਨੂੰ । 7. ਖੁਸ਼ ਕਰਨ ਲਈ । 8. ਗੁਰੂ ਨਾਨਕ ਦੇਵ ਜੀ ਦੇ ਛੋਟੇ ਸੁਪੁਤ੍ਰ । 9. ਗੁਰੂ ਨਾਨਕ ਦੇਵ ਜੀ ਦੇ ਵਡੇ ਸੁਪੁਤ੍ਰ । 10. ਵੈਕੁੰਠ । 11. ਚਲਾਣਾ । 12. ਗੁਰੂ ਨਾਨਕ ਦੇਵ ਜੀ ਦੇ ਛੋਟੇ ਸੁਪੁਤ੍ਰ ।13. ਗੁਰੂ ਨਾਨਕ ਦੇਵ ਜੀ ਦੇ ਵੱਡ ੇਪੁਤ੍ਰ । 14. ਚਲਾਣਾ । 15.ਫੌਰਨ, ਉਸੇ ਵੇਲੇ । 16. ਵਿਸ਼ਾਲ, ਬਹੁਤ । 17. ਰੋਸਾ, ਰੰਜ । 18. ਮਰੋੜੇ ਗਏ ।

ਤਬ ਬੋਲੇ ਦਿਆਲ ਪੁਤ੍ਰ ਕਛੁ ਕਹੋ ।
ਜੋ ਕੁਛ ਮਾਗੋ ਸੇ ਤੁਮ ਲਹੋ ।
ਲਖਮੀਦਾਸ ਜੀ ਬਿਨਤੀ ਕੀਨੀ ।
ਤੁਮ ਗੁਰਆਈ ਗੁਰੂ ਅੰਗਤ ਦੀਨੀ ॥ ੩੦ ॥
ਜੋ ਤੁਮ ਕੀਏ ਕਾਰਜ ਸਭ ਭਲੇ ।
ਹਮਰੋ ਕਾਜ ਜਗਤ ਕਿਮ ਚਲੇ ।
ਹੋਇ ਦਿਆਲ ਯਹ ਬਚਨ ਬਖਾਨਾ[1] ।
ਤੁਮ ਮਮ[2] ਸੁਤ[3] ਸਭਹੁੰ ਜਗ ਜਾਨਾ ॥ ੩੧ ॥

## ਦੋਹਰਾ

ਤੁਮ ਤੇ ਮੇਰੋ ਪੁਤ੍ਰ ਹੋ ਜਾਨੇ ਸਗਲ ਜਹਾਨ ।
ਜੋ ਮੇਰਾ ਜਗ ਮੋ ਹੈ ਕੋਊ ਤੁਮ ਕੋ ਲੇਵੈ ਮਾਨ ॥ ੩੨ ॥

## ਚੌਪਈ

ਅਬ ਮੈ ਹੋਉ[4] ਅੰਤਰਿ ਧਿਆਨ ।
ਤਬ ਸ੍ਰੀਚੰਦ[5] ਜੀ ਬਿਨੇ[6] ਬਿਖਾਨ[6] ।
ਨੈਨਨ[7] ਜਲ ਸਰਵਤ[8] ਤੇ ਇਮ ਕਹਿਓ ।
ਹਮ ਸਦ ਹੀ ਦਰਸ ਤੁਮਾਰਾ ਚਹਿਓ ॥ ੩੩ ॥
ਪੁਨ ਦਿਆਲ ਯਹ ਕਹਿਓ ਬਖਾਨ ।
ਤੁਮਰੋ ਪ੍ਰੇਮ ਲੀਆ ਮੈ ਮਾਨ ।
ਤਬ ਤੁਮ ਚਾਰ ਜੁਗ ਮੁਖ ਕਹਤੇ ।
ਮਾਨ ਪ੍ਰੇਮ ਹਮ ਬੈਠੈ ਰਹਤੇ ॥ ੩੪ ॥
ਤਬ ਸਭਹਨ ਮਿਲ ਬਿਨਤੀ ਕੀਨਾ ।
ਹੇ ਪ੍ਰਭ ਦਿਆਲ ਪੁਰਖ ਪ੍ਰਬੀਨਾ[9] ।
ਕਰਮ ਧਰਮ ਜਗ ਕਾ ਆਚਰਨ ।*
ਜਿਉ ਬਚਨ ਹੋਇ ਤੈਸੇ ਹੀ ਕਰਨ ॥ ੩੪ ॥

## ਦੋਹਰਾ

ਹੋਇ ਪ੍ਰਸੰਨ ਸਤਗੁਰ ਕਹਿਓ ਸੁਨੋ ਪੁਤ੍ਰ ਸਿਖ ਮਮ[10] ਜੋਇ ।
ਕਰਮ ਧਰਮ ਬਿਰਹਾਰ ਜਗ ਹਰਿ ਭਗਤ ਸਮਾਨ ਨ ਕੋਇ ॥ ੩੬ ॥

1. ਕਿਹਾ, ਆਖਿਆ । 2. ਮੇਰੇ । 3. ਪੁਤ੍ਰ । 4. ਹੁੰਦਾ ਹਾਂ । 5. ਗੁਰੂ (ਨਾਨਕ ਦੇਵ) ਜੀ ਦੇ ਵੱਡੇ ਪੁਤਰ । 6. ਬੇਨਤੀ ਕੀਤੀ । 7. ਅੱਖਾਂ । 8. ਰਸਦਾ ਹੈ । 9. ਚਤਰ । 10. ਮੇਰਾ ।

ਇਸ ਪਰਥਾਇ ਬਾਬੇ ਜੀ ਸਬਦ ਉਚਾਰ ਕੀਆ :—

ਆਸਾ ਮਹਲਾ ੧

ਦੀਵਾ ਮੇਰਾ ਏਕ ਨਾਮੁ ਦੁਖ ਵਿਚਿ ਪਾਇਆ ਤੇਲ ॥
ਉਨਿ[1] ਚਾਨਣਿ ਓਹੁ ਸੋਖਿਆ ਚੂਕ ਜਮ ਸਿਉ ਮੇਲੁ ॥ ੧ ॥
ਲੋਕਾ ਮਤ ਕੋ ਫਕੜਿ[2] ਪਾਇ ॥
ਲਖ ਮੜਿਆ[3] ਕਰਿ ਏਕਠੇ ਏਕ ਰਤੀਲੇ ਭਾਹਿ[4] ॥ ੧ ॥ ਰਹਾਉ ॥
ਪਿੰਡੁ[5] ਪਤਲਿ[6] ਮੇਰੀ ਕੇਸਉ[7] ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ[8] ॥ ੨ ॥
ਗੰਗ[9] ਬਨਾਰਸਿ[10] ਸਿਫਤਿ ਤੁਮਾਰੀ ਨਾਵੈ ਆਤਮਰਾਉ[11] ।
ਸਚਾ ਨਾਵਣੁ ਤਾਂ ਥੀਐ[12] ਜਾਂ ਅਹਿਨਿਸ[13] ਲਾਗੈ ਭਾਉ[14] ॥ ੩ ॥
ਇਕ ਲੋਕੀ[15] ਹੋਰੁ ਛਮਿਛਰੀ[16] ਬ੍ਰਾਹਮਣੁ ਵਟਿ ਪਿੰਡੁ ਪਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ[17] ਨਾਹਿ ॥ ੪ ॥ ੨ ॥ ੩੨ ॥

**ਤਿਸ ਕਾ ਪਰਮਾਰਥ :—**

ਬਾਬੇ ਜੀ ਬਚਨੁ ਕੀਆ ਹੇ ਭਾਈ, ਦੀਵਾ ਧਾਰਨਾ ਮੇਰਾ ਇਕ ਨਾਮੁ ਹੈ, ਸਭ ਦੁਖ ਉਸ ਮੇਂ ਤੇਲੁ ਹੈ। ਦੁਖ ਤੇਲ ਕੋ ਸੋਖ ਕਰ ਸਦਾ ਉਜਿਆਰਾ ਹੈ। ਐਸੇ ਚਾਂਦਨ ਮੇਂ ਜਮ ਸੋਂ ਮੇਲੁ ਨਾਹੀ। ਹੇ ਭਾਈ ਤੁਸਾ ਕੋਈ ਫਕੜੁ ਨਾਹੀ ਪਾਵਨਾ । ਜੈਸੇ ਲਖ ਮੜੈ[18] ਤਨਕ[19] ਆਗ ਸੈ ਭਸਮ ਹੋਤੇ ਹੈ, ਮੇਰੇ ਸਰਬ ਕਰਮ ਨਾਮ ਕਰ ਨਾਸ ਭਏ ਹੈ । ਪਿੰਡ ਅਰੁ ਪਤਲ ਮੇਰਾ ਕੇਸਵ ਹੈ। ਅਰੁ ਕਿਰਿਆ ਮੇਰੀ ਸਚੁ ਨਾਮੁ ਕਰਤਾਰ ਹੈ । ਇਸ ਲੋਕ ਪਰਲੋਕ ਆਗੇ ਪਾਛੇ ਮੇਰਾ ਅਧਾਰੁ ਹੈ। ਗੰਗਾ ਅਰੁ ਬਨਾਰਸ ਮੇਰੀ ਉਸਤਤ ਪ੍ਰਭ ਕੀ ਹੈ । ਸਚ ਇਸਨਾਨੁ ਤਬ ਹੋਤਾ ਹੈ, ਜੋ ਸਦਾ ਪਰਮੇਸਰ ਸੋਂ ਪ੍ਰੇਮ ਲਗੇ। ਇਕ ਲੋਕੀ ਕਹੀਐ ਮਿਟੀ ਕਾ ਕੁਜਾ ਅਰੁ ਛਮਛਰੀ ਕਹੀ ਪਿੰਡ ਕੇ ਆਟੇ* ਕਾ ਠਿਕਰਾ ਤਿਸ ਮੇ। ਸੋ ਬ੍ਰਾਹਮਣ ਪਿੰਡ ਕਹਾਵਤੇ ਹੈ ਜੋ ਪਰਮੇਸਰ ਕੀ ਕਿਰਪਾ ਕਾ ਪਿੰਡ ਪਰਾਪਤ ਹੋਇ

1 ਨਾਮ ਰੂਪੀ ਦੀਵਾ। 2 ਫੋਕੜ ਵਿੱਚ, ਆਸਾਰ ਕਰਮ ਵਿਚ। 3. (ਲਕੜਾਂ ਦੇ) ਢੇਰ। 4 ਅੱਗ। 5 ਚੌਲਾਂ ਦਾ ਪਿੰਨਾ। 6. ਪਤਿਆਂ ਦੀ ਥਾਲੀ। 7. ਵਾਹਿਗੁਰੂ 8 ਆਸਰਾ। 9. ਭਾਰਤ ਦੀ ਪ੍ਰਸਿਧ ਨਦੀ ਜੋ ਹਿੰਦੂ-ਮਤ ਵਿਚ ਅਤਿ ਪਵਿਤ੍ਰ ਮੰਨੀ ਗਈ ਹੈ। ਇਹ ਗੋਮੁਖ ਚਸ਼ਮੇ ਤੋਂ, ਜੋ ਹਰਿਦੁਆਰ ਤੋਂ 180 ਮੀਲ ਉੱਪਰ ਹੈ, ਨਿਕਲਦੀ ਹੈ। ਇਹ ਹਰਿਦੁਆਰ ਪਾਸ ਮਦਾਨ ਵਿਚ ਦਾਖਲ ਹੁੰਦੀ ਹੈ । ਅਤੇ ਉੱਤਰ-ਪ੍ਰਦੇਸ਼ ਬਿਹਾਰ ਤੇ ਬੰਗਾਲ ਵਿਚ ਦੀ ਹੁੰਦੀ ਹੋਈ ਸੁੰਦਰਬਨ ਦਾ ਡੇਲਟਾ ਬਣਾ ਕੇ ਬੰਗਾਲ ਦੀ ਖਾੜੀ ਵਿਚ ਜਾ ਗਿਰਦੀ ਹੈ। 10. ਗੰਗਾ ਨਦੀ ਦੇ ਕਿਨਾਰੇ (ਉੱਤਰ-ਪਰਦੇਸ਼ ਵਿਚ) ਇਕ ਉਘਾ ਸ਼ਹਿਰ। ਇਹ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ। ਅਜ ਕਲ ਇਸ ਦਾ ਨਾਂ ਵਾਰਾਨਾਸੀ ਹੈ 11. ਭਾਵ ਮੇਰਾ ਮਨ। 12. ਹੋਵੇ। 13. ਦਿਨ ਰਾਤ। 14. ਪਿਆਰ। 15 ਦੇਵ ਲੋਕ ਦੇ ਰਹਿਣ ਵਾਲੇ। 16. ਪਿਰਿਥਵੀ ਤੇ ਭਉਣ ਵਾਲਾ ਮਿਤਰ । 17. ਮਕਣਾ, ਘਟਣਾ। 18 (ਲਕੜਾਂ ਦੇ) ਢੇਰ। 19. ਭੋਰਾ ਕੁ। *ਪਾਠੰਤਰ ਆਏ।

ਕਦੇ ਨਿਖੁਟੈ[1] ਨਾਹੀ। ਸਦਾ ਹੀ ਤ੍ਰਿਪਤ ਹੋਇ । ਹੇ ਮੇਰੇ ਪੁਤ੍ਰ ਮਿਤ੍ਰ ਸਖਾ ਮੇਰਾ ਪਿੜ ਪਤਲ ਇਸ ਜੁਗਤ ਕਰ ਸੁਧ ਭਇਆ। ਤੁਮ ਕਛੂ ਫਕੜੁ[2] ਨਾਹੀ ਕਰਨਾ।

**ਚੌਪਈ**

ਜਬ ਇਹ ਬਚਨ ਬਾਬੇ ਜੀ ਕਹੇ।
ਸਗਲੇ ਸੁਨ ਬਿਸਮਾਦ[3] ਹੋਇ ਰਹੇ।
ਪੁਨਿ[4] ਜੋੜਿ ਹਾਥ ਚਰਨਨ[5] ਪਰ ਗਿਰੇ।
ਸਤਿਗੁਰ ਮਹਿਮਾ ਲਖੀ[6] ਨ ਪਰੇ । ੩੭ ।
ਤਬ ਦਿਆਲ ਆਸਨ ਦ੍ਰਿੜ ਕੀਆ।
ਚਾਦਰ ਓਢ ਸਰੀਰ ਪਰ ਲੀਆ।
ਨਿਜ ਪਦ[7] ਨਿਰਬਾਨ[7] ਲੀਨ[8] ਪ੍ਰਭ ਭਏ[8]।
ਨਹੀ ਕਹੂੰ ਆਏ ਨਹੀ ਕਹੂੰ ਗਏ। ੩੮।

**ਦੋਹਰਾ**

ਸਤਿਗੁਰ ਨਰ ਕੋ ਰੂਪ ਤਜਿ ਭਏ ਦਿਆਲ ਨਿਰਬਾਨ[9]।
ਨਾਮ ਰੂਪ ਗੁਣ ਤਨ ਤਜਾ ਪੂਰਨ ਬ੍ਰਹਮ ਮਹਾਨ। ੩੯।

**ਚੌਪਈ**

ਜਿਉ ਧਰਤੀ ਜਲ ਮਿਲ ਹੋਇ ਇਕ ਰੂਪ।
ਜਲ ਮਿਲ ਅਗਨਿ ਹੋਤ ਹੈ ਗੁਪ[10]।
ਅਗਨ ਪਵਨ ਮਿਲ ਹੋਤ ਨਿਰਬਾਨ।
ਪਵਨ ਅਕਾਸ ਮਿਲ ਏਕ ਸਮਾਨ। ੪੦।

**ਦੋਹਰਾ**

ਅਕਾਸ ਲੀਨ ਹੋਇ ਸਬਦੁ ਮੇਂ ਸਬਦੁ ਬ੍ਰਹਮ ਮਿਲ ਏਕ।
ਤੈਸੇ ਲੀਲਾ ਪ੍ਰਭ ਕਰੀ ਬੂਝੇ ਸਤ ਬਿਬੇਕ[11]। ੪੧।
ਸਭ ਲੋਗਨ[12] ਯਹ ਚਰਿਤ੍ਰ ਜਬ ਦੇਖਾ।
ਪ੍ਰਮਾਤਮ ਬਾਬਾ ਕਰ ਲੇਖਾ।
ਸੁਚ ਪਵਿਤ੍ਰ ਬਿਬਾਨ[13] ਤਬ ਕਰਾ।
ਨਿਰਮਲ ਸਰੀਰ ਤਾ ਊਪਰਿ ਧਰਾ । ੪੨।
ਉਜਲ ਬਸਤ੍ਰ ਊਪਰ ਓਢਾਏ।
ਕਰਤੇ ਭਜਨ ਨਦੀ ਪਰ ਆਏ।
ਚੰਦਨ ਚਿਤਾ ਪੁਨ[14] ਬਨੀ ਸਵਾਰ।
ਪਾਵਨ ਸਰੀਰ ਧਰ ਕੀਓ[15] ਸਿਸਕਾਰ[15]। ੪੩।

---

1 ਮੁਕਣਾ, ਘਟਣਾ। 2. 3 ਹੈਰਾਨ। 4 ਫੇਰ। 5. ਪੈਰ। 6. ਦੇਖੀ ਨਹੀਂ ਜਾ ਸਕਦੀ। 7 ਤੁਰੀਆ ਪਦ। 8 ਵਾਹਿਗੁਰੂ ਵਿਚ ਸਮਾ ਗਏ। 9. ਤੁਰੀਆ ਪਦ। 10. ਗੁਪਤ। 11. ਵਿਚਾਰ। 12. ਲੋਕਾਂ ਨੇ। 13. ਮੋਏ ਹੋਏ ਵੱਡੇ ਬਿਰਧ ਵਿਅਕਤੀ ਦੀ ਵਾਜੇ ਗਾਜੇ ਅਤੇ ਸਜ ਧਜ ਨਾਲ ਕੱਢੀ ਹੋਈ ਅਰਥੀ। 14, ਫੇਰ। 15. ਅਗਨੀ-ਭੇਟ ਕੀਤਾ।

ਜੈ ਜੈ ਕਾਰ ਜਗਤ ਸਭ ਭਇਆ ।
ਦੇਵ-ਲੋਕ[1] ਮੰਗਲ[2] ਸਭ ਕੀਆ ।
ਧੰਨੁ ਧੰਨ ਪ੍ਰਭ ਸਤਗੁਰ ਦਿਆਲ ।
ਸਗਲ[3] ਜਗਤ ਜਿਨ ਕੀਆ ਨਿਹਾਲ । ੪੪ ।

**ਦੋਹਰਾ**

ਯਹ ਚਲਤ ਸਮਾਵਨ[4] ਦਿਆਲ ਕਾ ਪੜੇ ਸੁਨੇ ਕਰ ਪ੍ਰੇਮ ।
ਸਿਖੀ ਪ੍ਰਦ ਤਾ ਕੋ ਮਿਲੈ ਪਾਵੈ ਆਨੰਦ ਖੇਮ । ੪੫ ।

**ਦੋਹਰਾ**

ਬੇਦੀ[4] ਕੁਲ[5] ਕਾਲੂ ਪਿਤਾ ਮਾਤਾ ਤ੍ਰਿਪਤੋ ਤਾਸ ।
ਗੁਰ ਨਾਨਕ ਘੁਮੀ ਪਤੈ ਸੁਤ ਸ੍ਰੀਚੰਦ ਲਖਮੀ ਦਾਸ । ੪੬ ।

ਸੰਮਤ ੧੫੯੬, ਅਸੂ ਸੁਦੀ ਦਸਮੀ ੧੦,

ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ । ੧੦ ਬਰਖ ੪ ਮਾਸ ੨੨ ਦਿਨ ਗੁਰਆਈ ਵਿਚ ਸਰੀਰ ਰਖਿਆ ।

ਸਾਖੀ ਪੂਰਨ ਹੋਈ—੬੫

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

1. ਸੁਰਗ । 2. ਖੁਸ਼ੀ । 3. ਸਾਰਾ । 4. ਜੋਤੀ ਜੋਤਿ ਸਮਾਉਣਾ । 5. ਛਤ੍ਰੀ ਜਾਤਿ ਜਿਸ ਵਿਚ ਗੁਰੂ ਨਾਨਕ ਦੇਵ ਦਾ ਜਨਮ ਹੋਇਆ । 6. ਵੰਸ਼ ।

# ਬੰਸਾਵਲੀ ਬਾਬਾ ਸਰੂਪ ਚੰਦ ਭਲਾ

- ਗੁਰੂ ਅਮਰਦਾਸ ਜੀ
  - ਮੋਹਰੀ ਜੀ
    - ਅਰਥਮਲ ਜੀ
    - ਅਨੰਦ ਜੀ
    - ਅਰਜਾਨੀ ਜੀ
      - ਬਿਹਾਰੀ ਦਾਸ
        - ਸੰਗਤ ਰਾਏ
        - ਖਾਨ ਚੰਦ
        - ਸੁਲਤਾਨ ਸਿੰਘ
          - ਭਗਵਾਨ ਦਾਸ
          - ਨੰਦ ਲਾਲ
          - ਭਾਨ ਦਾਸ
          - ਮੇਘ ਰਾਜ
            - ਨਰੈਣ ਦਾਸ
            - ਦੀਨ ਦਿਆਲ
            - ਗੁਰਬਖਸ਼ ਰਾਏ
            - ਰਤਨ ਸਿੰਘ
              - ਨੌਬਤ ਰਾਏ
              - ਬਾਹੜ ਮੱਲ
                - ਬਾਬਾ ਸਰੂਪ ਚੰਦ
                - ਬੰਸੀਧਰ
                - ਭੋਲਾ ਸਿੰਘ
                - ਆਤਮਾ ਰਾਮ
      - ਮਥਰਾ ਦਾਸ
      - ਸੁੰਦਰ ਦਾਸ
      - ਦੁਆਰਕਾ ਦਾਸ
      - ਦਿਆਲ ਦਾਸ
  - ਮੋਹਨ ਜੀ

- ਬਾਬਾ ਸਰੂਪ ਚੰਦ
  - ਬਾਬਾ ਕਿਰਪਾ ਦਿਆਲ ਸਿੰਘ
    - ਬਾਬਾ ਮੋਹਰ ਸਿੰਘ
      - ਬਾਬਾ ਪ੍ਰੇਮ ਸਿੰਘ
        - ਬਾਬਾ ਸਾਧੂ ਸਿੰਘ
          - ਬਾਬਾ ਸੁਮੇਰ ਸਿੰਘ ਪਟਨਾ ਸਾਹਿਬ ਵਾਲੇ
    - ਬਾਬਾ ਚੜ੍ਹਤ ਸਿੰਘ
      - ਸੰਤ ਸਿੰਘ
        - ਜਵਾਹਰ ਸਿੰਘ
          - ਪ੍ਰੀਤਮ ਸਿੰਘ
          - ਧਰਮ ਸਿੰਘ
          - ਦਲੀਪ ਸਿੰਘ
        - ਕੇਸਰ ਸਿੰਘ
      - ਬਸੰਤ ਸਿੰਘ
        - ਬਚਿੱਤਰ ਸਿੰਘ

## ਸਾਡੀਆਂ ਕੁਝ ਹੋਰ ਵਧੀਆ ਪੁਸਤਕਾਂ

ਭਾਈ ਜੋਧ ਸਿੰਘ
*ਗਾਸਪਲ ਆਫ਼ ਗੁਰੂ ਨਾਨਕ*
(ਅੰਗ੍ਰੇਜ਼ੀ)

ਸੰਪਾਦਕ : ਡਾ: ਰਤਨ ਸਿੰਘ ਜੱਗੀ
*ਗੁਰੂ ਨਾਨਕ ਰਚਨਾਵਲੀ*
(ਹਿੰਦੀ)

ਡਾ: ਕਾਲਾ ਸਿੰਘ ਬੇਦੀ
*ਗੁਰੂ ਨਾਨਕ ਸ਼ਬਦ ਰਤਨਾਕਰ*

ਸੰਪਾਦਤ
*ਗੁਰੂ ਨਾਨਕ ਬਾਣੀ*

ਸੰਪਾਦਤ
*ਗੋਸ਼ਟੀਆਂ*

ਰਾਜਾ ਦਲਜੀਤ ਸਿੰਘ ਤੇ ਸਰ ਜੋਗਿੰਦਰ ਸਿੰਘ
*ਗੁਰੂ ਨਾਨਕ*
(ਅੰਗ੍ਰੇਜ਼ੀ)

ਬੱਚਿਆ ਲਈ
*ਗੁਰੂ ਨਾਨਕ ਵਾਰਤਾ, ਭਾਗ ਪਹਿਲਾ ਤੇ ਦੂਜਾ*

ਬੱਚਿਆਂ ਲਈ
*ਗੁਰੂ ਨਾਨਕ ਵਾਰਤਾ ਭਾਗ ਪਹਿਲਾ ਅਤੇ ਦੂਜਾ*
(ਹਿੰਦੀ)

*ਸਟੋਰੀ ਆਫ਼ ਗੁਰੂ ਨਾਨਕ ਭਾਗ ਪਹਿਲਾ ਤੇ ਦੂਜਾ*
(ਅੰਗਰੇਜ਼ੀ)

ਐਪਨਾਬਾਦੀ
*ਮੁਸਦਸ ਦਰ ਮਦਹ ਗੁਰੂ ਨਾਨਕ*
(ਉਰਦੂ)

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ